# ਪਾਕਿਸਤਾਨੀ ਘਲੂਘਾਰਾ



**ਪ੍ਰਤਾਪ ਸਿੰਘ ਗਿਆਨੀ**
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ



ਪ੍ਰਕਾਸ਼ਕ:-ਲਾਹੌਰ ਬੁਕ ਸ਼ਾਪ ਚੌਕ ਘੰਟਾ ਘਰ
ਲੁਧਿਆਣਾ

# ਇਸ ਕਲਮ ਲਿਖਤ ਹੋਰ ਪੁਸਤਕਾਂ

੧. **ਗੁਰਮਤ ਲੈਕਚਰ**—ਜੀਵਨ ਤੇ ਫਿਲਾਸਫੀ ਦਸ ਗੁਰੂ ਸਾਹਿਬਾਨ। ਮੁਲ ੪)

੨. **ਇਤਿਹਾਸਕ ਲੈਕਚਰ**—ਬਾਬਾ ਬੰਦਾ ਸਿੰਘ ਬਹਾਦਰ ਤੋਂ ਲੈਕੇ ਵਰਤਮਾਨ ਸਮੇਂ ਤਕ ਦਾ ਸ਼ਾਨਦਾਰ ਇਤਹਾਸ ਹੈ,ਮੁ.੫)

੩. **ਗੁਰਮਤ ਫਿਲਾਸਫੀ**—ਸਿਖ ਧਰਮ ਦੇ ਸਿਧਾਂਤਾਂ ਤੇ ਅਸੂਲਾਂ ਨੂੰ ਪ੍ਰਗਟ ਕਰਨ ਵਾਲੀ ਅਸਚਰਜ ਰਚਨਾ ਹੈ। ਮੁਲ ੫) ਰੁਪੈ।

੪. **ਭਗਤ ਦਰਸ਼ਨ**—ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਨ੍ਹਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਹੈ, ਉਨ੍ਹਾਂ ਦੇ ਪਵਿਤ੍ਰ ਜੀਵਨ ਤੇ ਸਿਧਾਂਤ ਇਸ ਪੁਸਤਕ ਵਿਚ ਪ੍ਰਗਟ ਕੀਤੇ ਹਨ। ਮੁਲ ੨।)

੫. **ਸੰਸਾਰ ਦਾ ਧਾਰਮਿਕ ਇਤਿਹਾਸ**—ਇਸ ਪੁਸਤਕ ਵਿਚ ਸਨਾਤਨ ਧਰਮ, ਜੈਨ, ਬੁਧ, ਪਾਰਸੀ, ਯਹੂਦੀ, ਈਸਾਈ, ਇਸਲਾਮ ਆਦਿਕ ਮਤਾਂ ਤੇ ਸੰਪ੍ਰਦਾਵਾਂ ਦੇ ਹਾਲਾਤ ਹਨ, ਮੁ: ੫)

੬. **ਸ਼ਹੀਦ ਦਰਸ਼ਨ**—ਇਸ ਪੁਸਤਕ ਵਿਚ ਸਿਖ ਸ਼ਹੀਦਾਂ ਦੇ ਜੀਵਨ ਹਨ। (ਅਣਛਪੀ)

੭. **ਅਕਾਲੀ ਲਹਿਰ**—ਇਸ ਵਿਚ ਗੁਰਦਵਾਰਾ ਸੁਧਾਰ ਅਰਥਾਤ ਅਕਾਲੀ ਲਹਿਰ ਦਾ ਸ਼ਾਨਦਾਰ ਇਤਿਹਾਸ ਹੈ। ਪੁਸਤਕ ਪੜ੍ਹਨ ਨਾਲ ਸਬੰਧ ਰਖਦੀ ਹੈ। (ਅਣਛਪੀ)

੮. **ਪੂਰਬੀ ਪੰਜਾਬ ਵਿਚ ਕੀ ਹੋਇਆ?** ਸੰਨ੧੯੪੭ ਦੇ ਪਾਕਿਸਤਾਨੀ ਘਲੂਘਾਰੇ ਵਿਚ ਪੂਰਬੀ ਪੰਜਾਬ ਵਿਚ ਜੋ ਕੁਝ ਹੋਇਆ, ਉਸਦੇ ਸਹੀ ਸਮਾਚਾਰ ਦਰਜ ਹਨ। (ਅਣਛਪੀ)

੧ੴ ਸਤਿਗੁਰ ਪ੍ਰਸਾਦਿ ॥

# ਮੁਖ-ਬੰਧ

ਇਸ ਪੁਸਤਕ ਵਿਚ ਪਾਕਿਸਤਾਨੀ ਘਲੂਘਾਰੇ ਦਾ ਸੰਖੇਪ ਇਤਿਹਾਸ ਹੈ, ਇਸ ਦੇ ਤੀਹ ਕਾਂਡ ਹਨ। ਪਹਿਲੇ ਕਾਂਡ ਵਿਚ ੧੮੫੭ ਦੇ ਗ਼ਦਰ ਤੋਂ ਲੈਕੇ ੧੯੪੭ ਤਕ ਦੇ ਰਾਜਨੀਤਕ ਘੋਲ ਦਾ ਵਰਨਣ ਹੈ। ਇਸ ਕਾਂਡ ਵਿਚ ਇਹ ਵੀ ਦਸਿਆ ਹੈ ਕਿ ੧੮੮੫ ਵਿਚ ਕਿਵੇਂ ਆਲ ਇੰਡੀਆ ਨੈਸ਼ਨਲ ਕਾਂਗਰਸ ਦਾ ਜਨਮ ਹੋਇਆ। ਕਾਂਗਰਸ ਨੇ ਦੇਸ਼ ਵਿਚ ਰਾਜਨੀਤਕ ਜਾਗਰਤਿ ਪੈਦਾ ਕੀਤੀ। ਜਨਤਾ ਨੂੰ ਅੰਗਰੇਜ਼ੀ ਸਾਮਰਾਜ ਨਾਲ ਟੱਕਰ ਲੈਣ ਲਈ ਤਿਆਰ ਕੀਤਾ। ਕਿਸ ਤਰਾਂ ਦੇਸ਼ ਨੂੰ ਆਜ਼ਾਦੀ ਦੀ ਮੰਜ਼ਲ ਤਕ ਪੁਚਾਇਆ।

ਦੂਸਰੇ ਕਾਂਡ ਵਿਚ ਦਸਿਆ ਗਿਆ ਹੈ ਕਿ ਅੰਗਰੇਜ਼ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਨੁਸਾਰ ਕਾਂਗਰਸ ਦੇ ਵਿਰੁਧ ਸਰ ਸਯਦ ਅਹਿਮਦ ਨੂੰ ਖੜਾ ਕੀਤਾ। ਮੁਸਲਿਮ ਲੀਗ ਨੂੰ ਜਨਮ ਦਿਤਾ। ੧੯੦੯ ਵਿਚ ਮਿੰਟੋਮਾਰਲੇ ਸਕੀਮ, ੧੯੧੯ ਵਿਚ ਮਾਂਟਫੋਰਡ ਸੁਧਾਰ ਅਤੇ ਅੰਤ ੧੯੩੫ ਵਿਚ ਇੰਡੀਆ ਐਕਟ ਦੇ ਕੇ ਮੁਸਲਮਾਨਾਂ ਨੂੰ ਰਾਜਨੀਤਕ ਤੌਰ ਤੇ ਵੱਖ ਕੀਤਾ ਗਿਆ। ਘਟ ਗਿਣਤੀ, ਸੂਬਿਕ ਬਹੁਗਿਣਤੀ ਤੇ ਸੂਬਕ ਖ਼ੁਦਮੁਖ਼ਤਾਰੀ ਦੀਆਂ ਪਉੜੀਆਂ ਚੜ੍ਹਾਕੇ ਲੀਗ ਨੂੰ ਪਾਕਿਸਤਾਨ ਤਕ ਪਹੁੰਚਾਇਆ ਗਿਆ।

ਤੀਸਰੇ ਕਾਂਡ ਵਿਚ ਪਾਕਿਸਤਾਨ ਕਿਵੇਂ ਬਣਿਆ? ਪਰ ਵਿਚਾਰ ਕੀਤੀ ਗਈ ਹੈ। ਚੌਥੇ ਕਾਂਡ ਤੋਂ ਲੈ ਕੇ ਤੇਈਵੇਂ ਕਾਂਡ ਤਕ ਹਰੀਪੁਰ ਹਜ਼ਾਰੇ ਵਿਚ ੧੯੪੪ ਦੀ ਹੋਈ ਪਹਿਲੀ ਘਟਨਾ, ਅਗਸਤ ੧੯੪੬

ਵਿਚ ਕਲਕਤੇ ਵਿਚ ਹੋਏ ਫਸਾਦਾਂ, ਨਵਾਖਲੀ ਦੇ ਹਤਿਆ ਕਾਂਡ, ੧੯੪੭ ਵਿਚ ਹਜ਼ਾਰੇ ਦੇ ਪਿੰਡਾਂ ਦੀ ਤਬਾਹੀ, ਮੁਸਲਿਮ ਲੀਗ ਵਲੋਂ ਪੰਜਾਬ ਤੇ ਸਰਹੱਦ ਵਿਚ ਕੀਤੇ ਗਏ ਅੰਦੋਲਨ, ਮਾਰਚ ਵਿਚ ਇਲਾਕਾ ਧੰਨੀ, ਪੋਠੋਹਾਰ ਤੇ ਸੂਆਂ ਦੀ ਤਬਾਹੀ ਦਾ ਜ਼ਿਕਰ ਕੀਤਾ ਹੈ। ੧੫ ਅਗਸਤ ਪਿਛੋਂ ਪਛਮੀ ਪੰਜਾਬ ਵਿਚ ਹੋਈ ਤਬਾਹੀ ਨੂੰ ਡਵੀਜਨ ਤੇ ਜ਼ਿਲੇਵਾਰ ਅੰਕਤ ਕੀਤਾ ਹੈ।

ਛੇਬੀਸਵੇਂ ਕਾਂਡ ਤੋਂ ਲੈਕੇ ਉਨਤੀਵੇਂ ਤਕ ਸੂਬਾ ਸਰਹਦ, ਸਿੰਧ, ਬਲੋਚਿਸਤਾਨ, ਕਸ਼ਮੀਰ ਤੇ ਹੈਦਰਾਬਾਦ ਦਖਣ ਵਿਚ ਪਾਕਿਸਤਾਨੀਆਂ ਵਲੋਂ ਕੀਤੇ ਗਏ ਜ਼ੋਰ ਜ਼ੁਲਮ ਦਾ ਵਰਣਨ ਕੀਤਾ ਗਿਆ ਹੈ।

ਤੀਹਵੇਂ ਕਾਂਡ ਵਿਚ ਪਾਕਿਸਤਾਨ ਵਿਚ ਹੋਈ ਲੁਟ ਮਾਰ, ਸਾੜ ਫੂਕ, ਕਤਲਾਮ, ਜੋਰੀ ਮਜ਼ਹਬ ਤਬਦੀਲ ਕਰਨ, ਹੋਏ ਜਾਨੀ ਅਤੇ ਮਾਲੀ ਨੁਕਸਾਨ ਸਬੰਧੀ ਕੁਝ ਅੰਕੜੇ ਦਰਜ ਕੀਤੇ ਹਨ।

ਪਾਕਿਸਤਾਨ ਵਿਚ ਈਸਾਈਆਂ ਨਾਲ ਹੋਏ ਵਰਤਾਉ ਦਾ ਜ਼ਿਕਰ ਵੀ ਕੀਤਾ ਹੈ।

ਸਰਕਾਰ ਹਿੰਦ ਨੇ ਪਾਕਿਸਤਾਨ ਵਿਚੋਂ ਹਿੰਦੂ-ਸਿਖ ਪੀੜਤਾਂ ਨੂੰ ਕਢਣ, ਉਨ੍ਹਾਂ ਦੀ ਸੇਵਾ ਅਤੇ ਸੰਭਾਲ ਲਈ ਜੋ ਸ਼ਲਾਘਾ ਯੋਗ ਯਤਨ ਕੀਤਾ ਹੈ, ਉਸਦਾ ਸੰਖੇਪ ਵਰਣਨ ਹੈ।

ਸੁਹਿਰਦ ਪਾਠਕਾਂ ਨੂੰ ਅੰਗਰੇਜ਼ ਦੀ ਕੁਟਲ ਨੀਤੀ, ਮੁਸਲਿਮ ਲੀਗ ਤੇ ਪਾਕਿਸਤਾਨ ਦੀ ਹਕੀਕਤ ਨੂੰ ਸਮਝਣ ਲਈ ਪਹਿਲੇ ਤਿੰਨ ਚਾਰ ਕਾਂਡ ਧਿਆਨ ਨਾਲ ਪੜ੍ਹਨੇ ਚਾਹੀਦੇ ਹਨ।

ਇਸ ਪੁਸਤਕ ਦੇ ਪੜ੍ਹਨ ਤੋਂ ਪਾਠਕਾਂ ਨੂੰ ਇਹ ਵੀ ਪਤਾ ਲਗ ਜਾਏਗਾ ਕਿ ਪਾਕਸਤਾਨ ਬਣਨ ਪਰ ਜੋ ਕੁਝ ਹੋਇਆ ਇਹ ਅੰਗਰੇਜ਼ ਤੇ ਮੁਸਲਿਮਲੀਗ ਦੀ ਗਿਣੀ ਮਿਥੀ ਸਾਜ਼ਸ਼ ਦਾ ਨਤੀਜਾ ਹੈ। ਜਾਨਬੁਲ ਨੇ ਹਿੰਦੁਸਤਾਨ ਵਿਚ ਫਿਰਕੂ ਜ਼ਹਿਰ ਫੈਲਾਨ ਲਈ ਜਿਹੜੀ ਵਿਸ਼-ਗੰਦਲ ਬੀਜੀ ਸੀ ਇਹ ਉਸ ਦਾ ਫਲ ਹੈ।

ਹਿੰਦੁਸਤਾਨ ਉਤੇ ਕਈ ਵਿਦੇਸੀਆਂ ਨੇ ਹਮਲੇ ਕੀਤੇ ਹਨ। ਕਈ ਵੇਰ ਲੁਟ ਮਾਰ ਤੇ ਕਤਲਾਮ ਹੋਈ, ਸਿਖ ਇਤਿਹਾਸ ਵਿਚ ਇਸ ਤੋਂ ਪਹਿਲੇ ਦੋ ਘਲੂਘਾਰਿਆਂ ਦਾ ਜ਼ਿਕਰ ਮਿਲਦਾ ਹੈ। ਪਹਿਲਾ ਘਲੂ-ਘਾਰਾ ੨ ਜੇਠ ਸੰਮਤ ੧੮੦੩ ਬਿ: ਨੂੰ ਕਹਨੂਵਾਣ ਦੇ ਛੰਭ ਵਿਚ ਹੋਇਆ। ਜਿਸ ਵਿਚ ਛੇ ਸਤ ਹਜ਼ਾਰ ਸਿੰਘ ਮਾਰੇ ਗਏ। ਦੂਸਰਾ ਵੱਡਾ ਘਲੂ-ਘਾਰਾ ਮਹੀਨਾ ਫਗਣ ਸੰਮਤ ੧੮੧੮ ਨੂੰ ਕੁਪ ਰਹੀੜੇ ਦੇ ਮੈਦਾਨ ਵਿਚ ਹੋਇਆ। ਜਿਸ ਵਿਚ ਵੀਹ-ਪੰਝੀ ਹਜਾਰ ਸਿਖ ਸਮੇਤ ਬਾਲ ਬਚਿਆਂ ਦੇ ਸ਼ਹੀਦ ਹੋਏ। ਪਰ ਪਾਕਿਸਤਾਨੀ ਘਲੂਘਾਰੇ ਨੇ ਇੰਨਾਂ ਨੂੰ ਮਾਤ ਕਰ ਦਿਤਾ ਹੈ। ਇਸ ਵਿਚ ਕਈ ਲੱਖ ਆਦਮੀ ਮਾਰੇ ਗਏ ਹਨ। ਮਾਲੀ ਨੁਕਸਾਨ ਦਾ ਅੰਦਾਜ਼ਾ ਲਾਣਾ ਕਠਨ ਹੈ। ਇਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਨਹੀਂ ਮਿਲਦੀ।

ਮੁਸਲਿਮਲੀਗ ਨੇ ਫਸਾਦ ਕਰਨ ਵਿਚ ਹਰ ਥਾਵੇਂ ਪਹਿਲ ਕੀਤੀ ਹੈ। ਪਰ ਆਪਣੇ ਜ਼ੁਲਮ ਜਬਰ ਤੇ ਪਾਪਾਂ ਤੇ ਪਰਦਾ ਪਾਉਣ ਲਈ ਦੂਸ਼ਣ ਹਿੰਦੁਸਤਾਨ ਦੇ ਸਿਰ ਮੜਨ ਦਾ ਜਤਨ ਕੀਤਾ ਹੈ। ਪਛਮੀ ਪੰਜਾਬ ਦੀ ਗੌਰਮਿੰਟ ਨੇ 'ਨੋਟ ਔਨ ਸਿਖ ਪਲੈਨ' ਅਤੇ 'ਸਿਖਸ ਇਨ ਐਕਸ਼ਨ' ਨਾਮੀ ਪੁਸਤਕਾਂ ਛਾਪਕੇ ਸਿਖਾਂ ਨੂੰ ਖਾਸ ਤੌਰ ਤੇ ਬਦਨਾਮ ਕਰਨ ਦਾ ਜਤਨ ਕੀਤਾ ਹੈ। ਇਸ ਪੁਸਤਕ ਵਿਚ ਸਾਰੇ ਲੀਗੀ ਪ੍ਰਾਪੇਗੰਡੇ ਦਾ ਸਹੀ ਤੇ ਮੂੰਹ ਤੋੜ ਉਤਰ ਦਿਤਾ ਗਿਆ ਹੈ।

ਪਾਕਿਸਤਾਨੀ ਅਤਿਆਚਾਰਾਂ ਦੇ ਕਾਰਣ ਪੂਰਬੀ ਪੰਜਾਬ ਵਿਚ ਜੋ ਪੁਠੀ ਕਰਮ ਹੋਇਆ, ਉਸ ਦਾ ਵਰਣਨ ਇਕ ਵਖਰੀ ਪੁਸਤਕ 'ਪੂਰਬੀ ਪੰਜਾਬ ਵਿਚ ਕੀ ਹੋਇਆ' ਵਿਚ ਕੀਤਾ ਜਾਵੇਗਾ।

ਪਾਕਿਸਤਾਨ ਵਿਚੋਂ ਆਏ ਸਜਣ ਜਾਂ ਸੁਹਿਰਦ ਪਾਠਕ ਜਿਥੇ ਕੋਈ ਤ੍ਰੁਟੀ ਵੇਖਣ, ਮੈਨੂੰ ਲਿਖ ਭੇਜਣ ਦੀ ਕ੍ਰਿਪਾਲਤਾ ਕਰਨ। ਤਾਕਿ ਅਗਲੀ ਐਡੀਸ਼ਨ ਵਿਚ ਸੁਧ ਈ ਕੀਤੀ ਜਾ ਸਕੇ।

ਸ੍ਰੀ ਆਨੰਦ ਪੁਰ<br>
ਮਿਤੀ ੧ ਭਾਦਰੋਂ<br>
ਸੰਮਤ ੨੦੦੫.<br>
ਮੁ: ੧੬ ਅਗਸਤ<br>
੧੯੪੮

ਗੁਰੂ ਪੰਥ ਦਾ ਦਾਸ-:<br>
ਪ੍ਰਤਾਪ ਸਿੰਘ ਗਿਆਨੀ<br>
ਜਥੇਦਾਰ ਤਖਤ ਸ੍ਰੀ ਕੇਸ ਗੜ੍ਹ ਸਾਹਿਬ

# ਤਤਕਰਾ



## ਰਾਵਲਪਿੰਡੀ ਡੀਵੀਜ਼ਨ



## ਲਾਹੌਰ ਡੀਵੀਜ਼ਨ

## ਮੁਲਤਾਨ ਡੀਵੀਜ਼ਨ



'ਗਿਆਨੀ ਪ੍ਰੈਸ' ਅੰਮ੍ਰਿਤਸਰ ਵਿਚ ਸ: ਸੰਤੋਖ ਸਿੰਘ ਪ੍ਰਿੰਟਰ ਦੇ ਯਤਨ ਨਾਲ ਛਪਿਆ ਤੇ 'ਲਾਹੌਰ ਬੁਕ ਸ਼ਾਪ' ਚੌਕ ਘੰਟਾ ਘਰ ਲੁਧਿਆਣਾ ਨੇ ਪ੍ਰਕਾਸ਼ਤ ਕੀਤਾ।

੧.

# ਹਿੰਦੁਸਤਾਨ ਆਜ਼ਾਦੀ ਦੇ ਰਾਹ ਪਰ

## ਕਾਂਗਰਸ ਦਾ ਜਨਮ ਤੇ ਕੰਮ

### (੧੮੫੭ ਤੋਂ ੧੯੪੭ ਤਕ)

ਸਰਬ ਹਿੰਦ ਕਾਂਗਰਸ ਸੱਠ ਸਾਲ ਤੋਂ ਹਿੰਦੁਸਤਾਨ ਦੀ ਆਜ਼ਾਦੀ ਲਈ ਘੋਲ ਕਰ ਰਹੀ ਸੀ, ਉਸਦੇ ਯਤਨਾਂ ਨਾਲ ਦੇਸ ਵਿਚ ਰਾਜਨੀਤਕ ਜਾਗ੍ਰਿਤ ਪੈਦਾ ਹੋਈ। ਪ੍ਰਦੇਸਾਂ ਵਿਚ ਹਿੰਦੁਸਤਾਨ ਦੀ ਸ਼ੁਹਰਤ ਹੋਈ। ਦੇਸ ਦੀ ਰਾਜਨੀਤਕ ਜਾਗ੍ਰਿਤ, ਕੌਮਾਂਤਰੀ ਹਾਲਾਤ, ਇੰਗਲੈਂਡ ਦੀਆਂ ਘਰੋਗੀ ਉਲਝਣਾਂ ਅਤੇ ਸਾਮਰਾਜ ਦੀਆਂ ਕਮਜ਼ੋਰੀਆਂ ਤੋਂ ਮਜ਼ਬੂਰ ਹੋ ਕੇ ਅੰਗਰੇਜ਼ ਨੇ ੧੫ ਅਗਸਤ ੧੯੪੭ ਨੂੰ ਹਿੰਦੁਸਤਾਨ ਨੂੰ ਆਜ਼ਾਦੀ ਦੇ ਦਿਤੀ ਹੈ। ਭਾਵ ਡੁਮੀਨੀਅਨ ਦਾ ਦਰਜਾ ਦਿੱਤਾ ਹੈ। ਇਸ ਤੋਂ ਆਸ ਬਝਦੀ ਹੈ ਕਿ ਜੇ ਹਿੰਦੁਸਤਾਨ ਨੂੰ ਕੁਝ ਚਿਰ ਲਈ ਸ਼ਾਂਤੀ ਨਾਲ ਕੌਮੀ ਉਸਾਰੀ, ਸੁਧਾਰ ਕਰਨ ਅਤੇ ਆਪਣੀ ਕਿਸਮਤ ਬਨਾਉਣ ਦਾ ਸਮਾਂ ਮਿਲ ਗਿਆ ਤਾਂ ਏਸ਼ੀਆ ਦਾ ਇਹ ਮਹਾਨ ਦੇਸ਼ ਬਹੁਤ ਛੇਤੀ ਪੂਰਨ ਰੂਪ ਵਿਚ ਸੁਤੰਤਰ ਹੋ ਜਾਵੇਗਾ।

'ਬੱਕਰੀ ਨੇ ਦੁਧ ਦਿਤਾ ਪਰ ਮੇਂਗਣਾਂ ਪਾ ਕੇ' ਦੀ ਕਹਾਵਤ ਅਨੁਸਾਰ ਅੰਗਰੇਜ਼ ਨੇ ਹਿੰਦੁਸਤਾਨ ਨੂੰ ਆਜ਼ਾਦੀ ਦਿੱਤੀ ਹੈ; ਪਰ ਇਸਦੇ ਟੁਕੜੇ ਕਰ ਕੇ। ਇਕ ਦਾ ਨਾਂ ਹੈ—'ਹਿੰਦੁਸਤਾਨ'; ਦੂਸਰੇ ਦਾ ਨਾਂ ਰਖਿਆ ਗਿਆ—'ਪਾਕਿਸਤਾਨ'। ਹਿੰਦੁਸਤਾਨ ਹਿੰਦੂਆਂ ਸਿਖਾਂ ਦਾ ਦੇਸ਼

ਅਤੇ ਪਾਕਿਸਤਾਨ ਮੁਸਲਮਾਨਾਂ ਦਾ ਰਾਸ਼ਟਰ ਬਣਾ ਦਿਤਾ ਗਿਆ ਹੈ।

ਪਾਕਿਸਤਾਨ ਅੰਗਰੇਜ਼ ਦੀ ਕੁਟਲ ਨੀਤੀ ਅਤੇ 'ਪਾੜੋ ਅਤੇ ਰਾਜ ਕਰੋ' ਦੀ ਪਾਲਿਸੀ ਦਾ ਫਲ ਹੈ। ਬਰਿਟਸ਼ ਸਾਮਰਾਜੀਆਂ ਨੇ ਜਿਸ ਤਰ੍ਹਾਂ ਆਇਰਲੈਂਡ ਨੂੰ ਅਧੀਨ ਰਖਣ ਲਈ ਰੋਮਨ ਕੈਥੋਲਿਕ ਤੇ ਪ੍ਰੋਟੈਸਟੈਂਟ ਦਾ ਝਗੜਾ ਖੜਾ ਕਰ ਕੇ ਉਸਨੂੰ ਤਕਸੀਮ ਕਰ ਕੇ 'ਅਲਸਟਰ' ਬਣਾਇਆ ਸੀ, ਜਿਸ ਤਰ੍ਹਾਂ ਫਲਸਤੀਨ ਵਿਚ ਮੁਸਲਮਾਨਾਂ ਤੇ ਯਹੂਦੀਆਂ ਦਾ ਝਗੜਾ ਪਾ ਕੇ ਫਲਸਤੀਨ ਦੀ ਵੰਡ ਕੀਤੀ ਜਾ ਰਹੀ ਹੈ, ਜਿਸ ਤਰ੍ਹਾਂ ਲਿਬੀਨਾਨ ਵਿਚ ਫਰਾਂਸ ਨੇ ਮੁਸਲਿਮ-ਈਸਾਈ ਝਗੜਾ ਖੜਾ ਕੀਤਾ, ਜਿਸ ਤਰ੍ਹਾਂ ਚੀਨ ਨੂੰ ਤਬਾਹ ਕਰਨ ਲਈ ਵਿਦੇਸ਼ੀ ਨੀਤੀਵਾਨਾਂ ਨੇ ਉਥੇ ਘਰੋਗੀ-ਲੜਾਈ ਨੂੰ ਜਨਮ ਦਿਤਾ ਹੈ; ਇਸੇ ਤਰ੍ਹਾਂ ਹਿੰਦੁਸਤਾਨ ਦੀ ਏਕਤਾ, ਤਾਕਤ, ਉੱਨਤੀ, ਖੁਸ਼ਹਾਲੀ ਅਤੇ ਆਜ਼ਾਦੀ ਨੂੰ ਨਸ਼ਟ ਕਰਨ ਲਈ ਹਿੰਦੂ-ਮੁਸਲਿਮ ਸਵਾਲ ਖੜਾ ਕਰ ਕੇ ਪਾਕਿਸਤਾਨ ਬਣਾਇਆ ਗਿਆ ਹੈ। ਇਹ ਅਵਿਗਯਾਨਕ ਅਤੇ ਭੂਗੋਲਕ ਤੌਰ ਤੇ ਗ਼ਲਤ ਹੈ। ਹਿੰਦੁਸਤਾਨ ਦੇ ਹਿੰਦੂ ਮੁਸਲਮਾਨ, ਸਿਖ ਤੇ ਈਸਾਈ ਖ਼ੂਨ, ਨਸਲ, ਬੋਲੀ, ਰੰਗ ਰੂਪ ਅਤੇ ਦੇਸ ਦੇ ਲਿਹਾਜ਼ ਨਾਲ ਇਕ ਹਨ। ਅੰਗਰੇਜ਼ ਦੀ ਫੁਟ ਪਾਊ ਪਾਲਿਸੀ ਨੇ ਹਿੰਦੂਆਂ ਮੁਸਲਮਾਨਾਂ ਤੇ ਸਿਖਾਂ ਨੂੰ ਇਕ ਦੂਸਰੇ ਦਾ ਵਿਰੋਧੀ ਤੇ ਦੁਸ਼ਮਣ ਬਣਾ ਦਿਤਾ ਹੈ।

ਇਹ ਠੀਕ ਹੈ ਕਿ ਕੋਈ ਦੇਸ਼ ਖ਼ੂਨ ਖਰਾਬੇ ਤੋਂ ਬਿਨਾਂ ਕਦੀ ਆਜ਼ਾਦ ਨਹੀ ਹੋਇਆ। ਕੌਮਾਂ ਸਦਾ ਆਪਣੀ ਸੁਤੰਤਰਤਾ ਲਈ ਦੂਜਿਆਂ ਨਾਲ ਲੜਦੀਆਂ ਆਈਆਂ ਹਨ। ਪਰ ਅੰਗਰੇਜ਼ ਨੇ ਪਾਕਿਸਤਾਨ ਨੂੰ ਅੰਤਮ ਰੂਪ ਦੇਣ ਲਗਿਆਂ ੧੯੪੬-੪੭ ਦੇ ਇਕ ਸਾਲ ਵਿਚ ਹਿੰਦੂਆਂ ਮੁਸਲਮਾਨਾਂ ਨੂੰ ਲੜਾ ਕੇ ਜੋ ਤਬਾਹੀ ਕਰਾਈ ਹੈ, ਇਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਨਹੀਂ ਮਿਲਦੀ।

ਇਸ ਖ਼ੂਨੀ ਡਰਾਮੇ ਤੇ ਬਰਬਾਦੀ ਦਾ ਕਾਰਨ ਆਮ ਲੋਕਾਂ

ਦੀ ਬੇ-ਸਮਝੀ, ਕੁਝ ਚਾਲਾਕ ਆਦਮੀਆਂ ਦਾ ਸਵਾਰਥ ਅਤੇ ਅੰਗਰੇਜ਼ ਦੀ ਕੁਟਲ ਨੀਤੀ ਹੈ। ਲੱਖਾਂ ਬੇ-ਗੁਨਾਹ ਆਦਮੀ ਮਾਰੇ ਗਏ ਹਨ। ਹਜ਼ਾਰਾਂ ਸਤਵੰਤੀਆਂ ਦੇ ਸਤ ਭੰਗ ਕੀਤੇ ਗਏ ਹਨ। ਮਾਸੂਮ ਬੱਚੀਆਂ ਦੀ ਇਜ਼ਤ ਨੂੰ ਰੋਲਿਆ ਗਿਆ ਹੈ। ਮਜ਼ਹਬ, ਇਖ਼ਲਾਕ, ਨੇਕੀ, ਪਵਿੱਤਰਤਾ, ਸਾਊ ਪੁਣੇ ਅਤੇ ਇਸਤਰੀ ਸਨਮਾਨ ਦੀ ਸਖਤ ਨਿਰਾਦਰੀ ਕੀਤੀ ਗਈ ਹੈ। ਮਾਸੂਮ ਬੱਚਿਆਂ ਦੇ ਖ਼ੂਨ ਨਾਲ ਹੋਲੀ ਖੇਡੀ ਗਈ ਹੈ। ਹਜ਼ਾਰਾਂ ਸੁਹਾਗਣਾਂ ਦੇ ਸੁਹਾਗ ਲੁਟੇ ਗਏ ਹਨ। ਮੰਦਰਾਂ, ਗੁਰਦੁਵਾਰਿਆਂ ਮਸੀਤਾਂ ਅਤੇ ਧਰਮ ਗ੍ਰੰਥਾਂ ਦੀ ਬਹੁਤ ਦੁਰਗਤੀ ਹੋਈ ਹੈ। ਕਈ ਇਲਾਕਿਆਂ ਵਿਚ ਸਮੁਚੇ ਪਿੰਡ ਤੇ ਕਸਬੇ ਫੂਕੇ ਗਏ ਹਨ। ਸ਼ਹਿਰਾਂ ਵਿਚ ਸੋਹਣੇ ਬਾਜ਼ਾਰ, ਗਲੀਆਂ ਮਹੱਲੇ, ਮੰਡੀਆਂ ਤੇ ਕੋਠੀਆਂ ਨੂੰ ਤਬਾਹ ਕੀਤਾ ਗਿਆ ਹੈ। ਰਾਹ ਪੈਂਡੇ ਜਾਂਦਿਆਂ, ਸੜਕਾਂ ਤੇ ਤੁਰਦਿਆਂ, ਸਰਾਵਾਂ ਤੇ ਮੁਸਾਫਰ ਖਾਨਿਆਂ, ਰੇਲਵੇ ਸਟੇਸ਼ਨਾਂ, ਗਡੀਆਂ ਤੇ ਮੋਟਰਾਂ ਵਿਚ ਸਫਰ ਕਰਦਿਆਂ ਸੈਂਕੜੇ ਆਦਮੀਆਂ ਨੂੰ ਮਾਰਿਆ ਤੇ ਲੁਟਿਆ ਗਿਆ। ਕਈ ਅਮੀਰਾਂ ਦੇ ਰਾਜ ਮਹਿਲਾਂ ਤੇ ਕਾਰਖਾਨਿਆਂ ਨੂੰ ਭਸਮ ਕੀਤਾ ਗਿਆ। ਕਈਆਂ ਗਰੀਬਾਂ ਦੀਆਂ ਕੁਲੀਆਂ ਵੀ ਸਾੜੀਆਂ ਗਈਆਂ। ਹਿੰਦੁਸਤਾਨ ਵਿਚ ਭਾਵੇਂ ਜੰਗ ਨਹੀਂ ਹੋਇਆ ਪਰ ਪਾਕਿਸਤਾਨ ਬਣਨ ਪਰ ਸੂਬਾ ਸਰਹੱਦ, ਪੱਛਮੀ ਪੰਜਾਬ, ਕਸ਼ਮੀਰ, ਸਿੰਧ ਅਤੇ ਬੰਗਾਲ ਵਿਚ ਜੋ ਤਬਾਹੀ ਹੋਈ ਹੈ, ਇਹ ਜੰਗ ਨਾਲੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਕਹੀ ਜਾ ਸਕਦੀ।

ਲਗ ਪਗ ਡੇਢ ਕਰੋੜ ਮਨੁਖਾਂ ਦੀ ਅਬਾਦੀ ਦਾ ਵਟਾਂਦਰਾ ਬਹੁਤ ਭੈੜੀ ਹਾਲਤ ਵਿਚ ਹੋਇਆ ਹੈ। ਅਜੇ ਵੀ ਕੋਈ ਠਲ੍ਹ ਨਹੀ ਪਈ।

ਵੀਹਵੀਂ ਸਦੀ ਵਿਚ ਸਾਇੰਸ, ਅਕਲ, ਡੈਮੋਕ੍ਰੇਸੀ ਅਤੇ ਸਭਿਅਤਾ ਦੇ ਹੁੰਦਿਆਂ ਪਾਕਿਸਤਾਨ ਬਨਾਉਣ ਲਈ ਜੋ 'ਸਾਮਰਾਜੀ ਨਾਟਕ ਕੀਤਾ ਗਿਆ, ਇਸ ਵਿਚ ਪਸ਼ੂ ਪੁਣੇ ਤੇ ਦਰਿੰਦਗੀ ਦਾ

ਨੰਗਾ ਨਾਚ ਹੋਇਆ ਹੈ, ਇਹ ਬਹੁਤ ਹੀ ਦਰਦਨਾਕ ਹੈ। ਇਸਦੇ ਅੰਤਮ ਦ੍ਰਿਸ਼ਜ ਬਹੁਤ ਭਿਆਨਕ ਤੇ ਦਿਲ ਕੰਬਾਊ ਹਨ। ਇਹ ਦੁਸ਼ਮਣੀ ਦੇ ਬਹੁਤ ਡੂੰਘੇ ਘਾਅ ਲਾਣ ਵਾਲੇ ਹਨ। ਇਨ੍ਹਾਂ ਨੂੰ ਕੋਈ ਬਹੁਤ ਵੱਡਾ ਇਨਕਲਾਬ ਹੀ ਭਰ ਸਕੇਗਾ। ਅੰਗਰੇਜ਼ ਨੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਵਿਚਕਾਰ ਅਜਿਹੀ ਫਿਕ ਅਤੇ ਕੁਤਿੱਤਣ ਪੈਦਾ ਕੀਤੀ ਹੈ, ਜਿਸ ਦੀ ਯਾਦ ਛੇਤੀ ਭੁਲਾਈ ਨਹੀਂ ਜਾ ਸਕਦੀ। ਇਸਨੂੰ ਦੂਰ ਕਰਨ ਲਈ ਕਾਫੀ ਸਮਾਂ ਲਗੇਗਾ।

ਹਿੰਦੁਸਤਾਨ ਵਿਚ ਅੰਗਰੇਜ਼ੀ ਸਾਮਰਾਜ ਦਾ ਆਦਿ-ਅੰਤ ਕਿਵੇਂ ਹੋਇਆ? ਪਾਕਿਸਤਾਨ ਕਿਵੇਂ ਬਣਿਆ, ਤੇ ਕਿਉਂ ਬਣਾਇਆ ਗਿਆ? ਦੇਸ਼ ਨੇ ਆਜ਼ਾਦੀ ਲਈ ਕਿਹੜੀਆਂ ਮਨਜ਼ਲਾਂ ਤਹਿ ਕੀਤੀਆਂ ਹਨ? ਇਨ੍ਹਾਂ ਪ੍ਰਸ਼ਨਾਂ ਪਰ ਸੰਖੇਪ ਵਿਚਾਰ ਬੜੀ ਜ਼ਰੂਰੀ ਹੈ। ਇਸ ਨਾਲ ਪਾਠਕਾਂ ਨੂੰ ਪਾਕਿਸਤਾਨ ਦੀ ਅਸਲੀਅਤ ਤੇ ਪਛੋਕੜ ਦਾ ਪਤਾ ਲਗ ਜਾਵੇਗਾ। ਕਈ ਰਾਜਨੀਤਕ ਗੱਲਾਂ ਉਹਨਾਂ ਦੀ ਸਮਝ ਵਿਚ ਆ ਜਾਣਗੀਆਂ।

ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦਾ ਆਰੰਭ 'ਪਾੜੋ ਤੇ ਰਾਜ ਕਰੋ' ਦੀ ਨੀਤੀ ਤੋਂ ਹੋਇਆ। ਅੰਗਰੇਜ਼ਾਂ ਨੇ ਵਾਰੋ ਵਾਰੀ ਮੁਗਲਾਂ, ਮਰਹਟਿਆਂ, ਰਾਜਪੂਤਾਂ, ਸਿਖਾਂ ਤੇ ਪਠਾਣਾਂ ਦੀ ਤਾਕਤ ਨੂੰ ਖਤਮ ਕੀਤਾ। ਦੇਸੀ ਰਾਜਿਆਂ ਤੇ ਨਵਾਬਾਂ ਨੂੰ ਇਕ ਦੂਜੇ ਵਿਰੁਧ ਚੁਕਿਆ, ਲੜਾਇਆ ਤੇ ਉਨ੍ਹਾਂ ਨੂੰ ਕਮਜ਼ੋਰ ਕੀਤਾ। ਕਈਆਂ ਨੂੰ ਕਾਇਮ ਰਖਿਆ ਅਤੇ ਕਈਆਂ ਨੂੰ ਖਤਮ ਕਰ ਦਿਤਾ।

ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦੇ ਵਿਰੁਧ ਆਖਰੀ ਲੜਾਈ ਪੰਜਾਬ ਵਿਚ ਸ੍ਰ: ਚਤਰ ਸਿੰਘ ਅਟਾਰੀ ਤੇ ਰਾਜਾ ਸ਼ੇਰ ਸਿੰਘ ਦੀ ਅਗਵਾਈ ਹੇਠ ਜਨਵਰੀ ੧੮੪੯ ਵਿਚ ਚੇਲੀਆਂ ਵਾਲੇ ਦੇ ਮੈਦਾਨ ਵਿਚ ਸਿੰਘਾਂ ਨੇ ਲੜੀ। ਅੰਗਰੇਜ਼ ਦੀ ਕੁਟਲ ਨੀਤੀ, ਤਾਕਤ, ਖਾਲਸਾ ਦਰਬਾਰ ਦੀ ਫੁਟ ਤੇ ਗ਼ਦਾਰਾਂ ਦੀ ਗ਼ਦਾਰੀ ਕਰ ਕੇ ਇਸ ਲੜਾਈ ਵਿਚ ਸਿਖਾਂ ਨੂੰ ਹਾਰ ਹੋਈ। ਮਹਾਰਾਜਾ ਰਣਜੀਤ ਸਿੰਘ

ਦਾ ਇਹ ਬਚਨ ਪੂਰਾ ਹੋ ਗਿਆ-"ਇਕ ਦਿਨ ਪੰਜਾਬ ਵੀ ਲਾਲ ਹੋ ਜਾਇਗਾ"। ਪੰਜਾਬ ਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਨਾਲ ਸਾਰਾ ਹਿੰਦੁਸਤਾਨ ਗੁਲਾਮ ਹੋ ਗਿਆ।

੧੮੫੭ ਦਾ ਗ਼ਦਰ-ਹਿੰਦੁਸਤਾਨ ਵਿਚੋਂ ਅੰਗਰੇਜ਼ਾਂ ਨੂੰ ਕਢਣ ਲਈ ਦਖਣ ਵਿਚ ਹੈਦਰ ਅਲੀ ਤੇ ਸੁਲਤਾਨ ਟੀਪੂ ਨੇ ਜਤਨ ਕੀਤਾ। ਮਰਹੱਟਿਆਂ ਤੇ ਸਿਖਾਂ ਨੇ ਲੜਾਈਆਂ ਲੜੀਆਂ, ਪਰ ਉਨ੍ਹਾਂ ਨੂੰ ਕੋਈ ਸਫਲਤਾ ਨਾ ਹੋਈ। ਹਿੰਦੁਸਤਾਨ ਦੀ ਸ਼ਕਤੀ ਨਾਲ ਅੰਗਰੇਜ਼ੀ ਰਾਜ ਪੱਕਾ ਹੁੰਦਾ ਗਿਆ।

ਅੰਗਰੇਜ਼ਾਂ ਦੀ ਕੁਟਲ ਨੀਤੀ ਤੋਂ ਤੰਗ ਆ ਕੇ ਸੰਨ ੧੮੫੭ ਵਿਚ ਹਿੰਦੁਸਤਾਨੀਆਂ ਨੇ ਮਿਲ ਕੇ ਵਿਦੇਸ਼ੀ ਰਾਜ ਨੂੰ ਖਤਮ ਕਰਨ ਲਈ ਗ਼ਦਰ ਕੀਤਾ। ਪਰ ਇਸ ਵਿਚ ਵੀ ਕਈ ਕਾਰਨਾਂ ਕਰ ਕੇ ਸਫਲਤਾ ਨਾ ਹੋਈ। ਇਸ ਗ਼ਦਰ ਤੋਂ ਅੰਗਰੇਜ਼ਾਂ ਨੂੰ ਇਹ ਪਤਾ ਲਗ ਗਿਆ ਕਿ ਹਿੰਦੁਸਤਾਨ ਵਿਚ ਉਹਨਾਂ ਦਾ ਰਾਜ ਬਹੁਤ ਚਿਰ ਲਈ ਨਹੀਂ ਰਹਿ ਸਕਦਾ।

ਇਸ ਗੱਲ ਨੂੰ ਕਈ ਸਿਆਣੇ ਅੰਗਰੇਜ਼ਾਂ ਨੇ ਪਹਿਲੇ ਹੀ ਅਨੁਭਵ ਕਰ ਲਿਆ ਸੀ ਕਿ ਹਿੰਦੁਸਤਾਨ ਨੂੰ ਹਮੇਸ਼ਾਂ ਲਈ ਗੁਲਾਮ ਰਖਣਾ ਕਠਨ ਹੈ। ਸਿੰਧ ਦੇ ਪਹਿਲੇ ਗਵਰਨਰ ਸਰ ਚਾਰਲਸ ਨੈਪੀਅਰ ਨੇ ਗ਼ਦਰ ਤੋਂ ਪਹਿਲੇ ਲਿਖਿਆ ਸੀ-"ਜੇ ਕਿਸੇ ਸਮੇਂ ਹਿੰਦੁਸਤਾਨ ਦੀਆਂ ਇਹ ਵੱਡੀਆਂ ਕੌਮਾਂ (ਹਿੰਦੂ-ਮੁਸਲਮਾਨ) ਮਿਲ ਕੇ ਸਾਨੂੰ ਪੈ ਜਾਣ ਤਾਂ ਸਾਡੀ ਖੇਡ ਖਤਮ ਸਮਝਣੀ ਚਾਹੀਦੀ ਹੈ*"।

ਇਸ ਨੂੰ ਅਨੁਭਵ ਕਰ ਕੇ ਅੰਗਰੇਜ਼ਾਂ ਨੇ ੧੮੫੭ ਦੇ ਗ਼ਦਰ ਤੋਂ ਬਾਅਦ ਯੂ. ਪੀ. ਅਤੇ ਬਿਹਾਰ ਵਿਚ ਗਰੀਬਾਂ ਦੀਆਂ ਜ਼ਮੀਨਾਂ ਖੋਹ ਕੇ ਵਡੇ ਜ਼ਿਮੀਦਾਰਾਂ ਨੂੰ ਦਿਤੀਆਂ ਅਤੇ ਵਡੀ ਜ਼ਿਮੀਦਾਰੀ

---

*ਜੀਵਨ ਸਰ ਚਾਰਲਸ ਨੈਪੀਅਰ ਲਿਖਤ ਬਰੂਸ, ਲੰਡਨ ੧੮੮੫ ਈ:।

ਨੂੰ ਕਾਇਮ ਕੀਤਾ । ਦੂਸਰੇ ਯੂ. ਪੀ., ਸੀ. ਪੀ., ਬੰਗਾਲ ਆਦਿਕ ਜਿਨ੍ਹਾਂ ਸੂਬਿਆਂ ਦੇ ਲੋਕਾਂ ਨੇ ਗਦਰ ਵਿਚ ਬਹੁਤ ਹਿਸਾ ਲਿਆ ਸੀ, ਉਨ੍ਹਾਂ ਦੀ ਗਿਣਤੀ ਹਿੰਦੁਸਤਾਨੀ ਫੌਜ ਵਿਚ ਘਟ ਕਰ ਦਿਤੀ। ਪੂਰਬੀਆ ਨੂੰ 'ਘਾਹੀਆ' ਬਣਾ ਦਿਤਾ ਗਿਆ । ਲੜਾਕੀਆਂ ਤੇ ਅਨ-ਲੜਾਕੀਆਂ ਕੌਮਾਂ ਦੀ ਵੰਡ ਪਾਈ ਗਈ ।

ਸੰਨ ੧੮੫੬ ਵਿਚ ਹਿੰਦੁਸਤਾਨੀ ਫੌਜ ਵਿਚ ਪੰਜਾਬੀ ਤੇ ਪਠਾਣ ੧੦ ਫੀ ਸਦੀ ਸਨ । ੧੮੫੮ ਵਿਚ ਉਨ੍ਹਾਂ ਦੀ ਗਿਣਤੀ ਫੌਜ ਵਿਚ ੪੭ ਫੀ ਸਦੀ ਕਰ ਦਿਤੀ ਗਈ ।

ਸੰਨ ੧੮੫੯ ਵਿਚ ਹਿੰਦੁਸਤਾਨੀ ਫੌਜ ਦੀ ਬਣਤਰ ਦੀ ਪੜਤਾਲ ਕਰਨ ਲਈ ਇੰਗਲੈਂਡ ਤੋਂ 'ਪੀਲ ਕਮੀਸ਼ਨ' ਭੇਜਿਆ ਗਿਆ । ਉਸ ਤੋਂ ਪਿਛੋਂ ੧੮੭੯ ਵਿਚ 'ਸਪੈਸ਼ਲ ਆਰਮੀ ਕਮੇਟੀ' ਭੇਜੀ ਗਈ । ਇਨ੍ਹਾਂ ਦੋਹਾਂ ਨੇ ਬੰਗਾਲੀ ਤੇ ਪੂਰਬੀ ਫੌਜ ਦੀ ਬਗਾਵਤ ਅਤੇ ਗਦਰ ਦੇ ਮੁਢਲੇ ਕਾਰਨਾਂ ਦਾਂ ਪਤਾ ਲਾਉਣ ਦਾ ਯਤਨ ਕੀਤਾ । ਪੀਲ ਕਮੀਸ਼ਨ ਤੇ ਸਪੈਸ਼ਲ ਆਰਮੀ ਕਮੇਟੀ ਦੇ ਸਾਹਮਣੇ ਜਿਨ੍ਹਾਂ ਗਵਾਹਾਂ ਦੀਆਂ ਸ਼ਹਾਦਤਾਂ ਹੋਈਆਂ, ਉਨ੍ਹਾਂ ਨੇ ਦਸਿਆ-'ਹਿੰਦੁਸਤਾਨੀ ਫੌਜ ਵਿਚ ਸਾਰੇ ਲੋਕ ਮਿਲੇ ਜੁਲੇ ਰਹਿੰਦੇ ਸਨ । ਕੰਪਨੀਆਂ ਵਿਚ ਜਾਤੀ ਭੇਦ ਕੋਈ ਨਹੀਂ ਸੀ । ਲਾਈਨਾਂ ਵਿਚ ਹਿੰਦੂ ਮੁਸਲਮਾਨ ਪੂਰਬੀਏ ਇਕੱਠੇ ਰਹਿੰਦੇ ਸਨ । ਇਸ ਕਾਰਨ ਬਹੁਤ ਹੱਦ ਤੀਕ ਉਨ੍ਹਾਂ ਦੇ ਜਾਤੀ ਮਤਭੇਦ ਮਿਟ ਚੁਕੇ ਸਨ ਅਤੇ ਇਸੇ ਲਈ ਇਕ ਸਾਂਝੇ ਜਜ਼ਬੇ ਦੇ ਅਧੀਨ ਉਨ੍ਹਾਂ ਨੇ ਗਦਰ ਕੀਤਾ।*

ਅਲੀਗੜ੍ਹ ਯੂਨੀਵਰਸਟੀ ਦੇ ਮੋਢੀ ਸਰ ਸਯਦ ਅਹਿਮਦ ਨੇ ਲਿਖਿਆ ਹੈ:-

'ਗਦਰ ਵਿਚ ਹਿੰਦੂਆਂ ਮੁਸਲਮਾਨਾਂ ਦੀਆਂ ਮਿਲਵੀਆਂ

---

*ਥਾਟਸ ਔਨ ਪਾਕਿਸਤਾਨ, ਸਫਾ ੮੬, ਲਿਖਤ ਬੀ. ਆਰ. ਅੰਬੇਦਕਾਰ ।

ਫੌਜਾਂ ਸਨ। ਇਨ੍ਹਾਂ ਵਿਚ ਉਹ ਇਕ ਦੂਜੇ ਨਾਲ ਮਿਲ ਕੇ ਕੰਮ ਕਰਦੇ ਸਨ। ਇਸ ਲਈ ਉਨ੍ਹਾਂ ਵਿਚ ਸਾਥੀ ਹੋਣ ਦਾ ਤੇ ਭਰਾਤਰੀ ਭਾਵ ਪੈਦਾ ਹੋਣਾ ਕੁਦਰਤੀ ਗੱਲ ਸੀ। ਉਹ ਆਪਣੇ ਆਪ ਨੂੰ ਇਕ ਜਾਨ ਸਮਝਦੇ ਸਨ। ਹਿੰਦੂਆਂ ਮੁਸਲਮਾਨਾਂ ਵਿਚਕਾਰ ਜੋ ਮਤ ਭੇਦ ਸਨ, ਉਹ ਹੌਲੀ ਹੌਲੀ ਦੂਰ ਹੋ ਗਏ ਸਨ। ਜੇ ਮੁਸਲਮਾਨਾਂ ਨੂੰ ਹਿੰਦੂਆਂ ਨਾਲੋਂ ਅੱਡ ਰਖਿਆ ਜਾਂਦਾ ਤਾਂ ਉਨ੍ਹਾਂ ਵਿਚ ਹਿੰਦੂਆਂ ਲਈ ਭਰਾਤਰੀ ਭਾਵ ਨਹੀਂ ਪੈਦਾ ਹੋ ਸਕਦਾ ਸੀ†।

੧੮੫੭ ਦੇ ਗਦਰ ਤੋਂ ਅੰਗਰੇਜ਼ਾਂ ਨੂੰ ਇਕ ਤੇ ਇਹ ਗੱਲ ਪਤਾ ਲਗੀ ਕਿ ਹਿੰਦੁਸਤਾਨ ਦੇ ਲੋਕਾਂ ਵਿਚ ਮਜ਼ਹਬ ਦਾ ਬਹੁਤ ਜਜ਼ਬਾ ਹੈ, ਜੋ ਗਦਰ ਵਿਚ ਕੰਮ ਕਰਦਾ ਸੀ। ਇਸ ਲਈ ਉਨ੍ਹਾਂ ਨੇ ਧਾਰਮਿਕ ਅਜ਼ਾਦੀ ਦਾ ਐਲਾਨ ਕਰ ਦਿਤਾ। ਜਿਸ ਵਿਚ ਕਿਹਾ ਗਿਆ ਕਿ ਸਰਕਾਰ ਅੰਗਰੇਜ਼ੀ ਕਿਸੇ ਦੇ ਮਜ਼ਹਬ ਵਿਚ ਕੋਈ ਦਖਲ ਨਹੀਂ ਦੇਵੇਗੀ। ਹਰ ਕਿਸੇ ਨੂੰ ਪੂਰੀ ਮਜ਼ਹਬੀ ਆਜ਼ਾਦੀ ਪ੍ਰਾਪਤ ਹੋਵੇਗੀ। ਪਰ ਇਸਦੇ ਨਾਲ ਹੀ ਮਜ਼ਹਬਾਂ ਦੀ ਭਿੰਨਤਾ ਤੋਂ ਫਾਇਦਾ ਉਠਾ ਕੇ ਮਜ਼ਹਬੀ ਮੁਬਾਹਿਸਿਆਂ ਤੇ ਝਗੜਿਆਂ ਦਾ ਆਰੰਭ ਕੀਤਾ ਗਿਆ। ਕਈ ਸਰਕਾਰ ਪੂਜ ਫਿਰਕਿਆਂ ਨੂੰ ਜਨਮ ਦਿਤਾ ਗਿਆ। ਜਿਨ੍ਹਾਂ ਦਾ ਕੰਮ ਇਕ ਦੂਜੇ ਮਤ ਦਾ ਖੰਡਨ ਮੰਡਨ ਕਰ ਕੇ ਵਖੇਵੇਂ ਪੈਦਾ ਕਰਨਾ ਸੀ।

ਮਜ਼ਹਬੀ ਝਗੜਿਆਂ, ਮੁਬਾਹਿਸਿਆਂ ਤੇ ਖੰਡਨ ਮੰਡਨ ਦਾ ਆਰੰਭ ਈਸਾਈ ਪਾਦਰੀਆਂ ਤੋਂ ਕਰਾਇਆ ਗਿਆ, ਜੋ ਮਜ਼ਹਬ ਦੀ ਆੜ ਵਿਚ ਬ੍ਰਿਟਸ਼ ਰਾਜ ਦੀ ਪੁਲੀਟੀਕਲ ਏਜੰਸੀ ਸਨ। ਪਾਦਰੀਆਂ ਨੇ ਲੋਕਾਂ ਨੂੰ ਨੌਕਰੀਆਂ ਦਾ ਲਾਲਚ ਦੇ ਕੇ ਈਸਾਈ ਬਣਨ ਦੀ ਪਰੇਰਨਾ ਵੀ ਕੀਤੀ। ਇਕ ਦੂਜੇ ਮਤ ਵਿਰੁਧ ਨਫਰਤ

---

†ਗਦਰ ਦੇ ਕਾਰਣ, ਲਿਖਤ ਸਰ ਸਯਦ ਅਹਿਮਦ, ਕਲਕੱਤਾ ਸੰਨ ੧੮੭੩।

ਫੈਲਾਣ ਵਾਲਾ ਸਾਹਿਤ ਪੈਦਾ ਕੀਤਾ ਅਤੇ ਕਰਵਾਇਆ ਗਿਆ। ਕਈ ਮਜ਼ਹਬੀ ਮੁਨਾਜ਼ਰਿਆਂ ਤੇ ਸ਼ਾਸ਼ਤ੍ਰਾਰਥਾਂ ਦੀ ਪ੍ਰਧਾਨਗੀ ਅੰਗ੍ਰੇਜ਼ ਜਾਂ ਸਰਕਾਰੀ ਅਫਸਰ ਕਰਦੇ ਸਨ। ਜਦ ਤੀਕ ਦੇਸ ਵਿਚ ਰਾਜ-ਨੀਤਕ ਜਾਗ੍ਰਿਤ ਪੈਦਾ ਨਹੀਂ ਹੋਈ, ਮਜ਼ਹਬੀ ਬਹਿਸਾਂ ਤੇ ਖੰਡਨ ਮੰਡਨ ਦਾ ਚੱਕਰ ਚਲਦਾ ਰਿਹਾ।

**ਨਾਮਧਾਰੀ ਅੰਦੋਲਨ**- ਹਿੰਦੁਸਤਾਨ ਦੀ ਆਜ਼ਾਦੀ ਦਾ ਅੰਤ ਪੰਜਾਬ ਵਿਚ ਹੋਇਆ ਸੀ। ਸੰਨ ੧੮੫੭ ਦੇ ਗਦਰ ਤੋਂ ਬਾਅਦ ਹਿੰਦੁਸਤਾਨ ਦੀ ਆਜ਼ਾਦੀ ਦੀ ਲਹਿਰ ਦਾ ਆਰੰਭ ਵੀ ਪੰਜਾਬ ਵਿਚੋਂ ਹੋਇਆ। ਸੰਨ ੧੮੭੨ ਵਿਚ ਬਾਬਾ ਰਾਮ ਸਿੰਘ ਜੀ ਨੇ ਸਿਖਾਂ ਵਿਚ ਅੰਗਰੇਜ਼ੀ ਰਾਜ ਦੇ ਵਿਰੁਧ ਅੰਦੋਲਨ ਸ਼ੁਰੂ ਕੀਤਾ। ਸੁਦੇਸ਼ੀ ਕਪੜਾ ਪਹਿਨਣਾ, ਸੁਦੇਸ਼ੀ ਚੀਜ਼ਾਂ ਵਰਤਣੀਆਂ, ਅੰਗ੍ਰੇਜ਼ੀ ਵਿਦਿਆ ਤੇ ਅਦਾਲਤਾਂ ਦਾ ਤਿਆਗ ਤੇ ਸੰਗਤ ਵਿਚ ਫੈਸਲੇ ਕਰਨੇ ਇਸ ਲਹਿਰ ਦੇ ਅਸੂਲ ਸਨ। ਅੰਗਰੇਜ਼ ਇਸ ਲਹਿਰ ਦੀ ਅਸਲੀਅਤ ਨੂੰ ਚੰਗੀ ਤਰ੍ਹਾਂ ਸਮਝਦੇ ਸ਼ਨ। ਉਨ੍ਹਾਂ ਨੇ ਬੜੀ ਸਖਤੀ ਨਾਲ ਇਸ ਲਹਿਰ ਨੂੰ ਦਬਾ ਦਿੱਤਾ।

**ਕਾਂਗਰਸ ਦਾ ਜਨਮ**–ਅੰਗਰੇਜ਼ਾਂ ਨੇ ਲੋਕਾਂ ਨੂੰ ਭਾਵੇਂ ਮਜ਼ਹਬੀ ਬਹਿਸਾਂ ਦੇ ਜਿਲ੍ਹਣ ਵਿਚ ਪਾ ਦਿਤਾ ਸੀ ਅਤੇ ਫੌਜਾਂ ਵਿਚ ਵੀ ਵੰਡੀਆਂ ਪਾ ਦਿਤੀਆਂ ਸਨ; ਪਰ ਹਿੰਦੁਸਤਾਨ ਵਿਚ ਵਿਦੇਸ਼ੀ ਰਾਜ ਦੇ ਵਿਰੁਧ ਜਜ਼ਬਾ ਮੌਜੂਦ ਸੀ। ਲੋਕਾਂ ਨੂੰ ੧੮੫੭ ਦੇ ਗ਼ਦਰ ਦੀ ਯਾਦ ਨਹੀਂ ਭੁਲੀ ਸੀ। ਉਸ ਸਮੇਂ ਗੁਪਤ ਜਥੇਬੰਦੀਆਂ ਕੰਮ ਕਰ ਰਹੀਆਂ ਸਨ। ਜਿਨ੍ਹਾਂ ਦਾ ਉਦੇਸ਼ ਸੀ ਕਿ ਇਕ ਵੇਰ ਫਿਰ ਹੰਭਲਾ ਮਾਰ ਕੇ ਹਿੰਦੁਸਤਾਨ ਵਿਚੋਂ ਅੰਗਰੇਜ਼ੀ ਰਾਜ ਨੂੰ ਖਤਮ ਕੀਤਾ ਜਾਵੇ। ਹਿੰਦੁਸਤਾਨੀ ਦਿਲਾਂ ਵਿਚ ਅੰਗਰੇਜ਼ਾਂ ਵਿਰੁਧ ਜੋ ਘ੍ਰਿਣਾ ਛੁਪੀ ਹੋਈ ਸੀ, ਉਸ ਨੂੰ ਉਹ ਚੰਗੀ ਤਰ੍ਹਾਂ ਜਾਣਦੇ ਸਨ। ਗ਼ਦਰ ਦੇ ਤਜਰਬੇ ਦੇ ਆਧਾਰ ਤੇ ਉਹ ਇਸ ਗੱਲ ਨੂੰ ਅਨੁਭਵ

ਕਰਦੇ ਸਨ ਕਿ ਜੇ ਦੂਸਰਾ ਗਦਰ ਹੋ ਗਿਆ ਤਾਂ ਉਸਨੂੰ ਸੰਭਾਲਣਾ ਕਠਨ ਹੋਵੇਗਾ ।

ਅੰਗਰੇਜ਼ ਭਾਵੇਂ ਦੇਸ਼ ਦੀਆਂ ਇਨਕਲਾਬੀ ਜਥੇਬੰਦੀਆਂ ਤੋਂ ਜਾਣੂ ਸਨ ਪਰ ਇਕੱਲੀ ਇਕੱਲੀ ਜਥੇਬੰਦੀ ਤੋਂ ਉਨ੍ਹਾਂ ਨੂੰ ਕੋਈ ਬਹੁਤਾ ਖਤਰਾ ਨਹੀਂ ਸੀ। ਉਹ ਇਕ ਵਡੀ ਜਥੇਬੰਦੀ ਬਣਨ ਤੋਂ ਡਰਦੇ ਸਨ। ਉਨ੍ਹਾਂ ਨੂੰ ਇਹ ਖਿਆਲ ਜ਼ਰੂਰ ਸੀ ਕਿ ਜੇ ਹਿੰਦੁਸਤਾਨ ਦੀਆਂ ਛੋਟੀਆ ਮੋਟੀਆਂ ਇਨਕਲਾਬੀ ਜਥੇਬੰਦੀਆਂ ਮਿਲਕੇ ਗੜਬੜ ਕਰਨ ਤਾਂ ਗਦਰ ਦੀ ਯਾਦ ਮੁੜ ਤਾਜ਼ਾ ਹੋ ਜਾਵੇਗੀ। ਅੰਗਰੇਜ਼ ਚਾਹੁੰਦੇ ਸਨ ਕਿ ਹਿੰਦੁਸਤਾਨੀਆਂ ਨੂੰ ਰਾਜਨੀਤਕ ਅਧਿਕਾਰ ਖੋਹਣ ਜਾਂ ਲੜ ਕੇ ਲੈਣ ਦੀ ਬਜਾਏ ਅਧਿਕਾਰ ਮੰਗਣ ਦੀ ਵਾਦੀ ਪਾਈ ਜਾਵੇ ।

ਅੰਗਰੇਜ਼ਾਂ ਨੇ ਆਪ ਕਈ ਸਦੀਆਂ ਦੀ ਜਦੋ ਜਹਿਦ ਦੇ ਬਾਅਦ ਇੰਗਲੈਂਡ ਵਿਚ ਇਕ-ਪੁਰਖੀ ਰਾਜ ਦਾ ਖਾਤਮਾ ਕੀਤਾ। ਬਾਦਸ਼ਾਹ ਦੇ ਅਧਿਕਾਰ ਪਾਰਲੀਮੈਂਟ ਦੇ ਰੂਪ ਵਿਚ ਪ੍ਰਾਪਤ ਕੀਤੇ ਹਨ। ਬ੍ਰਿਟਸ਼ ਪਾਰਲੀਮੈਂਟ ਦੀ ਉਮਰ ਬਹੁਤ ਵੱਡੀ ਹੈ। ਸਾਮਰਾਜ ਦੇ ਦੂਰ ਦੂਰ ਤਕ ਫੈਲੇ ਹੋਣ ਕਰ ਕੇ ਉਨ੍ਹਾਂ ਨੂੰ ਰਾਜ ਕਰਨ ਦਾ ਵੀ ਪਤਾ ਹੈ। ਇਸ ਲਈ ਜਦ ਤੀਕ 'ਨੱਕ ਵਿਚੋਂ ਚੋ ਕੇ ਮੂੰਹ ਵਿਚ ਨਾ ਪਵੇ' ਅੰਗਰੇਜ਼ ਕਿਸੇ ਅਧੀਨ ਕੌਮ ਨੂੰ ਅਧਿਕਾਰ ਜਾਂ ਕਿਸੇ ਦੇਸ਼ ਨੂੰ ਸੁਤੰਤ੍ਰਤਾ ਦੇਣ ਲਈ ਤਿਆਰ ਨਹੀਂ ਹੁੰਦੇ। ਬਾਣੀਏ ਹਾਕਮ ਹਨ, ਇਸ ਲਈ ਛੇਤੀ ਨਹੀ ਝੜਦੇ ।

ਅੰਗਰੇਜ਼ ਅਧੀਨ ਕੌਮਾਂ ਨੂੰ ਆਪਣੀ ਉਲਝਣਾਂ ਵਿਚ ਫਸਾ ਰੁੱਖਣ ਦਾ ਜਤਨ ਕਰਦੇ ਹਨ। ਰੈਜ਼ੋਲਿਊਸ਼ਨ, ਡੈਪੂਟੇਸ਼ਨ, ਮੈਮੋਰੰਡਮ, ਕਮੀਸ਼ਨ ਤੇ ਕਾਨਸਟੀਚਿਊਸ਼ਨ ਦੀਆਂ ਘੁੰਮਣ ਘੇਰੀਆਂ ਵਿਚ ਪਾ ਦਿੰਦੇ ਹਨ।

ਅੰਗਰੇਜ਼ੀ ਰਾਜ ਵਿਚ ਕੁਝ ਲੋਕ ਬੰਬਈ, ਮਦਰਾਸ ਤੇ ਬੰਗਾਲ ਵਿਚ ਅੰਗਰੇਜ਼ੀ ਲਿਖ ਪੜ੍ਹ ਗਏ ਸਨ। ਰਾਜ ਦਾ ਕੰਮ

ਚਲਾਉਣ ਲਈ ਬਹੁਤੇ ਕਲਰਕ ਹੀ ਪੈਦਾ ਕੀਤੇ ਗਏ ਸਨ। ਅੰਗਰੇਜ਼ ਚਾਹੁੰਦੇ ਸਨ ਕਿ ਇਹ ਪੜ੍ਹੇ ਲਿਖੇ ਰਾਜਨੀਤਕ ਅਧਿਕਾਰ ਮੰਗਣ ਲਗ ਪੈਣ। ਕਿਸੇ ਹੱਦ ਤੀਕ ਉਨ੍ਹਾਂ ਦੀ ਇਹ ਮਨਸ਼ਾ ਪੂਰੀ ਹੋ ਗਈ।

੧੮੭੭–੭੮ ਵਿਚ ਸ੍ਰੀ ਸੁਰਿੰਦਰ ਨਾਥ ਬੈਨਰ ਨੇ ਸਿਵਲ ਸਰਵਿਸ ਵਿਚ ਹਿੰਦੀ ਵਿਦਿਆਰਥੀਆਂ ਨੂੰ ਜੋ ਰੁਕਾਵਟਾਂ ਸਨ, ਉਨ੍ਹਾਂ ਨੂੰ ਦੂਰ ਕਰਨ ਲਈ ਅੰਦੋਲਨ ਸ਼ੁਰੂ ਕੀਤਾ। ਉਸ ਨੇ ਸਾਰੇ ਹਿੰਦੁਸਤਾਨ ਦਾ ਦੌਰਾ ਕੀਤਾ। ਜਿਸ ਦਾ ਨਤੀਜਾ ਇਹ ਹੋਇਆ ਕਿ ਦੇਸ਼ ਦੇ ਭਿੰਨ ਭਿੰਨ ਪ੍ਰਾਂਤਾਂ ਵਿਚ ਜੋ ਰਾਜਨੀਤਕ ਕੰਮ ਹੋ ਰਿਹਾ ਸੀ, ਉਸ ਨੂੰ ਕੇਂਦ੍ਰੀਯ ਰੂਪ ਮਿਲ ਗਿਆ।

ਸਾਰੇ ਹਿੰਦੁਸਤਾਨ ਦੀ ਰਾਜਨੀਤੀ ਦੇ ਇਕ ਰੂਪ ਧਾਰਨ ਤੋਂ ਹੀ ਇਕ ਸਰਬਹਿੰਦ ਰਾਜਨੀਤਕ ਜਥੇਬੰਦੀ ਬਨਾਉਣ ਲਈ ਯਤਨ ਹੋਣ ਲਗ ਪਿਆ। ਇਨ੍ਹਾਂ ਯਤਨਾਂ ਦਾ ਫਲ ੧੮੮੫ ਵਿਚ ਆਲ ਇੰਡੀਆ ਨੈਸ਼ਨਲ ਕਾਂਗਰਸ ਹੋਇਆ। ਕਾਂਗਰਸ ਛੇਤੀ ਹੀ ਪੜ੍ਹੇ ਲਿਖੇ ਤੇ ਰਾਜਨੀਤਕ ਸੂਝ ਰਖਣ ਵਾਲੇ ਹਿੰਦੁਸਤਾਨੀਆਂ ਦੇ ਰਾਜਨੀਤਕ ਭਾਵਾਂ ਨੂੰ ਪ੍ਰਗਟ ਕਰਨ ਵਾਲੀ ਜਥੇਬੰਦੀ ਬਣ ਗਈ। ਇਸ ਵਿਚ ਸਾਰੇ ਸੂਬਿਆਂ ਤੇ ਮਤਾਂ ਦੇ ਆਦਮੀ ਸਨ।

ਕਾਂਗਰਸ਼ ਨੂੰ ਜਨਮ ਦੇਣ ਵਿਚ ਇੰਡੀਅਨ ਸਿਵਲ ਸ਼ਰਵਿਸ ਦੇ ਮਿ: ਹਿਯੂਮ ਤੇ ਵੇਡਸਬਰਨ ਆਦਿਕ ਦਾ ਹੱਥ ਵੀ ਸੀ। ਖਿਆਲ ਹੈ ਕਿ ਇਸ ਕੰਮ ਲਈ ਹਿਯੂਮ ਨੇ ਸ਼ਿਮਲੇ ਅਤੇ ਲੰਡਨ ਵਿਚਕਾਰ ਕਈ ਚੱਕਰ ਕਢੇ, ਉਸਨੇ ਕਈ ਅੰਗਰੇਜ਼ਾਂ ਨਾਲ ਗੱਲ ਬਾਤ ਕੀਤੀ। ਕਿਹਾ ਜਾਂਦਾ ਹੈ ਕਿ ਕਾਂਗਰਸ ਦੇ ਕਾਇਮ ਕਰਨ ਵਿਚ ਲਾਰਡ ਡਫਰਨ ਵਾਇਸਰਾਏ ਹਿੰਦ ਨੇ ਵੀ ਪਰੇਰਨਾ ਕੀਤੀ। ਪਰ ਕਾਂਗਰਸ ਨੇ ਸ਼ੁਰੂ ਵਿਚ ਹੀ ਅਜਿਹਾ ਵਤੀਰਾ ਧਾਰਨ ਕੀਤਾ, ਜਿਸ ਤੋਂ ਅੰਗਰੇਜ਼ਾਂ ਨੂੰ ਬੜੀ ਨਿਰਾਸਤਾ ਹੋਈ। ਕਾਂਗਰਸ ਗੌਰਮਿੰਟ ਦੀ ਕ੍ਰਿਪਾ-ਦ੍ਰਿਸ਼ਟੀ ਤੋਂ ਹੱਥ ਧੋ ਬੈਠੀ। ਅੰਗਰੇਜ਼ ਦਾ

ਵਿਸ਼ਵਾਸ-ਪਾਤ੍ਰ ਬਣਨ ਦੀ ਥਾਂ ਕੰਡੇ ਵਾਂਗੂ ਚੁਭਣ ਲਗ ਪਈ। ਲਾਰਡ ਡਫਰਨ ਆਪਣੇ ਅਹਿਦ ਦੇ ਆਖਰੀ ਦਿਨਾਂ ਵਿਚ ਕਾਂਗਰਸ ਪਰ ਬਹੁਤ ਕ੍ਰੋਪ ਸੀ* ।

ਉਸ ਵਕਤ ਕਾਂਗਰਸ ਵਿਚ ਬਹੁਤੇ ਪੜ੍ਹੇ ਲਿਖੇ ਹਿੰਦੂ ਜਾਂ ਕੁਝ ਪਾਰਸੀ ਸਨ, ਕਿਉਂਕਿ ਇਨ੍ਹਾਂ ਨੇ ਅੰਗਰੇਜ਼ੀ ਵਿਦਿਆ ਪਹਿਲੇ ਪ੍ਰਾਪਤ ਕੀਤੀ ਸੀ। ਮੁਸਲਮਾਨ ਕਾਂਗਰਸ ਵਿਚ ਸ਼ਾਮਲ ਸਨ, ਪਰ ਅੰਗਰੇਜ਼ੀ ਤਾਲੀਮ ਵਿਚ ਪਿਛੇ ਸਨ ।

ਕਾਂਗਰਸ ਦਾ ਪਹਿਲਾ ਸਮਾਗਮ ਦਸੰਬਰ ੧੮੮੫ ਵਿਚ ਮਿ: ਡਬਲਯੂ. ਸੀ. ਬੈਨਰ ਜੀ ਦੀ ਪ੍ਰਧਾਨਗੀ ਤਲੇ ਬੰਬਈ ਵਿਚ ਹੋਇਆ। ਜਿਸ ਵਿਚ ਸੈਕਰੇਟਰੀ ਆਫ ਸਟੇਟ ਦੀ ਕੌਂਸਲ ਸਬੰਧੀ ਚੋਣ ਦੀ ਮੰਗ ਕੀਤੀ ਗਈ। ਸੂਬਿਕ ਕੌਂਸਲਾਂ ਵਿਚ ਚੁਣੇ ਹੋਏ ਮੈਂਬਰ ਵਧਾਉਣ, ਸਿਵਲ ਸਰਵਿਸ ਦਾ ਇਮਤਿਹਾਨ ਹਿੰਦੁਸਤਾਨ ਵਿਚ ਹੋਵੇ, ਫੌਜੀ ਖਰਚ ਨਾ ਵਧਾਏ ਜਾਣ, ਸਬੰਧੀ ਪ੍ਰਸਤਾਵ ਪਾਸ ਹੋਏ।

ਕਾਂਗਰਸ ਦਾ ਦੂਸਰਾ ਸਮਾਗਮ ਦਸੰਬਰ ੧੮੮੬ ਵਿਚ ਦਾਦਾ ਭਾਈ ਨੌਰੋਜੀ ਦੀ ਪ੍ਰਧਾਨਗੀ ਹੇਠ ਕਲਕੱਤੇ ਵਿਚ ਹੋਇਆ। ਇਸ ਵਿਚ ਜਿਊਰੀ ਰਾਹੀਂ ਫੈਸਲੇ, ਜੁਡੀਸ਼ਲ ਤੇ ਐਗਜ਼ੈਕਟਿਵ ਨੂੰ ਵਖ ਕਰਨ ਸਬਧੀ ਮਤੇ ਪਾਸ ਹੋਏ ।

ਕਾਂਗਰਸ ਦਾ ਤੀਸਰਾ ਸਮਾਗਮ ੧੮੮੭ ਵਿਚ ਬਦਰਦੀਨ ਤਾਇਬ ਦੀ ਪ੍ਰਧਾਨਗੀ ਹੇਠ ਮਦਰਾਸ ਵਿਚ ਹੋਇਆ। ਇਸ ਵਿਚ ਇਕ ਮਿਲਟਰੀ ਕਾਲਜ ਕਾਇਮ ਕਰਨ ਅਤੇ ਫੌਜ ਵਿਚ ਕਮੀਸ਼ਨਡ ਅਫਸਰ ਲਏ ਜਾਣ ਅਤੇ ਹਥਿਆਰਾਂ ਦੇ ਕਾਨੂੰਨ ਵਿਚ ਸੁਧਾਈ ਕਰਨ ਸਬੰਧੀ ਪ੍ਰਸਤਾਵ ਪਾਸ ਹੋਏ ।

ਮੁਕਦੀ ਗੱਲ ਕਾਂਗਰਸ ਦੇ ਸਮਾਗਮ ਵਿਚ ਹਰ ਸਾਲ

---

*'ਹਮਾਰੀ ਰਾਜਨੀਤਕ ਸਮਸਿਆਏਂ', ਪੰਨਾ ੩੧, ਲਿਖਤ ਪ੍ਰੋ: ਸ਼ਾਂਤੀ ਪ੍ਰਸ਼ਾਦ ।

ਪੜ੍ਹੇ ਲਿਖੇ ਤੇ ਰਾਜਨੀਤਕ ਸੂਝ ਰਖਣ ਵਾਲੇ ਆਦਮੀ ਇਕੱਠੇ ਹੁੰਦੇ ਸਨ। ਰਾਜਨੀਤਕ ਅਧਿਕਾਰਾਂ ਸਬੰਧੀ ਤਕਰੀਰਾਂ ਤੇ ਮਤੇ ਪਾਸ ਕਰ ਕੇ ਦਿਲ ਦੀ ਹਵਾੜ ਕੱਢ ਲੈਂਦੇ ਸਨ।

ਅੰਗਰੇਜ਼ ਇਸ ਗੱਲ ਤੇ ਖੁਸ਼ ਸਨ ਕਿ ਹਿੰਦੁਸਤਾਨ ਦੀਆਂ ਇਨਕਲਾਬੀ ਰੁਚੀਆਂ ਰਾਜਨੀਤਕ ਮੰਗਾਂ ਦੇ ਵਹਿਣ ਵਿਚ ਪੈ ਗਈਆਂ ਹਨ। ਲੋਕਾਂ ਨੂੰ ਤਾਕਤ ਨਾਲ ਅਧਿਕਾਰ ਖੋਹਣ ਦੀ ਥਾਂ ਮੰਗਣ ਦੀ ਆਦਤ ਪੈ ਗਈ ਹੈ, ਪਰ ਉਨ੍ਹਾਂ ਦੀ ਇਹ ਭਾਉਣੀ ਬਹੁਤ ਚਿਰ ਤਕ ਪੂਰੀ ਨਾ ਹੋ ਸਕੀ।

ਕਾਂਗਰਸ ਆਈਨੀ ਢੰਗ ਨਾਲ ਅਧਿਕਾਰਾਂ ਦੀ ਮੰਗ ਤੇ ਕਰਦੀ ਸੀ ਪਰ ਨਾਲ ਹੀ ਦੇਸ਼ ਵਾਸੀਆਂ ਵਿਚ ਏਕਤਾ ਅਤੇ ਸਾਂਝੀ ਕੌਮੀਅਤ ਦਾ ਜਜ਼ਬਾ ਪੈਦਾ ਕਰਨ ਦਾ ਯਤਨ ਕਰ ਰਹੀ ਸੀ। ਉਸਦਾ ਖਿਆਲ ਸੀ ਕਿ ਜਿਸ ਤਰ੍ਹਾਂ ਇੰਗਲੈਂਡ, ਜਰਮਨੀ, ਫਰਾਂਸ, ਅਮਰੀਕਾ, ਰੂਸ, ਚੀਨ ਅਤੇ ਜਾਪਾਨ ਆਦਿਕ ਸਾਰੇ ਦੇਸ਼ਾਂ ਵਿਚ ਦੇਸ਼ ਦੇ ਆਧਾਰ ਤੇ ਕੌਮੀਅਤ ਮੰਨੀ ਜਾਂਦੀ ਹੈ, ਇਸੇ ਤਰ੍ਹਾਂ ਹਿੰਦੁ-ਸਤਾਨ ਵਿਚ ਵੀ ਮੰਨੀ ਜਾਵੇ।

ਕਾਂਗਰਸ ਨੇ ਇਹ ਗੱਲ ਲੋਕਾਂ ਨੂੰ ਦਸਣੀ ਸ਼ੁਰੂ ਕੀਤੀ– 'ਹਿੰਦੁਸਤਾਨ ਇਕ ਦੇਸ਼ ਹੈ, ਇਸ ਵਿਚ ਵਸਣ ਵਾਲੇ ਸਾਰੇ ਲੋਕ ਆਪਸ ਵਿਚ ਭਰਾ ਅਤੇ ਹਿੰਦੁਸਤਾਨੀ ਹਨ। ਸਾਰਿਆਂ ਦਾ ਰਾਜਨੀਤਕ ਹਾਣ ਲਾਭ ਸਾਂਝਾ ਹੈ'। ਇਹ ਗੱਲ ਵੀ ਅੰਗਰੇਜ਼ ਨੂੰ ਬੜੀ ਚੁਭਦੀ ਸੀ। ਉਸ ਨੇ ਕਾਂਗਰਸ ਦੇ ਰਾਹ ਵਿਚ ਕਈ ਰੁਕਾਵਟਾਂ ਖੜੀਆਂ ਕਰਨ ਦਾ ਯਤਨ ਕੀਤਾ।

੧੯੦੩ ਵਿਚ ਲਾਰਡ ਕਰਜ਼ਨ ਨੇ ਬੰਗਾਲ ਵੰਡਣ ਦੀ ਕੋਸ਼ਿਸ਼ ਕੀਤੀ। ਇਸਦੇ ਵਿਰੁਧ ਦੇਸ਼ ਵਿਚ ਸਖਤ ਅੰਦੋਲਨ ਹੋਇਆ। ਕੁਝ ਚਿਰ ਇਹ ਜਾਰੀ ਰਿਹਾ।

੧੯੦੬–੭ ਵਿਚ ਲਾਲਾ ਲਾਜਪਤ ਰਾਇ ਤੇ ਸ੍ਰ: ਅਜੀਤ ਸਿੰਘ ਨੇ ਪੰਜਾਬ ਵਿਚ 'ਪਗੜੀ ਸੰਭਾਲ ਜੱਟਾ' ਦਾ ਗੀਤ ਗਾ ਕੇ

ਰਾਜਨੀਤਕ ਜਾਗ੍ਰਿਤ ਪੈਦਾ ਕੀਤੀ। ਇਸ ਜੁਰਮ ਵਿਚ ਲਾਲਾ ਲਾਜਪਤ ਰਾਇ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ। ਸ੍ਰ: ਅਜੀਤ ਸਿੰਘ ਨੂੰ ਦੇਸ਼ ਛਡਣਾ ਪਿਆ। ਆਜ਼ਾਦੀ ਦੀ ਜਵਾਲਾ ਅੰਦਰੋ ਅੰਦਰ ਭੜਕ ਰਹੀ ਸੀ।

੧੯੦੭ ਵਿਚ ਕਾਂਗਰਸ ਦਾ ਸਮਾਗਮ ਸੂਰਤ ਵਿਚ ਹੋਇਆ। ਉਸ ਸਮੇਂ ਕਾਂਗਰਸ ਵਿਚ ਨਰਮ ਤੇ ਗਰਮ ਦੋ ਦਲ ਸਨ। ਨਰਮ ਦਲ ਦੇ ਆਗੂ ਸ੍ਰੀ ਗੋਖਲੇ ਸਨ ਤੇ ਗਰਮ ਦਲ ਦੇ ਨੇਤਾ ਬਾਲ ਗੰਗਾਧਰ ਤਿਲਕ ਸਨ। ਦੋਹਾਂ ਦਲਾਂ ਦਾ ਕੇਂਦਰ ਪੂਨਾ ਹੀ ਸੀ। ਸੂਰਤ ਵਿਚ ਗਰਮ ਦਲ ਜਿਤ ਗਿਆ। ਕਾਂਗਰਸ ਇਨਕਲਾਬੀ ਰਾਹ ਤੇ ਤੁਰ ਪਈ। ਤਿਲਕ ਨੇ ਨਾਹਰਾ ਮਾਰਿਆ–'ਸ੍ਵਰਾਜ ਸਾਡਾ ਜਮਾਂਦਰੂ ਹੱਕ ਹੈ'।

੧੯੧੦–੧੧ ਵਿਚ ਕੁਝ ਬੰਗਾਲੀ ਅਨਾਰਕਿਸਟਾਂ ਨੇ ਠੂਹ ਠਾਹ ਕੀਤੀ। ੧੯੧੪–੧੫ ਵਿਚ ਅਮਰੀਕਾ ਤੇ ਕੈਨੇਡਾ ਤੋਂ ਆਏ ਦੇਸ਼-ਭਗਤ ਸਿਖਾਂ ਨੇ ਪੰਜਾਬ ਵਿਚ ਬਗਾਵਤ ਕਰਾਉਣ ਦਾ ਯਤਨ ਕੀਤਾ। ਪਰ ਉਹ ਸਫਲ ਨਾ ਹੋਇਆ। ੧੯੧੬ ਵਿਚ ਕਾਂਗਰਸ ਨੇ 'ਹੋਮ ਰੂਲ' ਦੀ ਮੰਗ ਕੀਤੀ। ੧੯੧੯ ਵਿਚ 'ਰੋਲਟ ਐਕਟ' ਬਣਨ ਪਰ ਉਸ ਦੇ ਵਿਰੁਧ ਸਾਰੇ ਦੇਸ਼ ਵਿਚ ਅੰਦੋਲਨ ਹੋਇਆ। ਜਨਰਲ ਡਾਇਰ ਨੇ ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲਾਈ ਅਤੇ ਹਜ਼ਾਰਾਂ ਨਿਹੱਥੇ ਆਦਮੀਆਂ ਨੂੰ ਮਾਰ ਦਿੱਤਾ। ਪੰਜਾਬ ਵਿਚ ਓਡਵਾਇਰ ਨੇ ਮਾਰਸ਼ਲ-ਲਾਅ ਲਾ ਕੇ ਬੜੀ ਸਖਤੀ ਕੀਤੀ। ਉਸ ਵਕਤ ਮਹਾਤਮਾਂ ਗਾਂਧੀ ਹਿੰਦੁਸਤਾਨ ਦੇ ਰਾਜਨੀਤਕ ਆਕਾਸ਼-ਮੰਡਲ ਵਿਚ ਇਕ ਨਵੇਂ ਤਾਰੇ ਦੀ ਤਰ੍ਹਾਂ ਚਮਕ ਉਠੇ। ਉਨ੍ਹਾਂ ਨੇ ੧੯੨੦ ਵਿਚ ਕਾਂਗਰਸ ਨੂੰ ਬਹੁਤ ਤਾਕਤਵਰ ਅਤੇ ਅਗਾਂਹ-ਵਧੂ ਜਥੇਬੰਦੀ ਬਣਾ ਦਿਤਾ। ਉਸ ਨੂੰ ਅੰਗਰੇਜ਼ ਨਾਲ ਟੱਕਰ ਲੈਣ ਲਈ ਤਿਆਰ ਕੀਤਾ। ਮਹਾਤਮਾ ਗਾਂਧੀ ਜੀ ਨੇ ਸ਼ਾਂਤ ਮਈ ਸਤਿਆਗ੍ਰਹਿ, ਨਾ-ਮਿਲਵਰਤਨ, ਵਿਦੇਸ਼ੀ ਚੀਜ਼ਾਂ, ਅੰਗਰੇਜ਼ੀ

ਵਿਦਿਆ, ਅਤੇ ਸਰਕਾਰੀ ਅਦਾਲਤਾਂ ਦੇ ਬਾਈਕਾਟ ਤੇ ਕੁਰਬਾਨੀ ਦਾ ਪ੍ਰੋਗ੍ਰਾਮ ਪੇਸ਼ ਕੀਤਾ ।

ਮਹਾਤਮਾ ਗਾਂਧੀ ਤੋਂ ਪਹਿਲੇ ਹਿੰਦੁਸਤਾਨ ਵਿਚ ਦੋ ਰਾਜਨੀਤਕ ਦਲ ਸਨ–(੧) ਨਰਮ ਦਲ, ਜਿਸ ਵਿਚ ਪੜ੍ਹੇ ਲਿਖੇ ਰਾਜਨੀਤਕ ਦਾਨੇ ਸ਼ਾਮਲ ਸਨ । ਇਹ ਕੁਰਬਾਨੀ ਕਰਨ ਲਈ ਤਿਆਰ ਨਹੀਂ ਸਨ । (੨) ਗਰਮ ਦਲ ਜਾਂ ਜੁਗਪਲਟਾਊ, ਇਸ ਵਿਚ ਬੰਗਾਲ ਦੇ ਬੰਬ ਮਾਰ ਨੌਜੁਆਨ ਸ਼ਾਮਲ ਸਨ । ਇਨ੍ਹਾਂ ਦੋਹਾਂ ਦਲਾਂ ਵਿਚਕਾਰ ਆਪਸ ਵਿਚ ਕੋਈ ਮੇਲ ਨਹੀਂ ਸੀ। ਨਰਮ ਦਲ ਵਿਚ ਸ਼ਾਮਲ ਹੋਣ ਲਈ ਉਚੀ ਵਿਦਿਆ, ਚੰਗੀ ਰਾਜਨੀਤਕ ਸੂਝ ਅਤੇ ਪੋਜ਼ੀਸ਼ਨ ਦੀ ਲੋੜ ਸੀ । ਇਸ ਲਈ ਸਾਧਾਰਨ ਲੋਕੀਂ ਇਸ ਵਿਚ ਸ਼ਾਮਲ ਨਹੀਂ ਹੋ ਸਕਦੇ ਸਨ । ਗਰਮ ਦਲ ਵਿਚ ਸ਼ਾਮਲ ਹੋਣ ਲਈ ਬੜੀ ਕੁਰਬਾਨੀ ਦੀ ਲੋੜ ਸੀ ਅਤੇ ਬਹੁਤ ਕਸ਼ਟ ਸਹਾਰਨੇ ਪੈਂਦੇ ਸਨ । ਇਸ ਲਈ ਆਮ ਲੋਕਾਂ ਦਾ ਇਸ ਵਿਚ ਸ਼ਾਮਲ ਹੋਣਾ ਵੀ ਕਠਨ ਸੀ ।

ਮਹਾਤਮਾ ਗਾਂਧੀ ਜੀ ਨੇ ਸ਼ਾਂਤ ਮਈ ਸਤਿਆਗ੍ਰਹਿ, ਨਾ-ਮਿਲਵਰਤਨ ਅਤੇ ਸਿਵਲ-ਨਾ-ਫੁਰਮਾਨੀ ਦਾ ਰਾਹ ਕਢ ਕੇ ਨਰਮ ਤੇ ਗਰਮ ਦੋਹਾਂ ਦਲਾਂ ਨੂੰ ਕਾਂਗਰਸ ਵਲ ਆਕਰਖਤ ਕੀਤਾ। ਉਸਨੂੰ ਜਨਤਾ ਵਿਚ ਤਾਕਤਵਰ ਤੇ ਮਕਬੂਲ ਬਣਾ ਦਿਤਾ । ੧੯੨੧ ਵਿਚ ਕਾਂਗਰਸ ਨੇ ਪਹਿਲੀ ਵੇਰ ਅੰਗਰੇਜ਼ ਨਾਲ ਟੱਕਰ ਲੈਣ ਦਾ ਫੈਸਲਾ ਕੀਤਾ । ਸਿਵਲ-ਨਾ-ਫੁਰਮਾਨੀ ਤੇ ਸ਼ਾਂਤਮਈ ਸਤਿਆਗ੍ਰਹਿ ਕੀਤਾ । ਇਹ ਸਾਲ ਹਿੰਦੁਸਤਾਨ ਦੇ ਇਤਿਹਾਸ ਵਿਚ ਬੜੀ ਮਹਾਨਤਾ ਰਖਦਾ ਹੈ । ਸਿਵਲ-ਨਾ-ਫੁਰਮਾਨੀ ਨੇ ਅੰਗਰੇਜ਼ਾਂ ਨੂੰ ਇਕ ਵੇਰ ਹਿਲਾ ਦਿਤਾ । ਮਹਾਤਮਾ ਜੀ ਦਾ ਪ੍ਰਭਾਵ ਹਿੰਦੁਸਤਾਨ ਵਿਚ ਬਹੁਤ ਵਧ ਗਿਆ । ਉਨ੍ਹਾਂ ਦੀ ਅਹਿੰਸਾ ਤੇ ਸ਼ਾਂਤਮਈ ਸਤਿਆਗ੍ਰਹਿ ਨੇ ਜਿਥੇ ਹਿੰਦੁਸਤਾਨੀਆਂ ਵਿਚ ਦਲੇਰੀ, ਕੁਰਬਾਨੀ ਤੇ ਆਜ਼ਾਦੀ ਦਾ ਜਜ਼ਬਾ ਪੈਦਾ ਕੀਤਾ, ਉਥੇ ਸਾਰੀ ਦੁਨੀਆਂ ਦਾ

ਧਿਆਨ ਹਿੰਦੁਸਤਾਨ ਵਲ ਕਰ ਦਿਤਾ, ਕਿਉਂਕਿ ਇਹ ਇਕ ਵਡੀ ਸਾਮਰਾਜੀ ਤਾਕਤ ਨਾਲ ਲੜਨ ਦਾ ਇਕ ਨਵੀਨ ਢੰਗ ਸੀ।

੧੯੨੦–੨੧ ਵਿਚ ਪੰਜਾਬ ਵਿਚ ਅਕਾਲੀ ਲਹਿਰ ਜਾਰੀ ਹੋਈ। ਇਸ ਦਾ ਮੁਖ-ਉਦੇਸ਼ ਤਾਂ ਗੁਰਦੁਵਾਰਿਆਂ ਦਾ ਸੁਧਾਰ ਸੀ। ਪਰ ਇਸ ਨਾਲ ਸਿਖਾਂ ਵਿਚ ਦੇਸ਼-ਭਗਤੀ ਤੇ ਆਜ਼ਾਦੀ ਦਾ ਜਜ਼ਬਾ ਮੁੜ ਸੁਰਜੀਤ ਹੋ ਗਿਆ। ਸਿਖ ਲੀਗ ਕਾਇਮ ਹੋਈ। ਉਸ ਨੇ ਕਾਂਗਰਸ ਨਾਲ ਮਿਲਵਰਤਨ ਕੀਤਾ। ਦੇਸ਼ ਦੀ ਆਜ਼ਾਦੀ ਲਈ ਕੁਰਬਾਨੀ ਕਰਨ ਦਾ ਫੈਸਲਾ ਕਰ ਲਿਆ। 'ਅਕਾਲੀ' ਅਖ਼ਬਾਰ ਨੇ ਸਿਖਾਂ ਵਿਚ ਕਾਫੀ ਰਾਜਨੀਤਕ ਜਾਗ੍ਰਿਤ ਪੈਦਾ ਕੀਤੀ। ਜਿਸਦਾ ਨਤੀਜਾ ਇਹ ਹੋਇਆ ਕਿ ਸਿਖਾਂ ਨੇ ੧੯੨੧ ਦੀ ਸਿਵਲ-ਨਾ-ਫੁਰਮਾਨੀ ਵਿਚ ਵਧ ਚੜ੍ਹ ਕੇ ਹਿੱਸਾ ਲਿਆ।

ਸ਼ਾਂਤ ਮਈ ਸ਼ਤਿਆਗ੍ਰਹਿ ਦੇ ਦੌਰਾਨ ਵਿਚ ਹੀ ਚੋਰਾ ਚੋਰੀ ਵਿਚ ਕੁਝ ਲੋਕਾਂ ਨੇ ਅਸ਼ਾਂਤਮਈ ਕਰ ਦਿਤੀ। ਇਸ ਪਰ ਗਾਂਧੀ ਜੀ ਨੇ ਸਿਵਲ-ਨਾ-ਫੁਰਮਾਨੀ ਬੰਦ ਕਰ ਦਿਤੀ। ਇਸਦਾ ਪ੍ਰਤੀਕਰਮ ਇਹ ਹੋਇਆ ਕਿ ਦੇਸ਼ ਵਿਚ ਕੁਝ ਥਾਈਂ ਫਿਰਕੂ ਫਸਾਦ ਹੋਏ। ਇਹ ਫਸਾਦ ਕਰਾਉਣ ਵਿਚ ਅੰਗਰੇਜ਼ ਦਾ ਕਾਫੀ ਹਥ ਸੀ। ੧੯੨੩ ਵਿਚ ਸ਼ੁਧੀ ਤੇ ਸੰਘਟਨ ਦੀ ਲਹਿਰ ਚਲੀ। ਤਦਜ਼ੀਮ ਤੇ ਮੋਪਲਿਆਂ ਦੀ ਗੜਬੜ ਹੋਈ।

ਸਭ ਕੁਝ ਹੁੰਦਿਆਂ ਲੋਕਾਂ ਵਿਚ ਆਜ਼ਾਦੀ ਦਾ ਜਜ਼ਬਾ ਵਧ ਰਿਹਾ ਸੀ। ਉਸ ਨੂੰ ਰੋਕਣ ਲਈ ੧੯੨੭ ਵਿਚ ਸਾਈਮਨ ਕਮੀਸ਼ਨ ਭੇਜਿਆ ਗਿਆ। ਸਾਰੇ ਦੇਸ਼ ਨੇ ਇਸਦਾ ਬਾਈਕਾਟ ਕਰ ਦਿਤਾ। ਲਾਹੌਰ ਵਿਚ ਬਾਈਕਾਟ ਦੇ ਇਕ ਮੁਜ਼ਾਹਰੇ ਵਿਚ ਅੰਗਰੇਜ਼ ਅਫਸਰਾਂ ਤੇ ਪੁਲੀਸ ਨੇ ਸਖਤੀ ਕੀਤੀ। ਲਾਲਾ ਲਾਜਪਤ ਰਾਇ ਤੇ ਹੋਰ ਕਈ ਮੁਖੀਆਂ ਨੂੰ ਲਾਠੀਆਂ ਮਾਰੀਆਂ। ਜਿਸ ਤੋਂ ਖਿਝ ਕੇ ਸ੍ਰ: ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਨੇ ਠੂਹ ਠਾਹ ਕੀਤੀ। ਪੰਜਾਬ ਤੇ ਬੰਗਾਲ ਦੋਹਾਂ ਸੂਬਿਆਂ ਵਿਚ ਜੁਗ ਪਲਟਾਊ ਨੌਜੁਆਨਾਂ

ਦੀਆਂ ਗੁਪਤ ਜਥੇਬੰਦੀਆਂ ਬਣ ਗਈਆਂ । ਸ੍ਰ: ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਅਸੈਂਬਲੀ ਵਿਚ ਬੰਬ ਸੁਟਿਆ। ਇਸ ਦੋਸ਼ ਵਿਚ ਇਨ੍ਹਾਂ ਨੌਜੁਆਨਾਂ ਨੂੰ ਮਾਰਚ ੧੯੩੧ ਵਿਚ ਫਾਂਸੀ ਦੀ ਸਜ਼ਾ ਦਿਤੀ ਗਈ ।

੧੯੨੯ ਵਿਚ ਕਾਂਗਰਸ ਦਾ ਸਮਾਗਮ ਪੰਡਤ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਲਾਹੌਰ ਵਿਚ ਹੋਇਆ । ਰਾਵੀ ਦੇ ਕੰਢੇ ਪਹਿਲੀ ਵੇਰ ਕਾਂਗਰਸ ਨੇ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾਂ। ੧੯੩੦ ਵਿਚ ਦੂਜੀ ਵੇਰ ਸਿਵਲ-ਨਾ-ਫੁਰਮਾਨੀ ਕੀਤੀ ਗਈ। ਗੌਰਮਿੰਟ ਨੇ ਕਾਂਗਰਸ ਨੂੰ ਕਾਨੂੰਨ ਵਿਰੁਧ ਕਰਾਰ ਦੇ ਦਿਤਾ । ਕਾਂਗਰਸ ਦੇ ਸਮਾਗਮ ਤੇ ਪਾਬੰਦੀ ਲਾਈ ਗਈ । ਪੰਡਤ ਮਾਲਵੀਆ ਸੇਠ ਰਣਛੋੜ ਦਾਸ, ਬਾਬੂ ਲਾਭ ਸਿੰਘ ਜਾਲੰਧਰ ਤੇ ਕਈ ਦੇਸ਼-ਭਗਤਾਂ ਨੇ ਇਸ ਪਾਬੰਦੀ ਨੂੰ ਤੋੜ ਕੇ ਕਾਂਗਰਸ ਦਾ ਸਮਾਗਮ ਦਿੱਲੀ ਵਿਚ ਕਰਨ ਦਾ ਯਤਨ ਕੀਤਾ ।

ਇਸ ਸਿਵਲ-ਨਾ-ਫੁਰਮਾਨੀ ਵਿਚ ਸਰਹੱਦ ਦੇ ਪਠਾਣਾਂ ਨੇ ਡਾਕਟਰ ਖਾਨ ਸਾਹਿਬ ਤੇ ਖਾਨ ਅਦਦੁਲ ਗੁਫਾਰ ਖਾਂ ਦੀ ਅਗਵਾਈ ਹੇਠ ਵਧ ਚੜ੍ਹ ਕੇ ਹਿਸਾ ਲਿਆ। ਬੜੀ ਕੁਰਬਾਨੀ ਕੀਤੀ। ਅੰਗਰੇਜ਼ ਨੇ ਪਠਾਣਾਂ ਤੇ ਬੜੀ ਸਖਤੀ ਕੀਤੀ, ਪਰ ਉਨ੍ਹਾਂ ਨੇ ਕੋਈ ਪ੍ਰਵਾਹ ਨਾ ਕੀਤੀ। ਖੁਦਾਈ-ਖਿਦਮਤਗਾਰਾਂ ਤੇ ਖਾਨ ਭਰਾਵਾਂ ਦੀ ਕੁਰਬਾਨੀ ਦਾ ਸਦਕਾ ਸਰਹੱਦ ਵਿਚ ਬੜੀ ਰਾਜਨੀਤਕ ਜਾਗ੍ਰਿਤ ਪੈਦਾ ਹੋਈ ।

ਕਾਂਗਰਸ ਦੀ ਤਾਕਤ ਦੇ ਸਾਹਮਣੇ ਅੰਗਰੇਜ਼ ਨੂੰ ਝੁਕਣ ਪਿਆ । ੫ ਮਾਰਚ ੧੯੩੧ ਨੂੰ ਗਾਂਧੀ-ਇਰਵਨ ਪੈਕਟ ਹੋਇਆ ਜਿਸ ਅਨੁਸਾਰ ਗੌਰਮਿੰਟ ਨੇ ਸਿਵਲ-ਨਾ-ਫੁਰਮਾਨੀ ਦਾ ਹੱਕ ਤਸਲੀਮ ਕਰ ਲਿਆ । ਸਾਰੇ ਕਾਂਗਰਸੀ ਜੇਹਲਾਂ ਵਿਚੋਂ ਰਿਹਾ ਕੀਤੇ ਗਏ। ਇਸੇ ਸਾਲ ਲੰਡਨ ਵਿਚ ਦੂਸਰੀ ਗੋਲਮੇਜ਼ ਕਾਨਫ੍ਰੰਸ ਹੋਈ। ਜਿਸ ਵਿਚ ਮਹਾਤਮਾ ਗਾਂਧੀ ਜੀ ਵੀ ਸ਼ਾਮਲ ਹੋਏ। ਗੋਲਮੇਜ਼ ਕਾਨਫ੍ਰੰਸ

ਵਿਚ ਅੰਗਰੇਜ਼ ਅਛੂਤਾਂ ਨੂੰ ਹਿੰਦੂਆਂ ਨਾਲੋਂ ਵਖ ਕਰਨਾ ਚਾਹੁੰਦਾ ਸੀ। ਉਸ ਵਕਤ ਇਕ ਧੜਾ ਮੁਸਲਮਾਨਾਂ ਦਾ ਅਤੇ ਦੂਸਰਾ ਹਿੰਦੁਸਤਾਨੀ ਰਾਜਿਆਂ ਦਾ ਸੀ, ਜਿਨ੍ਹਾਂ ਨੂੰ ਉਹ ਆਪਣੇ ਹੱਕ ਵਿਚ ਸਮਝਦਾ ਸੀ। ਅਛੂਤਾਂ ਦਾ ਤੀਸਰਾ ਧੜਾ ਖੜਾ ਕਰਨ ਦਾ ਚਾਹਵਾਨ ਸੀ। ਕਿਉਂ ਕਿ ਹਿੰਦੁਸਤਾਨ ਵਿਚ ਕਾਂਗਰਸ ਦੇ ਮੁਕਾਬਲੇ ਲਈ ਪੁਲੀਟੀਕਲ ਧੜੇ ਖੜੇ ਕਰਨ ਵਿਚ ਉਸਦਾ ਲਾਭ ਸੀ। ਮਹਾਤਮਾ ਗਾਂਧੀ ਜੀ ਨੇ ਗੋਲਮੇਜ਼ ਕਾਨਫ੍ਰੰਸ ਵਿਚ ਇਸ ਚਾਲ ਨੂੰ ਰੋਕਣ ਦਾ ਯਤਨ ਕੀਤਾ। ੨੩ ਨਵੰਬਰ ੧੯੩੧ ਨੂੰ ਸੇਂਟ ਜੇਮਜ਼ ਮਹਿਲ ਲੰਡਨ ਵਿਚ ਘਟ ਗਿਣਤੀਆਂ ਦੀ ਸਬ ਕਮੇਟੀ ਦੀ ਇਕੱਤ੍ਰਤਾ ਹੋਈ। ਜਿਸ ਵਿਚ ਮਹਾਤਮਾ ਗਾਂਧੀ ਜੀ ਨੇ ਅਛੂਤਾਂ ਨੂੰ ਹਿੰਦੂਆਂ ਨਾਲੋਂ ਵਖ ਕਰਨ ਦੀ ਜ਼ੋਰਦਾਰ ਵਿਰੋਧਤਾ ਕੀਤੀ।

ਗਾਂਧੀ ਜੀ ਨੇ ਗੋਲਮੇਜ਼ ਕਾਨਫ੍ਰੰਸ ਦੇ ਮੌਕੇ ਤੇ ਮੁਸਲਮਾਨਾਂ ਨੂੰ ਵੀ ਇਕ 'ਕੋਰਾ ਚੈਕ' ਪੇਸ਼ ਕੀਤਾ। ਪਰ ਜਿਸ ਜ਼ਾਤੀ ਦਾ ਪਾਲੇਟੈਕਸ ਕਿਸੇ ਗੈਰ ਦੇ ਹੱਥ ਵਿਚ ਹੋਵੇ, ਉਸ ਦਾ ਸੁਲਝਾਉ ਕਠਨ ਹੁੰਦਾ ਹੈ। ਗੋਲਮੇਜ਼ ਕਾਨਫ੍ਰਸ ਵਿਚ ਕੋਈ ਫੈਸਲਾ ਨਾ ਹੋ ਸਕਿਆ। ਰਗੜੇ ਝਗੜੇ ਵਿਚ ਹੀ ਕਾਨਫ੍ਰੰਸ ਖਤਮ ਹੋ ਗਈ।

ਇਥੇ ਇਕ ਗੱਲ ਦਸਣੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ; ਕਿ ਗੋਲਮੇਜ਼ ਕਾਨਫ੍ਰੰਸ ਦੇ ਸਮੇਂ ਹਿੰਦੀ ਰਾਜਿਆਂ ਵਿਚੋਂ ਮਹਾਰਾਜਾ ਕਸ਼ਮੀਰ ਨੇ ਥੋਹੜੀ ਜਿਹੀ ਰੁਚੀ ਕਾਂਗਰਸ ਨਾਲ ਮਿਲ-ਵਰਤਨ ਦੀ ਜ਼ਾਹਰ ਕੀਤੀ, ਉਸ ਨੂੰ ਡਰਾਉਣ ਲਈ ਮੁਸਲਮਾਨਾਂ ਨੂੰ ਚੁਕ ਕੇ ਰਿਆਸਤ ਕਸ਼ਮੀਰ ਵਿਚ ਗੜ ਬੜ ਕਰਾ ਦਿਤੀ ਗਈ। ਇਸ ਗੜਬੜ ਵਿਚ ਪੰਜਾਬ ਦੇ ਸਰਕਾਰੀ ਅਫਸਰਾਂ ਦਾ ਕਾਫੀ ਹਥ ਸੀ। ਮੀਰਪੁਰ ਤੇ ਅਲੀਬੇਗ ਦੇ ਇਲਾਕੇ ਵਿਚ ਕਾਫੀ ਤਬਾਹੀ ਕਰਾਈ ਗਈ।

੧੧ ਮਾਰਚ ੧੯੩੨ ਨੂੰ ਮਹਾਤਮਾ ਗਾਂਧੀ ਜੀ ਨੇ ਇਕ ਖਤ ਸਰ ਸੈਮੂਅਲ ਹੋਰ ਨੂੰ ਲਿਖਿਆ ਜਿਸ ਵਿਚ ਕਿਹਾ—'ਜੇ ਅਛੂਤਾਂ

ਨੂੰ ਹਿੰਦੂਆਂ ਨਾਲੋਂ ਵਖ ਕੀਤਾ ਗਿਆ ਤਾਂ ਮੈਂ ਮਰਨ ਬਰਤ ਧਾਰਨ ਕਰਾਂਗਾ*'।

੧੯੩੨ ਵਿਚ ਹੀ ਮਿ: ਰੈਮਜੇ ਮੈਕਡਾਨਲਡ ਪ੍ਰਧਾਨ ਮੰਤਰੀ ਸਰਕਾਰ ਅੰਗਰੇਜ਼ੀ ਨੇ 'ਫਿਰਕੂ ਫੈਸਲਾ' (Communal Award) ਦਿਤਾ। ਜਿਸ ਵਿਚ ਹਿੰਦੂਆਂ ਮੁਸਲਮਾਨਾਂ ਦੀਆਂ ਰਾਜਨੀਤਕ ਵੰਡੀਆਂ ਪਕੀਆਂ ਕਰਨ ਦੇ ਨਾਲ ਹੀ ਅਛੂਤਾਂ ਨੂੰ ਹਿੰਦੂਆਂ ਨਾਲੋਂ ਅੱਡ ਕੀਤਾ ਗਿਆ। ਇਸ ਦੇ ਵਿਰੁਧ ਮਹਾਤਮਾ ਗਾਂਧੀ ਜੀ ਨੇ ਮਰਨ ਬਰਤ ਰਖਿਆ। ਸਾਰੇ ਦੇਸ਼ ਵਿਚ ਤੇ ਬਾਹਿਰ ਪ੍ਰਦੇਸਾਂ ਵਿਚ ਗਾਂਧੀ ਜੀ ਦੀ ਜ਼ਿੰਦਗੀ ਬਚਾਉਣ ਲਈ ਭਾਰੀ ਅੰਦੋਲਨ ਹੋਇਆ। ਜਿਸ ਕਰ ਕੇ ਅਛੂਤਾਂ ਬਾਰੇ ਅੰਗਰੇਜ਼ ਨੂੰ ਆਪਣਾ ਫੈਸਲਾ ਬਦਲਣਾ ਪਿਆ। ਇਸ ਪਰ ਪੂਨਾ ਪੈਕਟ ਹੋਇਆ। ਜਿਸ ਨੇ ਅਛੂਤਾਂ ਨੂੰ ਹਿੰਦੂਆਂ ਨਾਲ ਜੋੜੀ ਰਖਿਆ। ਮਹਾਤਮਾ ਗਾਂਧੀ ਜੀ ਦੀ ਸਿਆਣਪ ਤੇ ਕੁਰਬਾਨੀ ਨੇ ਇਕ ਨਵਾਂ ਰਾਜਸੀ ਧੜਾ ਬਣਨੋਂ ਰੋਕ ਦਿਤਾ।

੧੯੩੫ ਵਿਚ ਇੰਡੀਆ ਐਕਟ ਬਣਿਆ, ਇਸ ਅਨੁਸਾਰ ੧੯੩੬ ਵਿਚ ਸੂਬਕ ਕੌਂਸਲਾਂ ਤੇ ਕੇਂਦਰੀ ਅਸੈਂਬਲੀ ਦੀਆਂ ਚੋਣਾਂ ਹੋਈਆਂ। ਯੂ. ਪੀ., ਸੀ. ਪੀ., ਬਿਹਾਰ, ਬੰਬਈ, ਮਦਰਾਸ ਤੇ ਸਰਹੱਦ ਵਿਚ ਕਾਂਗਰਸ ਨੂੰ ਜਿੱਤ ਪ੍ਰਾਪਤ ਹੋਈ। ਕੇਂਦਰੀ ਅਸੈਂਬਲੀ ਦੀਆਂ ਚੋਣਾਂ ਵਿਚ ਵੀ ਕਾਂਗਰਸ ਨੂੰ ਸਫਲਤਾ ਹੋਈ। ੧੯੩੭ ਵਿਚ ਦੇਸ਼ ਦੇ ਬਹੁਤ ਸਾਰੇ ਸੂਬਿਆਂ ਵਿਚ ਪਹਿਲੀ ਵੇਰ ਕਾਂਗਰਸ ਵਜ਼ਾਰਤਾਂ ਬਣੀਆਂ। ਹਕੂਮਤ ਜਿਨ੍ਹਾਂ ਨੂੰ ਬਾਗੀ ਸਮਝ ਕੇ ਜੇਹਲਾਂ ਵਿਚ ਡਕਦੀ ਸੀ, ਉਨ੍ਹਾਂ ਦੇ ਹਥਾਂ ਵਿਚ ਰਾਜ ਪ੍ਰਬੰਧ ਦੀ ਵਾਗ-ਡੋਰ ਦਿਤੀ ਗਈ।

**ਦੂਸਰਾ ਮਹਾਨ ਜੰਗ**- ੩ ਸਤੰਬਰ ੧੯੩੯ ਨੂੰ ਅੰਗਰੇਜ਼ਾਂ ਨੇ ਮਹਾਨ ਜੰਗ ਵਿਚ ਸ਼ਾਮਲ ਹੋਣ ਦਾ ਐਲਾਨ ਕੀਤਾ। ਉਸ

---

*ਮਹਾਤਮਾ ਗਾਂਧੀ ਦੇ ਤਵਾਰੀਖੀ ਖ਼ਤ, ਰੋਸ਼ਨ ਲਾਲ ਐਮ.ਏ.।

ਵਕਤ ਹਿੰਦੁਸਤਾਨ ਵਿਚ ਬਿਨਾਂ ਪੰਜਾਬ ਸਿੰਧ ਤੇ ਬੰਗਾਲ ਦੇ ਬਾਕੀ ਸਾਰਿਆਂ ਸੂਬਿਆਂ ਵਿਚ ਕਾਂਗਰਸੀ ਵਜ਼ਾਰਤਾਂ ਸਨ। ਅੰਗਰੇਜ਼ ਜੰਗ ਵਿਚ ਹਿੰਦੁਸਤਾਨ ਦੀ ਮਾਨਵ ਸ਼ਕਤੀ ਤੇ ਪੈਦਾਵਾਰ ਨੂੰ ਪੂਰੀ ਤਰ੍ਹਾਂ ਵਰਤਣਾ ਚਾਹੁੰਦਾ ਸੀ। ਉਸ ਵਕਤ ਕਾਂਗਰਸ ਨੇ ਅੰਗਰੇਜ਼ ਨੂੰ ਕਿਹਾ-'ਜੇ ਤੁਸੀਂ ਜੰਗ ਵਿਚ ਹਿੰਦੁਸਤਾਨ ਦੀ ਸਹਾਇਤਾ ਲੈਣੀ ਚਾਹੁੰਦੇ ਹੋ, ਤਾਂ ਜੰਗ ਦੇ ਖ਼ਾਤਮੇ ਪਰ ਤੁਹਾਨੂੰ ਇਸ ਦੇਸ਼ ਨੂੰ ਆਜ਼ਾਦੀ ਦੇਣੀ ਪਵੇਗੀ। ਇਸ ਗੱਲ ਦਾ ਪਹਿਲੇ ਫ਼ੈਸਲਾ ਕਰੋ, ਫਿਰ ਅਸੀਂ ਜੰਗ ਵਿਚ ਮਦਦ ਕਰਾਂਗੇ'। ਅੰਗਰੇਜ਼ ਇਹ ਗੱਲ ਸਪਸ਼ਟ ਤੌਰ ਤੇ ਮੰਨਣ ਲਈ ਤਿਆਰ ਨਹੀਂ ਸੀ। ਉਹ ਹਿੰਦੁਸਤਾਨ ਦੀ ਤਾਕਤ ਵਰਤਣਾ ਚਾਹੁੰਦਾ ਸੀ ਪਰ ਆਜ਼ਾਦੀ ਬਾਰੇ ਟਾਲ-ਮ-ਟੋਲਾ ਕਰਦਾ ਸੀ। ਇਸ਼ ਲਈ ਕਾਂਗਰਸ ਨੇ ਵਜ਼ਾਰਤਾਂ ਛਡ ਦਿਤੀਆਂ। ਸ਼ਖਸੀ ਸਿਵਲ-ਨਾ-ਫੁਰਮਾਨੀ ਕੀਤੀ। ਜੰਗ ਦੇ ਦੌਰਾਨ ਵਿਚ ਕਾਂਗਰਸ ਦੀ ਇਹ ਵਿਰੋਧਤਾ ਅੰਗਰੇਜ਼ ਦੀ ਪਿੱਠ ਵਿਚ ਛੁਰਾ ਘੋਪਣਾ ਸੀ। ਪਰ ਕਾਂਗਰਸ ਨੇ ਦੇਸ਼ ਦੀ ਆਜ਼ਾਦੀ ਲਈ ਆਪਣਾ ਫਰਜ਼ ਪੂਰਾ ਕੀਤਾ। ਅੰਗਰੇਜ਼ ਨੇ 'ਡੀਫੈਂਸ ਆਫ਼ ਇੰਡੀਆ ਐਕਟ' ਬਣਾ ਕੇ ਹਕੂਮਤ ਦੀ ਸਾਰੀ ਮਸ਼ੀਨਰੀ ਨੂੰ ਚਲਾਇਆ।

**ਕਾਂਗਰਸ ਦੀ ਟੱਕਰ**- ੮ ਅਗਸਤ ੧੯੪੨ ਨੂੰ ਕਾਂਗਰਸ ਨੇ ਬੰਬਈ ਵਿਚ 'ਅੰਗਰੇਜ਼ੋ ਹਿੰਦੁਸਤਾਨ ਵਿਚੋਂ ਨਿਕਲ ਜਾਓ'- (Quit India) ਦਾ ਮਤਾ ਪਾਸ ਕੀਤਾ। 'ਕਰੋ ਜਾਂ ਮਰੋ' (Do or Die) ਦਾ ਨਾਹਰਾ ਲਾਇਆ। ਇਸ ਪਰ ਅੰਗਰੇਜ਼ ਨੇ ਕਾਂਗਰਸ ਨੂੰ ਕਾਨੂੰਨ ਵਿਰੁਧ ਕਰਾਰ ਦਿਤਾ। ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਸ੍ਰਦਾਰ ਪਟੇਲ, ਮੌਲਾਨਾ ਅਬੁਲਕਲਾਮ ਆਜ਼ਾਦ, ਡਾਕਟਰ ਰਾਜਿੰਦ੍ਰ ਪ੍ਰਸ਼ਾਦ ਆਦਿਕ ਕਾਂਗਰਸ ਵਰਕਿੰਗ ਕਮੇਟੀ ਦੇ ਮੁਖੀਆਂ ਨੂੰ ਗ੍ਰਿਫਤਾਰ ਕਰ ਲਿਆ। ਸਾਰੇ ਹਿੰਦੁਸਤਾਨ ਵਿਚ ਬੜੀ ਸਖਤੀ ਨਾਲ ਆਜ਼ਾਦੀ ਦੀ ਲਹਿਰ ਨੂੰ ਦਬਾਉਣ ਦਾ ਯਤਨ ਕੀਤਾ। ਇਸ ਨਾਲ ਦੇਸ਼ ਦੇ ਬਹੁਤ ਸਾਰੇ ਹਿਸਿਆਂ ਵਿਚ ਸਖਤ

ਗੜਬੜ ਹੋਈ। ਅੰਗਰੇਜ਼ ਨੇ ਲਗਪਗ ਇਕ ਲਖ ਆਦਮੀਆਂ ਨੂੰ ਜੇਹਲਾਂ ਵਿਚ ਸੁਟਿਆ। ਸੈਂਕੜਿਆਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ। ਬਿਹਾਰ ਤੇ ਯੂ. ਪੀ. ਦੇ ਕਈ ਪਿੰਡਾਂ ਤੇ ਹਵਾਈ ਜਹਾਜ਼ਾਂ ਰਾਹੀਂ ਗੋਲੀਆਂ ਵਰ੍ਹਾਈਆਂ। ਕਈ ਦੇਸ਼-ਭਗਤਾਂ ਨੂੰ ਲਾਹੌਰ ਕਿਲੇ ਵਿਚ ਕੈਦ ਕੀਤਾ। ਇਸ ਵੇਲੇ ਦੇਸ਼ ਨੇ ਆਜ਼ਾਦੀ ਲਈ ਬਹੁਤ ਭਾਰੀ ਤੇ ਸ਼ਾਨਦਾਰ ਕੁਰਬਾਨੀ ਕੀਤੀ। ਉਸ ਵਕਤ ਰੂਸ ਦੇ ਜੰਗ ਵਿਚ ਸ਼ਾਮਲ ਹੋਣ ਨਾਲ ਹਿੰਦੁਸਤਾਨ ਦੇ ਕਮਿਊਨਿਸਟਾਂ ਨੇ 'ਜਨਤਾ ਦੀ ਜੰਗ' ਕਹਿ ਕੇ ਅੰਗਰੇਜ਼ਾਂ ਦੀ ਮਦਦ ਕੀਤੀ।

ਕਾਂਗਰਸ ਜੇਹਲਾਂ ਵਿਚ ਸੀ। ਜੰਗ ਅਜੇ ਜਾਰੀ ਸੀ। ਪ੍ਰਦੇਸਾਂ ਵਿਚ ਬੈਠੇ ਹੋਏ ਹਿੰਦੁਸਤਾਨੀਆਂ ਦੇ ਦਿਲਾਂ ਵਿਚ ਦੇਸ਼-ਭਗਤੀ ਦੀ ਜਵਾਲਾ ਭੜਕ ਉਠੀ। ਉਨ੍ਹਾਂ ਨੇ ੧੯੪੩ ਵਿਚ ਬਰਮਾਂ, ਮਲਾਇਆ ਤੇ ਸਿੰਘਾ ਪੁਰ ਵਿਚ ਸ੍ਰੀ ਸੁਭਾਸ਼ ਚੰਦਰ ਬੋਸ ਤੇ ਸੈਨਾਪਤੀ ਸ੍ਰ: ਮੋਹਣ ਸਿੰਘ ਜੀ ਦੀ ਅਗਵਾਈ ਹੇਠ ਆਜ਼ਾਦ ਹਿੰਦ ਫੌਜ ਕਾਇਮ ਕੀਤੀ। ਇਸ ਫੌਜ ਵਿਚ ਹਿੰਦੀ ਫ਼ੌਜ ਦੇ ਸਿਪਾਹੀ ਤੇ ਅਫਸਰ ਵੀ ਸਨ, ਜੋ ਅੰਗਰੇਜ਼ਾਂ ਵਲੋਂ ਬਰਮਾ ਦੇ ਮੋਰਚੇ ਤੇ ਜਾਪਾਨੀਆਂ ਵਿਰੁਧ ਲੜਨ ਲਈ ਭੇਜੇ ਗਏ ਸਨ।

ਸ੍ਰੀ ਸੁਭਾਸ਼ ਚੰਦਰ ਬੋਸ ਨੇ ਜਾਪਾਨ, ਜਰਮਨੀ ਤੇ ਇਟਲੀ ਵਿਚ ਫਿਰ ਕੇ ਹਿੰਦੁਸਤਾਨ ਦੀ ਆਜ਼ਾਦੀ ਦੇ ਹੱਕ ਵਿਚ ਲੋਕਾਂ ਨੂੰ ਪ੍ਰੇਰਨਾ ਕੀਤੀ। ਆਜ਼ਾਦ ਹਿੰਦ ਫੌਜ ਨੇ ਬਰਮਾਂ ਦੇ ਮੋਰਚੇ ਤੇ ਭਾਰਤਮਾਤਾ ਦੀ ਆਜ਼ਾਦੀ ਲਈ ਬੜੀ ਭਾਰੀ ਕੁਰਬਾਨੀ ਕੀਤੀ। ਯੂਨਾਨ ਤੇ ਇਟਲੀ ਵਿਚ ਵੀ ਫੌਜੀਆਂ ਨੇ ਕਈ ਥਾਂ ਬਗਾਵਤ ਕੀਤੀ। ਕਾਂਗਰਸ ਨੇ ਦੇਸ਼ ਵਿਚੋਂ ਸਟ ਮਾਰੀ, ਆਜ਼ਾਦ ਹਿੰਦ ਫੌਜ ਨੇ ਬਾਹਰੋਂ ਚੋਟ ਕੀਤੀ। ੬ ਮਈ ੧੯੪੫ ਨੂੰ ਐਤਵਾਰ ਵਾਲੇ ਦਿਨ ਜਰਮਨੀ ਨੇ ਹਥਿਆਰ ਸੁਟਣ ਦੇ ਅਹਿਦਨਾਮੇ ਪਰ ਦਸਤਖਤ ਕਰ ਦਿਤੇ। ਪਿਛੋਂ ਐਟਮ ਬੰਬ ਦੀ ਮਾਰ ਕਰ ਕੇ ਜਾਪਾਨ ਵੀ ਹਾਰ ਗਿਆ। ਸਾਥੀ ਦੇਸਾਂ ਨੂੰ ਜਿੱਤ ਪ੍ਰਾਪਤ ਹੋਈ।

ਜੰਗ ਦੇ ਖਾਤਮੇ ਪਰ ਕਾਂਗਰਸ ਨੂੰ ਰਿਹਾ ਕੀਤਾ ਗਿਆ। ਸ਼ਿਮਲੇ ਵਿਚ ਵੇਵਲ ਕਾਨਫ੍ਰੰਸ ਹੋਈ। ਜਿਸ ਵਿਚ ਫਿਰਕੂ ਝਗੜਾ ਨਾ ਮੁਕਿਆ। ਫਰਵਰੀ ੧੯੪੬ ਵਿਚ ਸਮੁੰਦਰੀ ਫੌਜ ਦੇ ਨੌਜੁਆਨਾਂ ਨੂੰ ਗੋਰਾ ਸ਼ਾਹੀ ਤੋਂ ਤੰਗ ਆ ਕੇ ਬਗ਼ਾਵਤ ਕੀਤੀ। ਉਸਦੇ ਨਾਲ ਹਵਾਈ ਬੇੜੇ ਨੇ ਵੀ ਹੜਤਾਲ ਕੀਤੀ। ਪੰਡਤ ਜਵਾਹਰ ਲਾਲ ਦੀ ਸਿਆਣਪ ਤੇ ਦਲੇਰੀ ਭਰੇ ਬਿਆਨ ਨੇ ਆਜ਼ਾਦ ਹਿੰਦ ਫੌਜ ਦੇ ਹਜ਼ਾਰਾਂ ਨੌਜੁਆਨਾਂ ਨੂੰ ਬਚਾਇਆ।

੧੯੪੬ ਦੇ ਆਰੰਭ ਵਿਚ ਹੀ ਹਿੰਦੁਸਤਾਨ ਨੂੰ ਵਧੇਰੇ ਰਾਜ-ਨੀਤਕ ਅਧਿਕਾਰ ਦੇਣ ਲਈ ਪਾਰਲੀਮੈਂਟਰੀ ਡੈਲੀਗੇਸ਼ਨ ਤੇ ਵਜ਼ਾ-ਰਤੀ ਮਿਸ਼ਨ ਆਇਆ। ੧੬ ਮਈ ਨੂੰ ਵਜ਼ਾਰਤੀ ਮਿਸ਼ਨ ਨੇ ਆਪਣਾ 'ਅਵਾਰਡ' ਦਿਤਾ। ੩ ਸਤੰਬਰ ਨੂੰ 'ਇੰਟੈਰਮ ਗੌਰਮਿੰਟ' ਕਾਇਮ ਹੋਈ।

ਅਖੀਰ ਅੰਗਰੇਜ਼ ਨੇ ਜਿਸ ਫੁਟ ਪਾਊ ਨੀਤੀ ਤੋਂ ਆਪਣੇ ਸਾਮਰਾਜ ਦਾ ਆਰੰਭ ਕੀਤਾ ਸੀ; ੧੫ ਅਗਸਤ ੧੯੪੭ ਨੂੰ ਪਾਕਿਸਤਾਨ ਬਣਾ ਕੇ ਉਸੇ ਨੀਤੀ ਪਰ ਆਪਣੇ ਰਾਜ ਦਾ ਅੰਤ ਕੀਤਾ।

ਸੱਠ ਸੱਤਰ ਸਾਲ ਦੀ ਜਦੋਜਹਿਦ ਤੇ ਘੋਲ ਵਿਚ ਆਜ਼ਾਦੀ ਦੀ ਲਹਿਰ ਕਦੀ ਸਮੁੰਦਰ ਦੇ ਜਵਾਰ ਭਾਟੇ ਵਾਙੂ ਉਚੀ ਉਠਦੀ ਰਹੀ, ਕਦੀ ਸਖਤੀ ਕਰ ਕੇ ਦਬ ਜਾਂਦੀ ਰਹੀ। ਪਰ ਨਿਰੰਤਰ ਇਕ ਰਸ ਜਾਰੀ ਰਹੀ,–

'ਇਸ ਤਰ੍ਹਾਂ ਤੈਅ ਕੀ ਹੈਂ ਹਮ ਨੇ ਮੰਜ਼ਲੇਂ
ਗਿਰ ਪੜੇ, ਗਿਰ ਕਰ ਉਠੇ, ਉਠ ਕਰ ਚਲੇ।'

ਅਖੀਰ; ਹਿੰਦੁਸਤਾਨ ਆਜ਼ਾਦੀ ਤਕ ਪਹੁੰਚ ਗਿਆ। ਦੇਸ਼ ਨੂੰ ਆਜ਼ਾਦ ਕਰਾਉਣ ਲਈ ਅਨਗਿਣਤ ਦੇਸ਼-ਭਗਤਾਂ ਨੇ ਕੁਰਬਾਨੀਆਂ ਕੀਤੀਆਂ ਹਨ, ਪਰ ਸਮੁਹੇ ਤੌਰ ਤੇ ਇਸ ਦਾ ਮਾਣ ਕਾਂਗਰਸ ਨੂੰ ਹੀ ਮਿਲ ਸਕਦਾ ਹੈ। ਅੰਗਰੇਜ਼ ਨੀਤੀਵਾਨਾਂ ਨੇ ਸਾਡੀ ਆਜ਼ਾਦੀ ਦੇ ਰਾਹ ਵਿਚ ਜੋ ਰੁਕਾਵਟਾਂ ਪੈਦਾ ਕੀਤੀਆਂ, ਉਨ੍ਹਾਂ ਦਾ ਵਰਣਨ ਅਗਲੇ ਕਾਂਡ ਵਿਚ ਕੀਤਾ ਗਿਆ ਹੈ।

२.

# ਅੰਗਰੇਜ਼ ਦੀ ਫੁਟ ਪਾਊ ਨੀਤੀ

## ਸਰ ਸਯਦ ਵਲੋਂ ਕਾਂਗਰਸ ਦਾ ਵਿਰੋਧ

### ਮੁਸਲਿਮ ਲੀਗ ਦੀ ਕਾਇਮੀ, ਸਕੀਮਾਂ ਦਾ ਜਾਲ

### (੧੮੮੫ ਤੋਂ ੧੯੩੫ ਤਕ

ਕਾਂਗਰਸ ਦੇ ਬਣਨ ਤੋਂ ਅੰਗਰੇਜ਼ਾਂ ਨੂੰ ਇਹ ਨਿਸਚਾ ਹੋ ਗਿਆ ਕਿ ਇਕ ਦਿਨ ਹਿੰਦੁਸਤਾਨ ਵਿਚ ਜ਼ਬਰਦਸਤ ਰਾਜਨੀਤਕ ਜਾਗ੍ਰਿਤ ਪੈਦਾ ਹੋਣੀ ਹੈ, ਉਸਦੇ ਸਾਹਮਣੇ ਉਨ੍ਹਾਂ ਦੇ ਖੜੇ ਕੀਤੇ ਹੋਏ ਮਜ਼ਬੀ ਝਗੜੇ ਜਾਂ ਬਹਿਸ ਮੁਬਾਹਿਸੇ ਨਹੀਂ ਟਿਕ ਸਕਣਗੇ। ਇਸ ਲਈ ਉਨ੍ਹਾਂ ਨੇ ਹਿੰਦੁਸਤਾਨ ਵਿਚ ਆਪਣੇ ਰਾਜ ਨੂੰ ਕਾਇਮ ਰਖਣ, ਆਜ਼ਾਦੀ ਦੀ ਲਹਿਰ ਨੂੰ ਰੋਕਣ ਤੇ ਮੁਸਲਮਾਨਾਂ ਨੂੰ ਕੁਰਾਹੇ ਪਾਣ ਦਾ ਯਤਨ ਸ਼ੁਰੂ ਕਰ ਦਿਤਾ। ਫੁਟ ਪਾਊ ਨੀਤੀ ਅਨੁਸਾਰ ਹਿੰਦੂਆਂ ਮੁਸ਼ਲਮਾਨਾਂ ਦੇ ਸੰਪ੍ਰਦਾਇਕ ਮਤਭੇਦਾਂ ਤੋਂ ਫਾਇਦਾ ਉਠਾ ਕੇ ਉਨ੍ਹਾਂ ਨੂੰ ਰਾਜਨੀਤਕ ਰੂਪ ਦੇਣ ਦਾ ਆਰੰਭ ਕੀਤਾ। 'ਪੁਲੀਟੀਕਲ ਮਜ਼ਬੀ ਝਗੜਿਆਂ' ਦੀ ਬੁਨਿਆਦ ਰਖ ਦਿਤੀ। ਫਿਰਕੇਦਾਰੀ ਦਾ ਜ਼ਹਿਰ ਹਿੰਦੁਸਤਾਨ ਦੀਆਂ ਰਗਾਂ ਵਿਚ ਦਾਖਲ ਕਰਨਾ ਸ਼ੁਰੂ ਕੀਤਾ। ਇਸ ਦਾ ਮੰਤਵ ਇਹ ਸੀ ਕਿ ਹਿੰਦੂ ਮੁਸਲਮਾਨ ਦੇਸ਼ ਦੀ ਆਜ਼ਾਦੀ ਲਈ ਇਕ ਨਾ ਹੋ ਸਕਣ। ਵਖਰੇ ਰਾਜਨੀਤਕ ਅਧਿਕਾਰਾਂ ਦੇ ਨਾਂ ਪਰ ਲੜਦੇ ਰਹਿਣ।

**ਸਰ ਸਯਦ ਵਲੋਂ ਕਾਂਗਰਸ ਦਾ ਵਿਰੋਧ–**
ਇਸ ਮੰਤਵ ਦੀ ਪੂਰਤੀ ਲਈ ਅੰਗਰੇਜ਼ਾਂ ਨੇ ਮੁਸਲਮਾਨਾਂ ਵਿਚੋਂ ਸਰ ਸਯਦ ਅਹਿਮਦ ਖਾਂ ਸੰਸਥਾਪਕ ਅਲੀਗੜ੍ਹ ਕਾਲਜ ਨੂੰ ਚੁਣਿਆ। ਉਹ ਗਦਰ ਸਮੇਂ ਸਰਕਾਰੀ ਮੁਲਾਜ਼ਮ ਤੇ ਅੰਗਰੇਜ਼ਾਂ ਦਾ ਬੜਾ ਵਫਾਦਾਰ ਸੀ। ਉਸਨੇ ਗਦਰ ਵਿਚ ਅੰਗਰੇਜ਼ਾਂ ਦੀ ਬੜੀ ਮਦਦ ਕੀਤੀ ਸੀ। ਇਸ ਕਰ ਕੇ ਆਮ ਲੋਕਾਂ ਵਿਚ ਉਸ ਦੀ ਬੜੀ ਬਦਨਾਮੀ ਹੋਈ ਅਤੇ ਮਾਣ ਘਟ ਗਿਆ, ਪਰ ਅੰਗਰੇਜ਼ਾਂ ਦੇ ਦਿਲਾਂ ਵਿਚ ਉਸ ਦੀ ਬੜੀ ਕਦਰ ਸੀ।

ਸਰ ਸਯਦ ਅੰਗਰੇਜ਼ੀ ਰਾਜ਼ ਨੂੰ ਚੰਗਾ ਸਮਝਦਾ ਸੀ। ਉਸ ਦਾ ਇਹ ਯਤਨ ਸੀ ਕਿ ਅੰਗਰੇਜ਼ਾਂ ਨੂੰ ਨਿਸਚਾ ਦਿਵਾਇਆ ਜਾਵੇ ਕਿ ੧੮੫੭ ਦੇ ਗਦਰ ਵਿਚ ਮੁਸਲਮਾਨਾਂ ਦਾ ਕੋਈ ਬਹੁਤਾ ਹਿਸਾ ਨਹੀਂ ਸੀ। ਉਸ ਨੇ ਇਸ ਸਬੰਧੀ ਇਕ ਕਿਤਾਬ 'ਗਦਰ ਦੇ ਕਾਰਣ' ਲਿਖੀ, ਜਿਸ ਵਿਚ ਇਸ ਗੱਲ ਨੂੰ ਸਿਧ ਕਰਨ ਦਾ ਯਤਨ ਕੀਤਾ। ਸੰਨ ੧੮੬੦–੬੧ ਵਿਚ ਉਸਨੇ ਇਕ ਕਿਤਾਬ 'ਹਿੰਦੁਸਤਾਨ ਦੇ ਰਾਜ-ਭਗਤ ਮੁਸਲਮਾਨ' ਲਿਖੀ, ਜਿਸ ਵਿਚ ਅੰਗਰੇਜ਼ੀ ਰਾਜ ਨੂੰ ਮੁਸਲਮਾਨਾਂ ਲਈ ਇਕ ਬਰਕਤ ਦਸ ਕੇ ਉਨ੍ਹਾਂ ਨੂੰ ਅੰਗਰੇਜ਼-ਪ੍ਰਸਤੀ ਦ ਪਾਠ ਪੜ੍ਹਾਇਆ। ਸਰ ਸਯਦ ਇਤਨਾ ਅੰਗਰੇਜ਼-ਭਗਤ ਸੀ ਕਿ ਉਸ ਨੇ ਇਕ ਅੰਗਰੇਜ਼ ਮਿ: ਰਾਸ ਦੇ ਨਾਂ ਪਰ ਆਪਣੇ ਇਕ ਲੜਕੇ ਦਾ ਨਾਂ 'ਰਾਸ ਮਸਊਦ' ਰਖਿਆ।

ਸੰਨ ੧੮੬੯–੭੦ ਵਿਚ ਸਰ ਸਯਦ ਨੇ ਇੰਗਲੈਂਡ ਦੀ ਯਾਤਰਾ ਕੀਤੀ। ਜਿਸ ਨੇ ਉਸ ਦੇ ਦਿਲ ਦਿਮਾਗ ਤੇ ਪੱਛਮੀ ਸਭਿਅਤਾ ਤੇ ਅੰਗਰੇਜ਼ੀ ਵਿਦਿਆ ਦਾ ਬਹੁਤ ਪ੍ਰਭਾਵ ਪਾਇਆ। ਉਹ ਇਹਨਾਂ ਦਾ ਕੱਟਰ ਹਾਮੀ ਬਣ ਗਿਆ। ਉਸਨੇ ੧੮੭੫ ਵਿਚ ਅਲੀਗੜ੍ਹ ਵਿਚ ਇਕ ਸਕੂਲ ਜਾਰੀ ਕੀਤਾ। ਇਹ ਸਕੂਲ ੧੮੭੭ ਵਿਚ 'ਮੁਹੰਮਡਨ ਐਂਗਲੋ ਓਰੀਐਂਟਲ ਕਾਲਜ' ਬਣ

ਗਿਆ। ਪਿਛੋਂ ਇਸੇ ਨੇ ਅਲੀਗੜ੍ਹ ਯੂਨੀਵਰਸਿਟੀ ਦਾ ਰੂਪ ਧਾਰਨ ਕੀਤਾ।

ਬਾਵਜੂਦ ਵਫ਼ਾਦਾਰ ਹੋਣ ਦੇ ਸਰ ਸਯਦ ਨੇ ਕਈ ਗੱਲਾਂ ਵਿਚ ਅੰਗਰੇਜ਼ਾਂ ਦੀ ਵਿਰੋਧਤਾ ਵੀ ਕੀਤੀ। ਉਸ ਨੇ ਲਾਰਡ ਲਿਟਨ ਦੇ 'ਪੰਜਾਬ ਯੂਨੀਵਰਸਿਟੀ ਬਿਲ' ਦਾ ਵਿਰੋਧ ਕੀਤਾ। ਆਗਰੇ ਦੇ ਇਕ ਸ਼ਾਹੀ ਦਰਬਾਰ ਵਿਚੋਂ ਇਸ ਲਈ ਉਠ ਕੇ ਚਲਾ ਆਇਆ ਕਿ ਉਸ ਵਿਚ ਅੰਗਰੇਜ਼ਾਂ ਨੇ ਹਿੰਦੁਸਤਾਨੀਆਂ ਨਾਲ ਭੇਦ-ਭਾਵ ਵਰਤਿਆ ਸੀ। ੧੮੮੪ ਵਿਚ 'ਸਿਵਲ ਸਰਵਿਸ ਅੰਦੋਲਨ' ਸਬੰਧੀ ਅਲੀਗੜ੍ਹ ਵਿਚ ਹੋਏ ਇਕ ਜਲਸੇ ਦੀ ਪ੍ਰਧਾਨਗੀ ਵੀ ਕੀਤੀ। ਜਿਸ ਵਿਚ ਪ੍ਰਸਿਧ ਬੰਗਾਲੀ ਦੇਸ਼-ਭਗਤ ਸੁਰਿੰਦ੍ਰ ਨਾਥ ਬੈਨਰ ਨੇ ਤਕਰੀਰ ਕੀਤੀ। ਉਸ ਦੇ ਵਿਰੁਧ ਐਂਗਲੋ ਇੰਡੀਅਨ ਪ੍ਰੈਸ ਬਹੁਤ ਲਿਖਦਾ ਸੀ। ਪਤਾ ਨਹੀਂ ਸਰ ਸਯਦ ਦੀ ਵਿਰੋਧਤਾ ਓਪਰੇ ਦਿਲੋਂ ਸੀ ਜਾਂ ਸਹੀ ਸੀ।

ਇਸ ਤੋਂ ਬਿਨਾਂ ਸਰ ਸ਼ਯਦ ਅਹਿਮਦ ਸਾਂਝੀ ਕੌਮੀਅਤ ਉਤੇ ਨਿਸਚਾ ਰਖਦਾ ਸੀ। ਉਸਦਾ ਖਿਆਲ ਸੀ ਕਿ ਹਿੰਦੁਸਤਾਨ ਵਿਚ ਵਸਣ ਵਾਲੇ ਹਿੰਦੂ, ਮੁਸਲਮਾਨ, ਸਿਖ ਪਾਰਸੀ ਈਸਾਈ ਸਾਰੇ ਹਿੰਦੁਸਤਾਨੀ ਹਨ।

ਸਰ ਸਯਦ ਨੇ 'ਕੌਮ' ਦੇ ਲਛਣ ਕਰਦੇ ਹੋਏ ਲਿਖਿਆ ਹੈ;—"ਕੌਮ ਸ਼ਬਦ ਕਿਸੇ ਦੇਸ਼ ਵਿਚ ਰਹਿਣ ਵਾਲੇ ਲੋਕਾਂ ਤੇ ਲਾਗੂ ਹੁੰਦਾ ਹੈ। ਯਾਦ ਰਖੋ ਕਿ ਹਿੰਦੂ ਤੇ ਮੁਸਲਮਾਨ ਮਜ਼੍ਹਬੀ ਸ਼ਬਦ ਹਨ। ਹਿੰਦੂ, ਮੁਸਲਮਾਨ ਤੇ ਈਸਾਈ ਜੋ ਇਸ ਦੇਸ਼ ਵਿਚ ਵਸਦੇ ਹਨ, ਇਸ ਲਿਹਾਜ਼ ਨਾਲ ਇਕ ਕੌਮ ਹਨ। ਦੇਸ਼ ਦਾ ਸਾਂਝਾ ਲਾਭ ਇਨ੍ਹਾਂ ਸਾਰਿਆਂ ਦਾ ਲਾਭ ਹੋਵੇਗਾ। ਉਹ ਸਮਾਂ ਲੰਘ ਗਿਆ ਹੈ ਜਦ ਕੇਵਲ ਮਜ਼੍ਹਬੀ ਮਤਭੇਦ ਕਰ ਕੇ ਕਿਸੇ ਦੇਸ਼ ਦੇ ਵਸਨੀਕ ਦੋ ਭਿੰਨ ਭਿੰਨ ਕੌਮਾਂ ਹੋਣ"।

ਇਕ ਮੌਕੇ ਤੇ ਹੋਰ ਉਸ ਨੇ ਕਿਹਾ ਸੀ—'ਜਿਸ ਤਰ੍ਹਾਂ

ਆਰੀਯਨ ਲੋਕਾਂ ਨੂੰ ਹਿੰਦੂ ਕਿਹਾ ਜਾਂਦਾ ਹੈ, ਇਸੇ ਤਰਾਂ ਮੁਸ਼ਲਮਾਨ ਵੀ ਹਿੰਦੂ ਹਨ। ਕਿਉਂਕਿ ਉਹ ਵੀ ਹਿੰਦੁਸਤਾਨ ਦੇ ਵਸਨੀਕ ਹਨ।

ਇਕ ਵੇਰ ਪੰਜਾਬ ਦੇ ਹਿੰਦੂਆਂ ਨੂੰ ਸੰਬੋਧਨ ਕਰਦੇ ਹੋਏ ਸਰ ਸਯਦ ਨੇ ਕਿਹਾ ਸੀ-"ਹਿੰਦੂ ਸ਼ਬਦ ਜੋ ਤੁਸੀਂ ਅਪਣੇ ਲਈ ਵਰਤਦੇ ਹੋ, ਮੇਰੀ ਰਾਇ ਵਿਚ ਠੀਕ ਨਹੀ, ਕਿਉਂ ਕਿ ਮੇਰੇ ਖ਼ਿਆਲ ਵਿਚ ਇਹ ਕੋਈ ਮਜ਼ਬੀ ਸ਼ਬਦ ਨਹੀ। ਹਿੰਦੁਸਤਾਨ ਦਾ ਹਰ ਇਕ ਵਸਨੀਕ ਅਪਣੇ ਆਪਨੂੰ ਹਿੰਦੂ ਅਖਵਾ ਸਕਦਾ ਹੈ।"

ਸਿਆਣੇ ਅੰਗਰੇਜ਼ ਉਸ ਦੇ ਇਨ੍ਹਾਂ ਖਿਆਲਾਂ ਨੂੰ ਬਦਲਣਾ ਚਾਹੁੰਦੇ ਸਨ। ੧੮੮੩ ਵਿਚ ਇਕ ਅੰਗਰੇਜ਼ ਮਿ: ਬੈਕ ( Beck ) ਅਲੀਗੜ੍ਹ ਕਾਲਜ ਦਾ ਪ੍ਰਿੰਸੀਪਲ ਬਣ ਕੇ ਆਇਆ। ਉਸ ਵਕਤ ਕਾਲਜਾਂ ਦੇ ਅੰਗਰੇਜ਼ ਪ੍ਰਿੰਸੀਪਲ ਪੜ੍ਹਾਈ ਦੇ ਨਾਲ ਕਈ ਪੁਲੀਟੀਕਲ ਮਿਸ਼ਨ ਵੀ ਪੂਰੇ ਕਰਦੇ ਸਨ। ਉਹ ਗੌਰਮਿੰਟ ਦੀ ਏਜੰਸੀ ਹੁੰਦੇ ਸਨ। ਜਿਸ ਕਾਲਜ ਦਾ ਪ੍ਰਿੰਸੀਪਲ ਅੰਗਰੇਜ ਹੁੰਦਾ ਸੀ, ਉਸਨੂੰ ਛੇਤੀ ਸਰਕਾਰੀ ਗਰਾਂਟ ਮਿਲ ਜਾਂਦੀ ਸੀ। ਦੂਸਰੇ ਉਸ ਕਾਲਜ ਦੇ ਵਿਦਯਾਰਥੀ ਸਰਕਾਰੀ ਨੌਕਰੀਆਂ ਵਿਚ ਲਏ ਜਾਂਦੇ ਸਨ। ਮਿ: ਬੈਕ ੧੮੮੩ ਤੋਂ ਸੰਨ ੧੮੯੯ ਤਕ ਅਲੀ ਗੜ੍ਹ ਕਾਲਜ ਦਾ ਪ੍ਰਿੰਸੀਪਲ ਰਿਹਾ। ਇਸ ਸਮੇਂ ਵਿਚ ਉਸਨੇ ਸਰ ਸਯਦ ਦੇ ਸਾਂਝੀ ਕੌਮੀਅਤ ਦੇ ਖਿਆਲਾਂ ਨੂੰ ਬਦਲਨ, ਉਸਨੂੰ ਕਾਂਗਰਸ ਦੇ ਵਿਰੁਧ ਖੜਾ ਕਰਨ ਅਤੇ ਮੁਸਲਮਾਨ ਵਿਦਯਾਰਥੀਆਂ ਵਿਚ ਫਿਰਕੂ ਜ਼ਹਿਰ ਪੈਦਾ ਕਰਨ ਲਈ ਭਾਰੀ ਕੰਮ ਕੀਤਾ। ਉਨ੍ਹਾਂ ਦਿਨਾਂ ਵਿਚ ਬੰਗਾਲੀ ਵਧੇਰੇ ਪੜ੍ਹੇ ਲਿਖੇ ਹੋਣ ਕਰਕੇ ਕੌਮੀ ਲਹਿਰ ਵਿਚ ਵਧ ਚੜ੍ਹਕੇ ਹਿੱਸਾ ਲੈਂਦੇ ਸਨ। ਸਰ ਸਯਦ ਅਹਿਮਦ ਬੰਗਾਲੀਆਂ ਨੂੰ ਚੰਗਾ ਸਮਝਦਾ ਸੀ। ਮਿ: ਬੈਕ ਨੇ ਸਭ ਤੋਂ ਪਹਿਲੇ ਅਲੀ ਗੜ੍ਹ ਕਾਲਜ ਦੇ ਗਜ਼ਟ ਦਾ ਪ੍ਰਬੰਧ ਆਪਣੇ ਹੱਥ ਵਿਚ ਲੈਕੇ ਉਸ ਵਿਚ ਬੰਗਾਲੀਆਂ ਦੀ ਵਿਰੋਧਤਾ ਸ਼ੁਰੂ ਕੀਤੀ। ਸਰ ਸਯਦ ਤੇ ਬੰਗਾਲੀਆਂ ਵਿਚਕਾਰ ਫੁਟ ਪਾਈ। ਇਸ ਕੁਟਲ ਨੀਤੀ ਦਾ ਮੰਤਵ ਸਰ ਸਯਦ ਨੂੰ ਹਿੰਦੁਸਤਾਨ ਦੀ ਰਾਜਨੀਤੀ ਨਾਲੋਂ ਵਖ ਕਰਨਾ ਸੀ।

ਕਾਂਗ੍ਰਸ ਦਾ ਪਹਿਲਾ ਸਮਾਗਮ ੧੮੮੫ ਵਿਚ ਮਿ: ਬੈਨਰ ਦੀ ਪ੍ਰਧਾਨਗੀ ਹੇਠ ਬੰਬਈ ਵਿਚ, ਦੂਸਰਾ ਕਲਕੱਤੇ ਵਿਚ ਤੇ ਤੀਸਰਾ ੧੮੮੭ ਵਿਚ ਬਦਰੁ ਦੀਨ ਤਾਇਬ ਜੀ ਦੀ ਪ੍ਰਧਾਨਗੀ ਹੇਠ ਮਦਰਾਸ ਵਿਚ ਹੋਇਆ। ਮਦਰਾਸ ਦੇ ਸਮਾਗਮ ਵਿਚ ਕਾਫ਼ੀ ਮੁਸਲਮਾਨ ਸ਼ਾਮਲ ਹੋਏ, ਕਾਂਗਰਸ ਦੇ ਇਨ੍ਹਾਂ ਸਮਾਗਮਾਂ ਵਿਚ ਕੋਈ ਗੱਲ ਐਸੀ ਨਾ ਹੋਈ, ਜਿਸਦਾ ਵਿਰੋਧ ਮੁਸਲਮਾਨਾਂ ਵਲੋਂ ਕੀਤਾ ਜਾਂਦਾ।

ਲਾਰਡ ਡਫ਼ਰਨ ਨੇ ਸਰ ਸਯਦ ਅਹਿਮਦ ਨੂੰ ਕਾਂਗਰਸ ਦੇ ਵਿਰੁਧ ਖੜਾ ਕੀਤਾ।

ਮਿ: ਬੈਕ ਦੀ ਪ੍ਰੇਰਨਾ ਨਾਲ ਸਰਸਯਦ ਨੇ ਇਕ ਮੁਸਲਿਮਕਾਂਗ੍ਰਸ ਕਾਇਮ ਕੀਤੀ। ਮਦਰਾਸ ਕਾਂਗਰਸ ਦੇ ਸਮੇਂ ਇਸਦਾ ਜਲਸਾ ਲਖਨਊ ਵਿਚ ਕੀਤਾ ਗਿਆ। ੧੮ ਦਸੰਬਰ ੧੮੮੭ ਨੂੰ ਸਰ ਸਯਦ ਅਹਿਮਦ ਨੇ ਲਖਨਊ ਵਿਚ ਪਹਿਲੀ ਤਕਰੀਰ ਕਾਂਗਰਸ ਦੇ ਵਿਰੁਧ ਕੀਤੀ। ਉਸਨੇ ਅਵਧ ਦੇ ਤਅਲੁਕੇਦਾਰਾਂ, ਵੱਡੇ ਜ਼ਿਮੀਦਾਰਾਂ, ਫ਼ੌਜੀ ਅਫ਼ਸਰਾਂ, ਸ੍ਰਕਾਰੀ ਨੌਕਰਾਂ ਤੇ ਵਕੀਲਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ:- "ਮੁਸਲਮਾਨਾਂ ਨੂੰ ਕਾਂਗਰਸ ਤੋਂ ਅਡ ਰਹਿਣਾ ਚਾਹੀਦਾ ਹੈ, ਤਾਕਿ ਉਨ੍ਹਾਂ ਵਿਰੁਧ ਰਾਜ ਦ੍ਰੋਹੀ ਹੋਣ ਦਾ ਸ਼ੱਕ ਨਾ ਕੀਤਾ ਜਾ ਸਕੇ।"

ਮਾਰਚ ੧੮੮੮ ਵਿਚ ਸਰ ਆਕਲੈਂਡ ਕਾਲਵਿਨ ਗ੍ਵਰਨਰ ਯੂ. ਪੀ. ਅਲੀ ਗੜ੍ਹ ਕਾਲਜ ਵਿਚ ਗਿਆ। ਉਸਨੇ ਸਰ ਸਯਦ ਨੂੰ ਕਾਂਗਰਸ ਦੇ ਵਿਰੁਧ ਹੋਰ ਚੁਕਿਆ, ਵਿਦਯਾਰਥੀਆਂ ਵਿਚ ਵੀ ਪ੍ਰਾਪੇਗੰਡਾ ਕੀਤਾ, ਜਿਸ ਕਰਕੇ ਅਪ੍ਰੈਲ ੧੮੮੮ ਵਿਚ ਸਰ ਸਯਦ ਅਹਿਮਦ ਨੇ ਕਾਂਗਰਸ ਦੇ ਵਿਰੁਧ ਦੂਸਰੀ ਤਕਰੀਰ ਮੇਰਠ ਵਿਚ ਕੀਤੀ। 'ਉਸਨੇ ਮੁਸਲਮਾਨਾਂ ਦੀਆਂ ਕਾਂਗਰਸ ਵਲ ਵਧ ਰਹੀਆਂ ਰੁਚੀਆਂ ਨੂੰ ਇਕ ਦਮ ਰੋਕ ਦਿਤਾ†' ।

---

†ਮੌਲਾਨਾ ਮੁਹੰਮਦ ਅਲੀ ਪ੍ਰਧਾਨ ਕੋਕਾਨਾਡਾ ਕਾਂਗਰਸ ੧੯੨੩, ਦਾ ਪ੍ਰਧਾਨਗੀ ਪਤ੍ਰ।

ਕਾਂਗਰਸ ਦਾ ਸਮਾਗਰਮ ਅਲਾਹਬਾਦ ਵਿਚ ਹੋਣਾ ਸੀ। ਸਰ ਆਕਲੈਂਡ ਕਾਲਵਿਨ ਨੇ ਉਸਨੂੰ ਰੋਕਣ ਦਾ ਬਥੇਰਾ ਜਤਨ ਕੀਤਾ। ਲਾਰਡ ਡਫਰਨ ਵੀ ਕਾਂਗਰਸ ਦਾ ਵਿਰੋਧੀ ਸੀ। ਪਰ ਉਨ੍ਹਾਂ ਦੀ ਕੋਈ ਦਾਲ ਨਾ ਗਲੀ। ਇਤਨਾ ਜ਼ਰੂਰ ਹੋਇਆ ਕਿ ਅੰਗਰੇਜ਼ ਨੇ ਸਰ ਸਯਦ ਅਹਿਮਦ ਨੂੰ ਕਾਂਗਰਸ ਦੇ ਵਿਰੁਧ ਖੜਾ ਕਰ ਦਿਤਾ। ਕੁਝ ਖਰੀਦੇ ਹੋਏ ਮੌਲਵੀਆਂ ਪਾਸੋਂ ਫਤਵਾ ਦਿਵਾਇਆ ਗਿਆ ਜਿਸ ਵਿਚ ਮੁਸਲਮਾਨਾਂ ਨੂੰ ਕਿਹਾ ਗਿਆ ਸੀ ਕਿ ਉਹ ਕਾਂਗ-। ਰਸ ਵਿਚ ਨਾ ਸ਼ਾਮਲ ਹੋਣ। ਇਸ ਪਿਛਾਂਹ ਖਿਚੂ ਫਤਵੇ ਦੇ ਵਿਰੁਧ ਮੌਲਵੀ ਅਬਦੁਲ ਕਾਦਰ ਲੁਧਿਆਣਵੀ, ਲੁਧਿਆਣਾ, ਜਲੰਧਰ, ਹੁਸ਼ਿਆਰ ਪੁਰ, ਕਪੂਰਥਲਾ, ਅੰਮ੍ਰਿਤਸਰ, ਕਸੂਰ, ਫੀਰੋਜ-ਪੁਰ, ਗੁਜਰਾਤ, ਦਿਲੀ, ਰਾਮ ਪੁਰ, ਮੁਜ਼ਫਰ ਨਗਰ. ਬਰੇਲੀ, ਮੁਰਾਦਾ-ਬਾਦ, ਜੌਨ ਪੁਰ, ਬੁਗਦਾਦ ਤੇ ਮਦੀਨੇ ਤਕ ਦੇ ਉਲਮਾਵਾਂ ਨੇ ਇਕ ਫਤਵਾ ਦਿਤਾ, ਜਿਸ ਵਿਚ ਕਿਹਾ ਗਿਆ:–

"ਦੁਨਆਵੀ ਕੰਮਾਂ ਵਿਚ ਮੁਸਲਮਾਨਾਂ ਨੂੰ ਹਿੰਦੂਆਂ ਅਤੇ ਕਾਂਗ੍ਰਸ ਨਾਲ ਮਿਲਕੇ ਕੰਮ ਕਰਨ ਦੀ ਆਗਿਆ ਹੈ÷"।

ਇਕ ਪਾਸੇ ਸਰ ਸਯਦ ਅੰਗਰੇਜ਼ਾਂ ਦੀ ਚੁਕ ਵਿਚ ਆ ਕੇ ਕਾਂਗ੍ਰਸ ਦੀ ਵਿਰੋਧਤਾ ਕਰ ਰਿਹਾ ਸੀ, ਦੂਸਰੇ ਪਾਸੇ ਬੰਬਈ ਤੇ ਮਦਰਾਸ ਦੇ ਮੁਸਲਮਾਨ ਬਦਰੁ ਦੀਨ ਤਾਇਬ, ਅਲੀ ਮੁਹੰਮਦ ਭੀਮ ਜੀ, ਅਤੇ ਹਿਮਤੁਲਾ ਸਿਆਨੀ ਦੀ ਅਗਵਾਈ ਹੇਠ ਕਾਂਗਰਸ ਨਾਲ ਮਿਲ ਕੇ ਕੰਮ ਕਰਨ ਦੇ ਹਾਮੀ ਸਨ।

ਮਿ: ਬੈਕ ਦੇ ਯਤਨ ਨਾਲ ਅਗਸਤ ੧੮੮੮ ਨੂੰ ਅਲੀਗੜ੍ਹ ਵਿਚ ਇਕ 'ਸਾਂਝੀ ਹਿੰਦੁਸਤਾਨੀ ਦੇਸ਼ ਭਗਤ ਸਭਾ' ਬਣੀ। ਜਿਸ ਨੇ ਕਾਂਗਰਸ ਦੀ ਵਿਰੋਧਤਾ ਕੀਤੀ। ਇਸ ਸਭਾ ਨੇ ਇਹ ਪ੍ਰਚਾਰ ਕੀਤਾ ਕਿ ਹਿੰਦੂਆਂ ਮੁਸਲਮਾਨਾਂ ਦੀ ਜਥੇਬੰਦੀਆਂ ਕਾਂਗਰਸ ਨਾਲ ਬਿਲਕੁਲ ਸਹਿਮਤ

---

÷ ਵੰਡਿਆ ਹੋਇਆ ਹਿੰਦੁਸਤਾਨ ਪੰਨਾ ੧੦੩

ਨਹੀਂ । ਇਸ ਦੀ ਇਕ ਸ਼ਾਖ ਲੰਡਨ ਵਿਚ ਮਿ: ਮੋਰੀਸਨ (ਬੈਕ ਤੋਂ ਪਿਛੋਂ ਅਲੀ ਗੜ੍ਹ ਕਾਲਜ ਦੇ ਬਣਨ ਵਾਲੇ ਪ੍ਰਿੰਸੀਪਲ) ਦੇ ਘਰ ਖੋਹਲੀ ਗਈ।

੧੮੮੮ ਵਿਚ ਮਿ: ਬ੍ਰੈਡਲਾ ਨੇ ਪਾਰਲੀ ਮੈਂਟ ਵਿਚ ਇਕ ਬਿਲ ਪੇਸ਼ ਕੀਤਾ, ਜਿਸਦਾ ਮਕਸਦ ਹਿੰਦੁਸਤਾਨ ਵਿਚ ਪੰਚੈਤੀ ਰਾਜ ਪ੍ਰਬੰਧ ਦੇਣਾ ਸੀ । ਮਿ: ਬੈਕ ਨੇ ਇਸ ਬਿਲ ਦੇ ਵਿਰੁਧ ਇਕ ਮੈਜਰ ਨਾਮਾ ਤਿਆਰ ਕਰਵਾਇਆ। ਜਿਸ ਵਿਚ ਕਿਹਾ ਗਿਆ ਕਿ ਪੰਚੈਤੀ ਰਾਜ ਪ੍ਰਬੰਧ ਹਿੰਦੁਸਤਾਨ ਦੇ ਅਨਕੂਲ ਨਹੀਂ । ਉਸ ਨੇ ਅਲੀ ਗੜ੍ਹ ਕਾਲਜ ਦੇ ਵਿਦਯਾਰਥੀਆਂ ਦੇ ਜਥੇ ਬਾਹਿਰ ਭੇਜ ਕੇ ਇਸ ਮੈਜਰਨਾਮੇ ਪਰ ਦਸਖਤ ਕਰਾਏ। ਬੈਕ ਆਪ ਇਕ ਜਥਾ ਲੈ ਕੇ ਦਿਲੀ ਗਿਆ। ਆਪ ਵੱਡੀ ਮਸੀਤ ਦੀਆਂ ਪਉੜੀਆਂ ਵਿਚ ਬੈਠ ਗਿਆ ਅਤੇ ਵਿਦਿ-ਆਰਥੀਆਂ ਨੂੰ ਮਸੀਤ ਦੇ ਅੰਦਰ ਮੈਜਰਨਾਮੇ ਪਰ ਹਸਤਾਖਰ ਕਰਾਉਣ ਲਈ ਭੇਜਿਆ। ਉਨ੍ਹਾਂ ਨੂੰ ਇਹ ਕਿਹਾ ਗਿਆ ਕਿ ਹਿੰਦੂ ਗਊ-ਬੱਧ ਰੋਕਣਾਂ ਚਾਹੁੰਦੇ ਹਨ, ਇਸ ਲਈ ਮੁਸਲਮਾਨਾਂ ਨੂੰ ਇਸ ਮੈਜਰਨਾਮੇ ਪਰ ਹਸਤਾਖਰ ਕਰਨੇ ਚਾਹੀਦੇ ਹਨ । ਇਸ ਤਰਾਂ ਬੈਕ ਨੇ ਦਿਲੀ ਵਿਚੋਂ ੨੦੭੩੫ ਮੁਸਲਮਾਨਾਂ ਦੇ ਦਸਖਤ ਪ੍ਰਾਪਤ ਕੀਤੇ । ਮੈਜਰ-ਨਾਮੇ ਪਰ ਪੰਜਾਹ ਹਜ਼ਾਰ ਦੇ ਦਸਖਤ ਕਰਾਕੇ ਬ੍ਰੈਡਲਾ ਬਿਲ ਦੇ ਵਿਰੁਧ ਇੰਗਲੈਂਡ ਭੇਜੇ ਗਏ।

੧੮੮੫ ਵਿਚ ਮਿ: ਬੈਕ ਨੇ ਮੁਲਮਾਨ ਨੌਜਵਾਨਾਂ ਦੀ ਇਕ ਡੀਫੈਂਸ ਐਸੋਸੀਏਸ਼ਨ ਬਣਾਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਵਕਤ ਹਿੰਦੂ ਵਧੇਰੇ ਪੜ੍ਹੇ ਲਿਖੇ ਹੋਣ ਕਰਕੇ ਸ੍ਰਕਾਰੀ ਨੌਕਰੀਆਂ ਵਿਚ ਅੱਗੇ ਅਤੇ ਆਰਥਿਕ ਤੌਰ ਤੇ ਉਚੇ ਸਨ। ਮੁਸਲਮਾਨ ਵਿਦਿਅਕ ਤੇ ਆਰ-ਥਿਕ ਲਿਹਾਜ਼ ਨਾਲ ਬਹੁਤ ਪਛੜੇ ਹੋਏ ਸ਼ਨ। ਸਰ ਸਯਦ ਨੇ ਅਲੀ ਗੜ੍ਹ ਕਾਲਜ ਜਾਰੀ ਕਰਕੇ ਮੁਸਲਮਾਨਾਂ ਦੀ ਵਿਦਿਅਕ ਹਾਲਤ ਨੂੰ ਬਿਹਤਰ ਬਨਾਉਣ ਦਾ ਜਤਨ ਕੀਤਾ, ਪਰ ਅਲੀ ਗੜ੍ਹ ਕਾਲਜ ਵਿਚ ਮਿ: ਬੈਕ ਦੀ ਨਿਗਰਾਨੀ ਹੇਠ ਨੌਜੁਆਨਾਂ ਦੀ ਜੋ ਪਨੀਰੀ ਤਿਆਰ

ਕੀਤੀ ਗਈ, ਉਸਨੇ ਅੰਗ੍ਰੇਜ਼ ਦੀ ਗੁਲਾਮੀ ਨੂੰ ਬਰਕਤ ਸਮਝਿਆ। ਹਿੰਦੂ ਪੜ੍ਹ ਲਿਖਕੇ ਦੇਸ਼ ਦੀ ਆਜ਼ਾਦੀ ਦੇ ਹਾਮੀ ਬਣੇ। ਅੰਗਰੇਜ਼ੀ ਰਾਜ ਦੇ ਦੋਸ਼ ਕਢਣ ਲਗ ਪਏ। ਪਰ ਮੁਸਲਮਾਨ ਫਿਰਕੂ ਜ਼ਹਿਰ ਤੋਂ ਮੁਤਾਸਰ ਹੋਕੇ ਬ੍ਰਿਟਸ਼ ਰਾਜ ਨੂੰ ਇਕ ਰਹਿਮਤ ਸਮਝਣ ਲਗ ਪਏ। ਉਸਦਾ ਨਤੀਜਾ ਦੇਸ ਦੀ ਆਜ਼ਾਦੀ ਤੇ ਸਾਂਝੀ ਕੌਮੀਅਤ ਲਈ ਬੜਾ ਖਤਰਨਾਕ ਹੋਇਆ।

੧੮੯੮ ਵਿਚ ਸਰ ਸਯਦ ਅਹਿਮਦ ਦਾ ਦੇਹਾਂਤ ਹੋ ਗਿਆ। ਉਸਦੇ ਇਕ ਸਾਲ ਪਿਛੋਂ ਮਿ: ਬੈਕ ਵੀ ਮਰ ਗਿਆ। ਬੈਕ ਦੀ ਥਾਂ ਮਿ: ਮੋਰੀਸਨ ਅਲੀ ਗੜ੍ਹ ਕਾਲਜ ਦਾ ਪ੍ਰਿੰਸੀਪਲ ਬਣ ਕੇ ਆਇਆ, ਉਸਨੇ ਮੁਸਲਮਾਨਾਂ ਨੂੰ ਰਾਜਨੀਤੀ ਨਾਲੋਂ ਵਖ ਰਹਿਣ ਦਾ ਉਪਦੇਸ਼ ਕੀਤਾ। ਹਿੰਦੀ ਤੇ ਉਰਦੂ ਦਾ ਝਗੜਾ ਚਲਾਇਆ।

**ਫ਼ਿਰਕੂ ਵੰਡੀਆਂ ਦਾ ਅਰੰਭ**-੧੮੯੨ ਵਿਚ ਪਾਰਲੀਮੈਂਟ ਨੇ ਇੰਡੀਅਨ ਕੌਂਸਲ ਐਕਟ ਪਾਸ ਕੀਤਾ, ਇਸ ਵਿਚ ਚੋਣਾਂ ਦਾ ਅਸੂਲ ਤੇ ਨਾ ਮੰਨਿਆ, ਪਰ ਮਿਉਂਸਪਲ ਕਮੇਟੀਆਂ ਤੇ ਡਿਸਟ੍ਰਿਕਟ ਬੋਰਡਾਂ ਦੇ ਚੁਣੇ ਹੋਏ ਪ੍ਰਤੀਨਿਧਿ ਲੈਕੇ ਲੈਜਸਲੇਚਰ ਬਨਾਉਣੀ ਪ੍ਰਵਾਨ ਕਰ ਲਈ ਗਈ।

ਇਸ ਐਕਟ ਵਿਚ ਫਿਰਕੂ ਵੰਡ ਦਾ ਕੋਈ ਜ਼ਿਕਰ ਨਹੀਂ ਸੀ, ਪਰ ਐਕਟ ਨੂੰ ਲਾਗੂ ਕਰਨ ਅਤੇ ਨਿਯਮ ਉਪਨਿਯਮਾਂ ਵਿਚ ਗੁਪਤ ਢੰਗ ਨਾਲ ਮੁਸਲਮਾਨਾਂ ਨੂੰ ਵਖਰੀ ਪ੍ਰਤੀਨਿਧਤਾ ਦੇਕੇ ਅੱਡ ਕਰਨ ਦਾ ਯਤਨ ਕੀਤਾ ਗਿਆ। ਲਾਰਡ ਡਫ਼ਰਨ ਦਾ ਇਸ ਵਿਚ ਕਾਫ਼ੀ ਹੱਥ ਸੀ।*

**ਬੰਗਾਲ ਦੀ ਵੰਡ**-ਉਸ ਵਕਤ ਕਲਕੱਤਾ ਹਿੰਦੁਸਤਾਨ ਦੀ ਰਾਜਧਾਨੀ ਅਤੇ ਸਾਰੀਆਂ ਰਾਜਨੀਤਕ ਸਰਗਰਮੀਆਂ ਦਾ ਕੇਂਦਰ

---

*ਥਾਟਸ ਔਨ ਪਾਕਿਸਤਾਨ ਪੰਨਾ ੨੪੬

ਸੀ। ਉਸਦਾ ਪ੍ਰਭਾਵ ਪੂਰਬੀ ਤੇ ਉਤਰ ਪੱਛਮੀ ਹਿੰਦੁਸਤਾਨ ਤੇ ਪੈਂਦਾ ਸੀ। ਲਾਰਡ ਕਰਜ਼ਨ ਨੇ ਇਕ ਤੇ ਕਲਕੱਤਾ ਮਿਉਂਸਪੈਲਟੀ ਵਿਚ ਸਰਕਾਰੀ ਅਫ਼ਸਰ ਵਧਾਉਣ ਦਾ ਯਤਨ ਕੀਤਾ, ਦੂਸਰੇ ਦਸੰਬਰ ੧੯੦੩ ਵਿਚ ਤਕਸੀਮ ਬੰਗਾਲ ਦੀ ਸਕੀਮ ਪੇਸ਼ ਕੀਤੀ। ਜਿਸਦਾ ਮੰਤਵ ਇਹ ਸੀ ਕਿ ਬੰਗਾਲ ਵਿਚੋਂ ਮੁਸਲਿਮ ਬਹੁਸੰਮਤੀ ਦੇ ਇਲਾਕੇ-ਚਿਟਾ ਗਾਂਉ ਤੇ ਢਾਕੇ ਦੇ ਡੀਵੀਜਨ ਕੱਟਕੇ ਆਸਾਮ ਨਾਲ ਮਿਲਾਏ ਜਾਣ। ਪੂਰਬੀ ਬੰਗਾਲ ਤੇ ਆਸਾਮ ਦਾ ਕੁਝ ਇਲਾਕਾ ਮਿਲਾਕੇ ਮੁਸਲਮ ਬਹੁਸੰਮਤੀ ਦਾ ਇਕ ਵਖਰਾ ਇਲਾਕਾ ਬਣਾ ਦਿਤਾ ਜਾਵੇ। ਇਸਦੇ ਵਿਰੁਧ ਬੰਗਾਲ ਤੇ ਸਾਰੇ ਹਿੰਦੁਸਤਾਨ ਵਿਚ ਸਖਤ ਅੰਦੋਲਨ ਹੋਇਆ। ਢਾਕੇ ਦੇ ਨਵਾਬ ਸਲੀਮੁਲਾ ਨੇ ਵੀ ਇਸਦੀ ਵਿਰੋਧਤਾ ਕੀਤੀ। ਲਾਰਡ ਕਰਜਨ ਨੂੰ ਇਸੇ ਖਲਜਗਣ ਵਿਚ ਜਾਣਾ ਪਿਆ। ੧੯੧੧ ਵਿਚ ਦਿਲੀ ਦਰਬਾਰ ਸਮੇਂ ਇਸ ਸਕੀਮ ਦਾ ਭੋਗ ਪਾਇਆ ਗਿਆ।

ਨਵੰਬਰ ੧੯੦੫ ਵਿਚ ਲਾਰਡ ਮਿੰਟੋ ਵਾਇਸਰਾਏ ਬਣਕੇ ਆਇਆ। ਉਸਨੇ ਤੇ ਰਾਜਿਆਂ ਮਹਾਰਾਜਿਆਂ ਦੀ ਇਕ ਸਭਾ ਕਾਂਗਰਸ ਦੇ ਮੁਕਾਬਲੇ ਤੇ ਖੜੀ ਕਰਨ ਦਾ ਯਤਨ ਕੀਤਾ। ਦੂਸਰੇ ਮੁਸਲਮਾਨਾਂ ਨੂੰ ਵਖ ਕਰਨ ਦੀ ਚਾਲ ਚਲੀ।

ਸਯਦ ਤੁਫ਼ੈਲ ਅਹਿਮਦ ਲਿਖਦਾ ਹੈ-'੩੦ ਜੁਲਾਈ ੧੯੦੬ ਨੂੰ ਹਾਜੀ ਮੁਹੰਮਦ ਇਸਮਾਈਲ ਖਾਂ ਸਾਹਿਬ ਰਈਸ ਅਲੀ ਗੜ੍ਹ ਜੋ ਉਨ੍ਹਾਂ ਦਿਨਾਂ ਵਿਚ ਨੈਨੀ ਤਾਲ ਵਿਚ ਅਫ਼ਸਰਾਂ ਦੇ ਬਹੁਤ ਨੇੜ ਰਹਿੰਦਾ ਸੀ, ਉਸਨੇ ਨਵਾਬ ਮੁਹੱਸਨੁਲ ਮੁਲਕ ਬਹਾਦਰ ਆਨਰੇਰੀ ਸਕਤ੍ਰ ਅਲੀ ਗੜ ਕਾਲਜ ਨੂੰ ਇਕ ਖਰੜਾ ਭੇਜਿਆ, ਜਿਸ ਵਿਚ ਲਿਖਆ ਸੀ ਕਿ ਮੁਸਲਮਾਨਾਂ ਨੂੰ ਵਖਰੇ ਅਧਿਕਾਰ ਮੰਗਣੇ ਚਾਹੀਦੇ ਹਨ। ਪੜ੍ਹੇ ਲਿਖੇ ਮੁਸਲਮਾਨਾਂ ਨੂੰ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਦਿਨਾਂ ਵਿਚ ਅਲੀ ਗੜ ਕਾਲਜ ਦਾ ਪ੍ਰਿੰਸੀਪਲ ਆਰਚ ਬਾਲਡ (Arch Bol ) ਸ਼ਿਮਲੇ ਵਿਚ ਛੁਟੀਆਂ ਕਟਣ ਗਿਆ ਹੋਇਆ ਸੀ ਅਤੇ ਵੱਡੇ ਅਫ਼ਸਰਾਂ ਨੂੰ ਮਿਲਦਾ ਜੁਲਦਾ ਸੀ। ਉਸਨੇ ਵਾਇਸਰਾਏ

ਦੇ ਪ੍ਰਾਈਵੇਟ ਸਕੱਤ੍ਰ ਨਾਲ ਗਲ ਬਾਤ ਕਰਕੇ ਇਹ ਤਜਵੀਜ਼ ਕੀਤੀ ਕਿ ਮੁਸਲਮਾਨਾਂ ਵਲੋਂ ਇਕ ਡੈਪੂਟੇਸ਼ਨ ਵਾਇਸਰਾਏ ਨੂੰ ਮਿਲੇ, ਇਸ ਗਲ ਬਾਤ ਦੇ ਪਿਛੋਂ ਆਰਚ ਬਾਲਡ ਨੇ ੧੦ ਅਗਸਤ ੧੯੦੬ ਨੂੰ ਇਕ ਖ਼ਤ ਨਵਾਬ ਮੁਹਸਨੁਲ ਮੁਲਕ ਨੂੰ ਲਿਖਆ। ਜੋ ਛਾਪਕੇ ਡੈਪੂਟੇ-ਸ਼ਨ ਦੇ ਮੈਂਬਰਾਂ ਵਿਚਵੰਡਿਆ ਗਿਆ। ਇਸ ਖਤ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਅਲੀ ਗੜ੍ਹ ਕਾਲਜ ਦਾ ਪ੍ਰਿੰਸੀਪਲ ਕਿਸ ਤਰਾਂ ਮੁਸਲਮਾਨਾਂ ਦੀ ਰਾਜ ਨੀਤਕ ਪਾਲਿਸੀ ਦੀ ਅਗਵਾਈ ਕਰ ਰਿਹਾ ਸੀ। ਉਸ ਖ਼ਤ ਦਾ ਹਰੇਕ ਸ਼ਬਦ ਬੜੇ ਗਹੁ ਨਾਲ ਵਾਚਣ ਵਾਲਾ ਹੈ:–

"ਕਰਨਲ ਡਲਨਪ ਸਾਹਿਬ (ਪ੍ਰਾਈਵੇਟ ਸਕੱਤ੍ਰ ਵਾਇਸਰਾਏ) ਨੇ ਮੈਨੂੰ ਲਿਖਆ ਹੈ ਕਿ ਵਾਇਸਰਾਇ ਮੁਸਲਮਾਨਾਂ ਦੇ ਡੈਪੂਟੇਸ਼ਨ ਦਾ ਸ੍ਵਾਗਤ ਕਰਨ ਲਈ ਤਿਆਰ ਹੈ। ਉਸ ਲਈ ਇਕ ਦਰਖਾਸਤ ਕਰਨ ਦੀ ਲੋੜ ਹੈ। ਜਿਸ ਵਿਚ ਇਨ੍ਹਾਂ ਗਲਾਂ ਦਾ ਖਿਆਲ ਰਖਿਆ ਜਾਵੇ; ਪਹਿਲੀ ਗਲ ਇਹ ਕਿ ਉਸ ਪਰ ਮੁਸਲਮਾਨ ਲੀਡਰਾਂ ਦੇ ਦਸਖਤ ਹੋਣ ਭਾਵੇਂ ਉਹ ਚੁਣੇ ਹੋਏ ਨਾ ਵੀ ਹੋਣ। ਦੂਸਰੇ ਡੈਪੂਟੇਸ਼ਨ ਦੇ ਮੈਂਬਰ ਕੌਣ ਕੌਣ ਹੋਣ, ਉਹ ਸਾਰੇ ਸੂਬਿਆਂ ਦੇ ਪ੍ਰਤੀਨਿਧ ਹੋਣੇ ਚਾਹੀਦੇ ਹਨ। ਤੀਸਰੇ ਐਡਰੈਸ ਵਿਚ ਕੀ ਗਲਾਂ ਹੋਣ, ਉਸ ਵਿਚ ਵਫ਼ਾਦਾਰੀ ਪ੍ਰਗਟ ਹੋਣੀ ਚਾਹੀਦੀ ਹੈ ਤੇ ਰਾਜਨੀਤਕ ਸੁਧਾਰ ਲਈ ਧੰਨਵਾਦ ਕਰਨਾ ਚਾਹੀਦਾ ਹੈ। ਪਰ ਇਹ ਵੀ ਦਸਣਾ ਚਾਹੀਦਾ ਹੈ ਕਿ ਚੋਣਾਂ ਨਾਲ ਮੁਸਲਮਾਨਾਂ ਨੂੰ ਚੋਟ ਲਗੇਗੀ। ਮੁਸਲਮਾਨਾਂ ਨੂੰ ਹਿੰਦੁਸਤਾਨ ਵਿਚ ਵੇਟਜ ਜਾਂ ਵਖਰੇ ਅਧਿਕਾਰ ਦੇਣ ਦੀ ਲੋੜ ਹੈ।

"ਮੇਰੀ ਜ਼ਾਤੀ ਰਾਇ ਹੈ ਕਿ ਮੁਸਲਮਾਨਾਂ ਨੂੰ ਨਾਮਜ਼ਦਗੀ ਦੇ ਢੰਗ ਦੀ ਪੁਸ਼ਟੀ ਕਰਨੀ ਚਾਹੀਦੀ ਹੈ। ਚੋਣਾਂ ਵਿਚ ਉਨ੍ਹਾਂ ਨੂੰ ਪੂਰਾ ਹਿਸਾ ਮਿਲਣਾ ਕਠਨ ਹੈ। ਇਨ੍ਹਾਂ ਸਾਰੀਆਂ ਗਲਾਂ ਵਿਚ ਮੈਂ ਪਰਦੇ ਪਿਛੇ ਰਹਿਣਾ ਚਾਹੁੰਦਾ ਹਾਂ। ਇਹ ਯਤਨ ਤੁਹਾਡੇ ਵਲੋਂ ਹੋਣਾ ਚਾਹੀਦਾ ਹੈ ਤੁਹਾਨੂੰ ਪਤਾ ਹੈ ਕਿ ਮੈਂ ਮੁਸਲਮਾਨਾਂ ਦੀ ਭਲਿਆਈ ਲਈ ਕਿਤਨਾ ਬੇਚੈਨ ਹਾਂ। ਮੈਂ ਬੜੀ ਖੁਸ਼ੀ ਨਾਲ ਤੁਹਾਡੀ ਹਰ ਪ੍ਰਕਾਰ ਸਹਾਇਤਾ

ਕਰਾਂਗਾ, ਮੈਂ ਖਰੜਾ ਤਿਆਰ ਕਰਕੇ ਤੁਹਾਨੂੰ ਭੇਜ ਸਕਦਾ ਹਾਂ। ਜ
ਇਹ ਖਰੜਾ ਬੰਬਈ ਵਿਚ ਤਿਆਰ ਹੋਵੇ ਤਾਂ ਮੈਂ ਚੰਗੀ ਬੋਲੀ ਵਿਚ
ਖਰੜੇ ਲਿਖਣ ਦਾ ਢੰਗ ਜਾਣਦਾ ਹਾਂ ।

"ਨਵਾਬ ਸਾਹਿਬ ! ਚੇਤੇ ਰਖੋ ਕਿ ਜਿਤਨੀ ਛੇਤੀ ਇਹ ਕੰਮ ਹੋ
ਸਕੇ ਕਰਨਾ ਚਾਹੀਦਾ ਹੈ, ਇਸ ਵਿਚ ਲਾਭ ਹੈ।"

ਲਾਰਡ ਮਿੰਟੋ ਤੇ ਆਰਚਬਾਲਡ ਨੇ ਮੁਸਲਮਾਨਾਂ ਦੇ ਡੈਪੂਟੇਸ਼ਨ ਤੇ
ਵਖਰੀਆਂ ਮੰਗਾਂ ਦਾ ਖੜ-ਯੰਤਰ ਆਪ ਕਢਿਆ ਸੀ। ਇਸ ਆਰਚ
ਬਾਲਡ ਨੇ ਖਰੜਾ ਤਿਆਰ ਕੀਤਾ। ਜਿਸਨੂੰ ਲੈਕੇ ਮੁਸਲਮਾਨ ਪ੍ਰਤੀਨਿਧਾਂ
ਦਾ ਇਕ ਡੇਪੂਟੇਸ਼ਨ ਸਰ ਆਗਾ ਖਾਂ* ਦੀ ਅਗਵਾਈ ਹੇਠ
੧ ਅਕਤੂਬਰ ੧੯੦੬ ਨੂੰ ਸ਼ਿਮਲੇ ਵਿਚ ਵਾਇਸਰਾਏ ਨੂੰ ਮਿਲਆ।
ਲਾਰਡ ਮਿੰਟੋ ਨੇ ਮੁਸਲਮਾਨਾਂ ਨੂੰ ਖਾਸ ਅਧਿਕਾਰ ਤੇ ਵਖਰੀ
ਪ੍ਰਤੀਨਿਧਤਾ ਦੇਣ ਦਾ ਭਰੋਸਾ ਦਿਵਾਇਆ। ਉਸੇ ਦਿਨ 'ਲੰਡਨ
ਟਾਈਮਜ਼' ਵਿਚ ਮੁਸਲਮਾਨਾਂ ਦੀ ਸਿਆਣਪ ਪਰ ਲੰਮਾ ਚਉੜਾ
ਲੇਖ ਲਿਖਿਆ ਗਿਆ, ਇਸ ਵਿਚ ਦਸਿਆ ਗਿਆ ਕਿ ਹਿੰਦੁ-
ਸਤਾਨ ਵਿਚ ਮੁਸਲਮਾਨਾਂ ਲਈ ਯੂਰਪੀਨ ਢੰਗ ਦੀਆਂ ਚੋਣਾਂ ਠੀਕ
ਨਹੀਂ । ਕਿਉਂਕਿ ਇੰਗਲੈਂਡ ਵਾਂਗੂ ਉਥੇ ਇਕ ਕੌਮ ਨਹੀਂ, ਉਥੇ
ਬਹੁਤ ਸਾਰੇ ਮਤ ਹਨ । ਹੋਰ ਅਖਬਾਰਾਂ ਨੇ ਵੀ ਅਜਿਹੇ ਲੇਖ
ਲਿਖੇ। ਇਨ੍ਹਾਂ ਲੇਖਾਂ ਤੋਂ ਪ੍ਰਗਟ ਹੁੰਦਾ ਹੈ ਕਿ ਅੰਗਰੇਜ਼ੀ ਪ੍ਰੈਸ ਕਿਸ
ਤਰ੍ਹਾਂ ਹਿੰਦੁਸਤਾਨ ਵਿਚ ਕੌਮੀ ਏਕਤਾ ਨੂੰ ਦਿਲੀ ਰੰਜ ਤੇ ਪੀੜਾ
ਨਾਲ ਵੇਖਦਾ ਸੀ । ਮਜ਼ਬ ਦੇ ਆਧਾਰ ਤੇ ਕੌਮੀਅਤ ਨੂੰ ਟੁਕੜੇ
ਟੁਕੜੇ ਕਰਨ ਪਰ ਕਿਤਨਾ ਪ੍ਰਸੰਨ ਸੀ ।

---

*੧੯੦੩ ਵਿਚ ਬੰਗਾਲ ਵਿਚ ੩੦ ਲਖ ਆਦਮੀ ਭੁਖ ਨਾਲ
ਮਰੇ ਹਨ। ਸਰ ਆਗਾ ਖ਼ਾਂ ੧੯੪੬ ਵਿਚ ਆਪਣੀ ਡਾਇਆਮੰਡ
ਜੁਬਲੀ ਸਮੇਂ ੨੪੪½ ਪੌਂਡ ਹੀਰਿਆਂ ਤੇ ਮੋਤੀਆਂ ਨਾਲ
ਤੁਲਿਆ । ਮਿਲਾਪ ਲਾਹੌਰ ੮-੩-੪੬ ।

ਉਸ ਦਿਨ ਲੇਡੀ ਮਿੰਟੋ ਨੇ ਆਪਣੇ ਜਰਨਲ ਵਿਚ ਲਿਖਿਆ ਹੈ;–"ਅਜ ਸ਼ਾਮ ਨੂੰ ਮੈਨੂੰ ਇਕ ਅਫਸਰ ਦਾ ਖਤ ਮਿਲਿਆ ਹੈ; ਜਿਸ ਵਿਚ ਉਹ ਲਿਖਦਾ ਹੈ;–'ਮੈਂ ਆਪ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਅਜ ਇਕ ਬਹੁਤ ਵੱਡੀ ਘਟਨਾ ਅਤੇ ਰਾਜਨੀਤਕ ਸਿਆਣਪ ਦਾ ਇਕ ਕੰਮ ਹੋਇਆ ਹੈ, ਜੋ ਹਿੰਦੁਸਤਾਨ ਅਤੇ ਹਿੰਦੁਸਤਾਨ ਦੇ ਇਤਿਹਾਸ ਪਰ ਬਹੁਤ ਚਿਰ ਤਕ ਅਸਰ ਪਾਏਗਾ। ਇਸ ਨਾਲ ਛੇ ਕਰੋੜ ਆਦਮੀਆਂ (ਮੁਸਲਮਾਨਾਂ) ਨੂੰ ਸਾਜ਼ਸ਼ੀ ਵਿਰੋਧੀ ਧੜੇ (ਕਾਂਗਰਸ) ਨਾਲ ਸ਼ਾਮਲ ਹੋਣ ਤੋਂ ਵਖ ਕਰ ਲੀਤਾ ਗਿਆ ਹੈ।"

**ਮੁਸਲਿਮ ਲੀਗ ਦੀ ਕਾਇਮੀ**- ਇਸ ਡੈਪੂਟੇਸ਼ਨ ਦੇ ਬਾਅਦ ੯ ਨਵੰਬਰ ੧੯੦੬ ਨੂੰ ਨਵਾਬ ਸਲੀਮੁਲਾ ਨੇ ਦੇਸ ਦੇ ਮੁਖੀ ਮੁਸਲਮਾਨਾਂ ਨੂੰ ਇਕ ਗਸ਼ਤੀ ਚਿੱਠੀ ਭੇਜੀ। ਜਿਸ ਵਿਚ ਸਰਬ ਹਿੰਦ ਮੁਸਲਿਮ ਕਾਨਫ੍ਰੰਸ ਬਨਾਉਣ ਦੀ ਤਜਵੀਜ਼ ਕੀਤੀ ਗਈ। ਦਸੰਬਰ ਦੇ ਮਹੀਨੇ ਢਾਕੇ ਵਿਚ ਕਾਨਫ੍ਰੰਸ ਹੋਈ। ਉਸ ਵਿਚ ਮੁਸਲਿਮ ਲੀਗ ਕਾਇਮ ਕੀਤੀ ਗਈ। ਸਰ ਆਗ਼ਾ ਖਾਂ ਪ੍ਰਧਾਨ ਤੇ ਨਵਾਬ ਵਕਾਰੁਲ ਮੁਲਕ ਸਕੱਤ੍ਰ ਬਣਿਆ।

ਮੁਸਲਮਾਨ ਲੀਡਰਾਂ ਉਤੇ ਅੰਗਰੇਜ਼ ਦਾ ਜਾਦੂ ਚਲ ਚੁਕਾ ਸੀ, ਇਸ ਲਈ ਢਾਕੇ ਦੀ ਕਾਨਫ੍ਰੰਸ ਵਿਚ ਬੰਗਾਲ ਦੀ ਵੰਡ ਦੀ ਮੰਗ ਅਤੇ ਬਿਦੇਸ਼ੀ ਬਾਈਕਾਟ ਦੀ ਲਹਿਰ ਦੇ ਵਿਰੁਧ ਮਤੇ ਪਾਸ ਕੀਤੇ ਗਏ। 'ਲੰਡਨ ਟਾਈਮਜ਼' ਵਿਚ ਲੀਗ ਦੇ ਹੱਕ ਵਿਚ ਨੋਟ ਲਿਖੇ ਗਏ। ਉਸੇ ਸਾਲ ਹਿੰਦੂ ਮਹਾਂ ਸਭਾ ਵੀ ਕਾਇਮ ਹੋਈ।

ਮਿ: ਰੈਮਜ਼ੇ ਮੈਕਡਾਨਲਡ ਨੇ 'ਹਿੰਦੁਸਤਾਨ ਦੀ ਜਾਗ੍ਰਿਤ' ਨਾਮੇ ਪੁਸਤਕ ਵਿਚ ਲਿਖਿਆ ਹੈ;–"ਮੁਸਲਮਾਨ ਆਗੂ ਖਾਸ ਕਰ ਐਂਗਲੋਇੰਡੀਅਨ ਅਫਸਰਾਂ ਪਾਸੋਂ ਪ੍ਰੇਰਨਾ ਲੈਂਦੇ ਸਨ। ਇਹ ਅਫਸਰ ਸ਼ਿਮਲੇ ਤੇ ਲੰਡਨ ਵਿਚਕਾਰ ਤਾਰ ਹਿਲਾਉਂਦੇ ਸਨ।

ਮੁਸਲਮਾਨਾਂ ਦੇ ਵਿਸ਼ੇਸ਼ ਹਿਤੂ ਬਣ ਕੇ ਹਿੰਦੂਆਂ ਮੁਸਲਮਾਨਾਂ ਵਿਚ ਨਫਰਤ ਦਾ ਬੀਜ ਬੀਜਦੇ ਸਨ"।

**ਮਿੰਟੋ ਮਾਰਲੇ ਸਕੀਮ**-੧੯੦੯ ਵਿਚ ਅੰਗਰੇਜ਼ਾਂ ਨੇ ਹਿੰਦੁਸਤਾਨ ਨੂੰ 'ਮਿੰਟੋ ਮਾਰਲੇ ਸਕੀਮ' ਦਿਤੀ। ਇਹ ਸਕੀਮ ਲਾਰਡ ਮਿੰਟੋ ਵਾਇਸਰਾਇ ਹਿੰਦ ਤੇ ਮਿ: ਮਾਰਲੇ ਨੇ ਤਿਆਰ ਕੀਤੀ ਸੀ। ਇਸ ਅਨੁਸਾਰ ਮੁਸਲਮਾਨਾਂ ਨੂੰ 'ਘਟ ਗਿਣਤੀ' ਮੰਨ ਕੇ ਉਨ੍ਹਾਂ ਨੂੰ ਵੋਟਜ ਦਿਤਾ ਗਿਆ। ਕੌਂਸਲਾਂ ਵਿਚ ਵਖਰੀ ਪ੍ਰਤੀਨਿਧਤਾ ਤੇ ਵਖਰੇ ਚੋਣ ਅਧਿਕਾਰ ਦਿਤੇ ਗਏ। ਜਿਨ੍ਹਾਂ ਸੂਬਿਆਂ ਵਿਚ ਮੁਸਲਮਾਨਾਂ ਦੀ ਘਟ ਗਿਣਤੀ ਸੀ, ਉਨ੍ਹਾਂ ਵਿਚ ਵਸ਼ੇਸ਼ ਪ੍ਰਤੀਨਿਧਤਾ ਤੇ ਵਖਰੀਆਂ ਨੌਕਰੀਆਂ ਦੇਣ ਦਾ ਅਸੂਲ ਮੰਨ ਲਿਆ ਗਿਆ। ਸੰਨ ੧੮੯੨ ਵਿਚ 'ਇੰਡੀਅਨ ਕੌਂਸਲ ਐਕਟ' ਦੇ ਨਿਯਮਾਂ-ਉਪ-ਨਿਯਮਾਂ ਵਿਚ ਜਿਸ ਚੀਜ਼ ਨੂੰ ਲਾਰਡ ਡਫਰਨ ਨੇ ਗੁਪਤ ਢੰਗ ਨਾਲ ਦਾਖਲ ਕੀਤਾ ਸੀ, ਮਿੰਟੋ ਮਾਰਲੇ ਸਕੀਮ ਵਿਚ ਉਸਨੂੰ ਪ੍ਰਗਟ ਤੌਰ ਤੇ ਕੀਤਾ ਗਿਆ। ਉਸ ਵਕਤ ਪੰਜਾਬ ਅਤੇ ਸੀ. ਪੀ. ਵਿਚ ਲੈਜਿਸਲੇਟਿਵ ਕੌਂਸਲਾਂ ਨਹੀਂ ਸਨ, ਇਸ ਲਈ ਇਨ੍ਹਾਂ ਸਬੰਧੀ ਮੁਸਲਮਾਨਾਂ ਦੀ ਮੰਗ ਬਣੀ ਰਹੀ।

ਜਨਵਰੀ ੧੯੧੦ ਵਿਚ ਮੁਸਲਿਮ ਲੀਗ ਦਾ ਸਮਾਗਮ ਸਰ ਆਗ਼ਾ ਖਾਂ ਦੀ ਪ੍ਰਧਾਨਗੀ ਹੇਠ ਦਿਲੀ ਵਿਚ ਹੋਇਆ। ਜਿਸ ਵਿਚ ਮਿੰਟੋ ਮਾਰਲੇ ਸਕੀਮ ਅਨੁਸਾਰ ਮੁਸਲਮਾਨਾਂ ਨੂੰ ਵਖਰੇ ਅਧਿਕਾਰ ਦੇਣ ਪਰ ਅੰਗਰੇਜ਼ਾਂ ਦਾ ਧੰਨਵਾਦ ਕੀਤਾ ਗਿਆ।

ਸ੍ਰੀ ਕੇ. ਐਮ. ਮੁਣਸ਼ੀ ਦੀ ਰਾਇ ਹੈ ਕਿ ਮਿੰਟੋ ਮਾਰਲੇ ਸਕੀਮ ਉਸ ਸਾਂਝੇ ਕੌਮੀ ਜਜ਼ਬੇ ਦੇ ਵਿਰੁਧ ਇਕ ਤਹਿਰੀਕ ਸੀ, ਜੋ ਬੰਗਾਲ ਦੀ ਵੰਡ ਦੇ ਵਿਰੁਧ ਹਿੰਦੂਆਂ ਮੁਸਲਮਾਨਾਂ ਵਿਚ ਪੈਦਾ ਹੋਇਆ ਸੀ। (ਇੰਡੀਅਨ ਡੈੱਡਲਾਕ)

**ਅੰਗਰੇਜ਼ਾਂ ਵਿਰੁਧ ਜਜ਼ਬਾ**—ਦਸੰਬਰ ੧੯੧੧ ਵਿਚ ਜਾਰਜ ਪੰਚਮ ਨੇ ਦਿਲੀ ਦਰਬਾਰ ਸਮੇਂ ਬੰਗਾਲ ਦੀ ਵੰਡ ਖਤਮ ਕਰਨ ਦਾ ਐਲਾਨ ਕੀਤਾ। ਇਸ ਨਾਲ ਕਈ ਲੀਗੀਆਂ ਨੂੰ ਬੜਾ ਰੰਜ ਹੋਇਆ; ਕਿਉਂਕਿ ਉਹ ਬੰਗਾਲ ਵੰਡਣ ਦੀ ਮੰਗ ਕਰਦੇ ਸਨ। ਉਸ ਵਕਤ ਮੁਸਲਮਾਨਾਂ ਨੂੰ ਇਹ ਗੱਲ ਵੀ ਮਹਿਸੂਸ ਹੋਈ ਕਿ ਹਿੰਦੁਸਤਾਨ ਦੀ ਰਾਜ-ਬਣਤਰ ਵਿਚ ਉਨ੍ਹਾਂ ਲਈ ਵਖਰੇ ਚਲਣਾ ਕਠਨ ਹੈ। ਰਾਜਨੀਤਕ ਜਾਗ੍ਰਿਤ ਨਾਲ ਹਿੰਦੁਸਤਾਨ ਦੀ ਏਕਤਾ ਤੇ ਕਾਂਗਰਸ ਨਾਲ ਮਿਲ ਕੇ ਕੰਮ ਕਰਨ ਦਾ ਖਿਆਲ ਫਿਰ ਪੈਦਾ ਹੋਇਆ। ਤੁਰਕੀ ਅਤੇ ਈਰਾਨ ਦੀਆਂ ਕੌਮੀ ਲਹਿਰਾਂ ਨੇ ਵੀ ਕਈ ਮੁਸਲਮਾਨ ਨੌਜਵਾਨਾਂ ਵਿਚ ਕੌਮ-ਪ੍ਰਸਤੀ ਤੇ ਦੇਸ਼-ਭਗਤੀ ਦਾ ਜਜ਼ਬਾ ਪੈਦਾ ਕੀਤਾ। ਮੁਸਲਮਾਨ ਤੁਰਕੀ ਨੂੰ ਪ੍ਰਧਾਨ ਦੇਸ਼ ਤੇ ਖਲੀਫਾ ਤੁਰਕੀ ਨੂੰ ਆਗੂ ਸਮਝਦੇ ਸਨ, ਪੱਛਮੀ ਦੇਸ਼ ਤੁਰਕੀ ਨੂੰ 'ਯੂਰਪ ਦਾ ਬੀਮਾਰ' ਕਹਿੰਦੇ ਸਨ। ਕਿਉਂਕਿ ਤੁਰਕੀ ਸਮਾਜਕ, ਰਾਜਨੀਤਕ ਤੇ ਆਰਥਿਕ ਤੌਰ ਤੇ ਉਨ੍ਹਾਂ ਦੇਸ਼ਾਂ ਨਾਲੋਂ ਬਹੁਤ ਪਿਛੇ ਸੀ।

ਅੰਗਰੇਜ਼ਾਂ ਦੀ ਨੀਤੀ ਤੁਰਕੀ ਦੇ ਵਿਰੁਧ ਸੀ। ਤ੍ਰਪੋਲੀ ਤੇ ਬਲਕਾਨ ਦੀਆਂ ਲੜਾਈਆਂ ਨੇ ਮੁਸਲਮਾਨਾਂ ਨੂੰ ਦਸ ਦਿਤਾ ਕਿ ਅੰਗਰੇਜ਼ ਉਨ੍ਹਾਂ ਦਾ ਮਿਤਰ ਨਹੀਂ। ਇਸਦੇ ਵਿਰੁਧ ਹਿੰਦੁਸਤਾਨ ਦੇ ਮੁਸਲਮਾਨਾਂ ਵਿਚ ਇਕ ਲਹਿਰ ਚੱਲ ਪਈ। ਮੌਲਾਨਾ ਅਬੁਲ ਕਲਾਮ ਆਜ਼ਾਦ ਨੇ ਅਖਬਾਰ 'ਅਲ ਹਲਾਲ' ਜਾਰੀ ਕੀਤਾ। ਮੌ: ਮੁਹੰਮਦ ਅਲੀ ਨੇ ਅੰਗਰੇਜ਼ੀ ਵਿਚ 'ਕਾਮਰੇਡ' ਤੇ ਉਰਦੂ ਵਿਚ 'ਹਮਦਰਦ' ਕਢਿਆ। ਇਨ੍ਹਾਂ ਅਖਬਾਰਾਂ ਵਿਚ ਕੌਮ-ਪ੍ਰਸਤੀ, ਦੇਸ਼-ਭਗਤੀ, ਆਜ਼ਾਦੀ ਤੇ ਅੰਗਰੇਜ਼ਾਂ ਦੀ ਕੁਟਲ ਨੀਤੀ ਦੇ ਵਿਰੁਧ ਖਿਆਲ ਦਿਤੇ ਗਏ। ਮੌਲਾਨਾ ਜ਼ਫਰ ਅਲੀ ਦੇ 'ਜ਼ਿਮੀਦਾਰ' ਨੇ ਬਹੁਤ ਜਾਗ੍ਰਿਤ ਪੈਦਾ ਕੀਤੀ। ੧੯੧੨ ਵਿਚ ਡਾਕਟਰ ਅਨਸਾਰੀ ਦੀ ਅਗਵਾਈ ਹੇਠ ਇਕ ਮੈਡੀਕਲ ਮਿਸ਼ਨ ਤੁਰਕੀ ਭੇਜਿਆ ਗਿਆ।

ਮੁਸਲਮਾਨਾਂ ਵਿਚ ਕੌਮ-ਪ੍ਰਸਤੀ ਦੀ ਜੋ ਰੌ ਚਲ ਰਹੀ ਸੀ, ਉਸਦਾ ਮੁਸਲਿਮ ਲੀਗ ਉਤੇ ਵੀ ਅਸਰ ਪਿਆ। ਮਾਰਚ ੧੯੧੩ ਵਿਚ ਲੀਗ ਦਾ ਸਮਾਗਮ ਸਰ ਇਬਰਾਹੀਮ ਰਹਿਮਤੁਲਾ ਦੀ ਪ੍ਰਧਾਨਗੀ ਹੇਠ ਲਖਨਊ ਵਿਚ ਹੋਇਆ। ਜਿਸ ਵਿਚ ਲੀਗ ਦੀ ਬਣਤਰ ਵਿਚ ਸੰਸ਼ੋਧਨ ਕੀਤਾ ਗਿਆ। ਹਿੰਦੁਸਤਾਨ ਦੀ ਕੌਮੀ ਏਕਤਾ ਤੇ ਕਾਂਗਰਸ ਨਾਲ ਮਿਲਵਰਤਨ ਦਾ ਖਿਆਲ ਪ੍ਰਗਟ ਕੀਤਾ ਗਿਆ।

੧੯੧੩ ਵਿਚ ਕਾਂਗਰਸ ਦਾ ਸਮਾਗਮ ਨਵਾਬ ਸਯਦ ਬਹਾਦੁਰ ਦੀ ਪ੍ਰਧਾਨਗੀ ਹੇਠ ਕਰਾਚੀ ਵਿਚ ਹੋਇਆ। ਕਾਂਗਰਸ ਵੀ ਮਿੰਟੋ ਮਾਰਲੇ ਸਕੀਮ ਦੀ ਫੁਟ ਪਾਊ ਚਾਲ ਨੂੰ ਰੋਕਣ ਲਈ ਸੋਚਣ ਲਗ ਪਈ।

੪ ਅਗਸਤ ੧੯੧੪ ਨੂੰ ਪਹਿਲਾ ਮਹਾਨ ਜੰਗ ਸ਼ੁਰੂ ਹੋਇਆ। ਇਸ ਵਿਚ ਜਰਮਨੀ ਅਤੇ ਤੁਰਕੀ ਇਕ ਪਾਸੇ, ਬਰ-ਤਾਨੀਆ, ਇਟਲੀ ਅਤੇ ਰੂਸ ਦੂਸਰੇ ਪਾਸੇ ਸਨ। ਜੰਗ ਵਿਚ ਤੁਰਕੀ ਦੇ ਅੰਗਰੇਜ਼ਾਂ ਵਿਰੁਧ ਹੋਣ ਦਾ ਅਸਰ ਹਿੰਦੁਸਤਾਨ ਦੇ ਮੁਸਲਮਾਨਾਂ ਤੇ ਪੈਣਾ ਕੁਦਰਤੀ ਗੱਲ ਸੀ। ਅੰਗਰੇਜ਼ ਨੇ ਇਸ ਜੰਗ ਵਿਚ ਛਾਛੀ, ਪੋਠੋਹਾਰੀ, ਸ਼ਾਹਪੁਰੀਏ ਅਤੇ ਗੁਜਰਾਤੀਏ ਮੁਸਲ-ਮਾਨਾਂ ਨੂੰ ਫੌਜਾਂ ਵਿਚ ਭਰਤੀ ਕਰ ਕੇ ਬਸਰਾ, ਬਗ਼ਦਾਦ ਤੇ ਕੋਤਲਮਾਰਾ ਵਿਚ ਅਰਬਾਂ ਅਤੇ ਤੁਰਕਾਂ ਦੇ ਵਿਰੁਧ ਚੰਗੀ ਤਰ੍ਹਾਂ ਲੜਾਇਆ। ਪਰ ਜਿਥੇ ਪੇਟ ਦੀ ਖਾਤਰ ਜਾਨ ਦੇਣ ਵਾਲੇ ਸਨ, ਉਥੇ ਅੰਗਰੇਜ਼ ਦੇ ਵਿਰੁਧ ਅਵਾਜ਼ ਉਠਾਉਣ ਵਾਲੇ ਅਤੇ ਕੁਰਬਾਨੀ ਵਾਲੇ ਦੇਸ਼-ਭਗਤ ਮੁਸਲਮਾਨ ਵੀ ਸਨ। ਮੌਲਾਨਾ ਮਹਿਮੂਦੁਲ ਹਸਨ, ਹੁਸੈਨ ਅਹਿਮਦ, ਮੌ: ਅਜ਼ੀਜ਼ ਗੁਲ ਨੂੰ ਮਾਲਟਾ ਵਿਚ ਅੰਗਰੇਜ਼ਾਂ ਨੇ ਨਜ਼ਰਬੰਦ ਕਰ ਦਿਤਾ। ਮੌਲਾਨਾ ਅਬੁਲ ਕਲਾਮ ਆਜ਼ਾਦ, ਮੁਹੰਮਦ ਅਲੀ, ਸ਼ੌਕਤ ਅਲੀ ਤੇ ਹਸਰਤ ਮੋਹਾਨੀ ਨੂੰ ਤੁਰਕੀ ਨਾਲ ਹਮਦਰਦੀ ਰਖਣ ਕਰ ਕੇ ਕੈਦ ਕੀਤਾ ਗਿਆ।

**ਕਾਂਗਰਸ ਤੇ ਲੀਗ ਦਾ ਮਿਲਾਪ**–੧੯੧੫ ਵਿਚ ਕਾਂਗਰਸ ਤੇ ਲੀਗ ਦਾ ਇਕੱਠਾ ਸਮਾਗਮ ਬੰਬਈ ਵਿਚ ਹੋਇਆ। ਮਹਾਤਮਾ ਗਾਂਧੀ, ਸਰੋਜਨੀ ਨਾਈਡੋ, ਪੰਡਤ ਮਾਲਵੀ ਲੀਗ ਦੇ ਸਮਾਗਮ ਵਿਚ ਸ਼ਾਮਿਲ ਹੋਏ। ਲੀਗ ਦਾ ਕਾਂਗਰਸ ਵਲ ਝੁਕਾਓ ਵੇਖ ਕੇ ਸਰ ਆਗ਼ਾ ਖਾਂ ਨੇ ਲੀਗ ਦੀ ਪੱਕੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿਤਾ। ਲੀਗ ਨੇ ਕਾਂਗਰਸ ਨਾਲ ਮਿਲ ਕੇ ਹਿੰਦੁਸਤਾਨ ਦੀ ਰਾਜ-ਬਣਤਰ ਸਬੰਧੀ ਸਕੀਮ ਤਿਆਰ ਕਰਨ ਲਈ ਇਕ ਕਮੇਟੀ ਨੀਯਤ ਕੀਤੀ।

ਅਕਤੂਬਰ ੧੯੧੬ ਵਿਚ ਮੁਸਲਮਾਨਾਂ ਦਾ ਇਕ ਡੈਪੂਟੇਸ਼ਨ ਵਾਇਸਰਾਏ ਨੂੰ ਮਿਲਿਆ। ਉਸਨੇ ਪੰਜਾਬ ਤੇ ਸੀ. ਪੀ. ਵਿਚ ਵਖਰੀ ਪ੍ਰਤੀਨਿਧਤਾ, ਇੰਪੀਰੀਅਲ ਤੇ ਸੂਬਕ ਕੌਂਸਲਾਂ ਵਿਚ ਮੁਸਲਮਾਨ ਮੈਂਬਰਾਂ ਦੀ ਨੀਯਤ ਗਿਣਤੀ, ਮਜ਼ੁਬ ਤੇ ਰਸਮੋ ਰਿਵਾਜ ਦੀ ਰਾਖੀ ਦਾ ਯੋਗ ਪ੍ਰਬੰਧ ਕਰਨ ਦੀਆਂ ਮੰਗਾਂ ਕੀਤੀਆਂ।

**ਲਖਨਊ ਪੈਕਟ**–ਦਸੰਬਰ ੧੯੧੬ ਵਿਚ ਕਾਂਗਰਸ ਤੇ ਮੁਸਲਿਮ ਲੀਗ ਦਾ ਸਾਂਝਾ ਇਜਲਾਸ ਲਖਨਊ ਵਿਚ ਹੋਇਆ। ਲੀਗ ਦਾ ਪ੍ਰਧਾਨ ਮਿ: ਜਿਨਾਹ ਸੀ। ਇਸ ਵਿਚ ਕਾਂਗਰਸ ਤੇ ਲੀਗ ਵਿਚਕਾਰ ਇਕ ਸਮਝੌਤਾ ਹੋਇਆ। ਜਿਸ ਨੂੰ 'ਲਖਨਊ ਪੈਕਟ' ਵੀ ਕਹਿੰਦੇ ਹਨ। ਇਸ ਅਨੁਸਾਰ ਕੌਂਸਲਾਂ ਵਿਚ ਮੁਸਲਮਾਨਾਂ ਦੀ ਵੱਖਰੀ ਪ੍ਰਤੀਨਿਧਤਾ, ਚੋਣ ਅਧਿਕਾਰ ਤੇ ਵਖਰੀਆਂ ਨੌਕਰੀਆਂ ਦਾ ਅਸੂਲ ਮੰਨਿਆ ਗਿਆ। ਇਹ ਗੱਲ ਵੀ ਤਸਲੀਮ ਕੀਤੀ ਗਈ ਕਿ ਕਿਸੇ ਕੌਂਸਲ ਵਿਚ ਕੋਈ ਅਜਿਹਾ ਬਿਲ ਜਾਂ ਮਤਾ ਪੇਸ਼ ਜਾਂ ਪਾਸ ਨਹੀਂ ਹੋਵੇਗਾ, ਜਿਸ ਨਾਲ ਘਟ ਗਿਣਤੀ ਦੇ ਤਿੰਨ ਚੁਥਾਈ ਮੈਂਬਰ ਸਹਿਮਤ ਨਾ ਹੋਣ। ਮੁਸਲਮਾਨਾਂ ਦੀ ਜਿਨ੍ਹਾਂ ਸੂਬਿਆਂ ਵਿਚ ਘਟ ਗਿਣਤੀ ਸੀ, ਉਥੇ ਉਨ੍ਹਾਂ ਨੂੰ ਵਧੀਕ ਅਧਿਕਾਰ ਤੇ ਨੌਕਰੀਆਂ ਦੇਣੀਆਂ ਮੰਨੀਆਂ ਗਈਆਂ। ਕਾਂਗਰਸ

ਵਿਚ ਤਿਲਕ; ਮਾਲਵੀਆ, ਤੇ ਸੁਰਿੰਦ੍ਰ ਨਾਥ ਬੈਨਰ ਜੀ ਸ਼ਾਮਲ ਸਨ ਇਨ੍ਹਾਂ ਮੁਖੀਆਂ ਨੇ ਇਸ ਸਮਝੌਤੇ ਨੂੰ ਪ੍ਰਵਾਨ ਕੀਤਾ।

ਕਾਂਗਰਸ ਨੇ ਲਖਨਊ ਪੈਕਟ ਰਾਹੀਂ ਮਿੰਟੋ ਮਾਰਲੇ ਸਕੀਮ ਦੇ ਪੁਟੇ ਹੋਏ ਫਿਰਕੂ ਟੋਏ ਵਿਚ ਡਿਗ ਕੇ ਲੀਗ ਨੂੰ ਅ-ਪਣੇ ਨਾਲ ਮਿਲਾਣ ਦਾ ਯਤਨ ਕੀਤਾ। ਪਰ ਸ਼ੋਕ ਕਿ ਇਹ ਆਸ ਪੂਰੀ ਨਾ ਹੋਈ। ਲੀਗ ਕਾਂਗਰਸ ਤੇ ਅੰਗਰੇਜ਼ ਦੀ ਟੱਕਰ ਵਿਚ ਦਲਾਲੀ ਮੰਗਣ ਲਗ ਪਈ।

**ਕਰਨਲ ਲਾਰੰਸ ਦੀ ਚਿਠੀ**- ਜੰਗ ਦੇ ਦੌਰਾਨ ਵਿਚ ਪ੍ਰਸਿਧ ਅੰਗਰੇਜ਼ ਜਾਸੂਸ ਕਰਨਲ ਲਾਰੰਸ–ਜਿਸ ਨੇ ਅਰਬ ਦੇਸਾਂ ਨੂੰ ਤੁਰਕੀ ਨਾਲ ਲੜਾਉਣ ਦਾ ਯਤਨ ਕੀਤਾ–ਹਿੰਦੁਸਤਾਨ ਦੇ ਮੁਸਲਮਾਨਾਂ ਬਾਰੇ ਇਕ ਚਿਠੀ ਵਿਚ ਲਿਖਦਾ ਹੈ;–"ਮੁਸਲਮਾਨਾਂ ਨੂੰ ਹਿੰਦੁਸਤਾਨ ਵਿਚ ਇਕ ਵਖਰਾ ਦੇਸ਼ ਬਨਾਉਣ ਲਈ ਲਹਿਰ ਜਾਰੀ ਕਰਨੀ ਚਾਹੀਦੀ ਹੈ*"। ਇਸ ਤੋਂ ਮਾਲੂਮ ਹੁੰਦਾ ਹੈ ਕਿ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਨੁਸਾਰ ਹਿੰਦੂਆਂ ਮੁਸਲਮਾਨਾਂ ਦੀਆਂ ਫਿਰਕੂ ਵੰਡੀਆਂ ਪਾਉਣ ਦੇ ਨਾਲ ਦੇਸ਼ ਨੂੰ ਵੰਡਣ ਦਾ ਖਿਆਲ ਵੀ ਅੰਗਰੇਜ਼ਾਂ ਦੇ ਦਿਮਾਗ਼ ਵਿਚ ਪੈਦਾ ਹੋ ਚੁਕਾ ਸੀ।

**ਜੰਗ ਤੋਂ ਬਾਅਦ ਕੌਮੀ ਲਹਿਰ**- ੧੯੧੮ ਵਿਚ ਪਹਿਲਾ ਜੰਗ ਖਤਮ ਹੋ ਗਿਆ। ਇਸ ਵਿਚ ਜਰਮਨੀ ਅਤੇ ਤੁਰਕੀ ਨੂੰ ਹਾਰ ਅਤੇ ਅੰਗਰੇਜ਼ਾਂ ਨੂੰ ਜਿੱਤ ਪ੍ਰਾਪਤ ਹੋਈ। ਇਸ ਜੰਗ ਨੇ ਸੰਸਾਰ ਦੀ ਰਾਜ ਨੀਤੀ ਵਿਚ ਭਾਰੀ ਇਨਕਲਾਬ ਪੈਦਾ

---

*ਕਰਨਲ ਲਾਰੰਸ ਦੀ ਇਹ ਚਿੱਠੀ ਨਵਾਬ ਜ਼ਾਦਾ ਅਲਾਹ ਨਵਾਜ਼ ਖਾਂ ਨੇ ੨੪ ਨਵੰਬਰ ੧੯੪੩ ਨੂੰ ਡੇਰਾ ਗਾਜ਼ੀ ਖਾਂ ਦੇ ਇਕ ਜਲਸੇ ਵਿਚ ਪੜ੍ਹਕੇ ਸੁਣਾਈ। ਜਿਸਦੇ ਪ੍ਰਧਾਨ ਭੱਜੂ ਰਾਮ ਗਾਂਧੀ ਸਨ। (ਸ਼ੇਰੇ-ਪੰਜਾਬ ਲਾਹੌਰ, ੫ ਦਸੰਬਰ ੧੯੪੩)

ਕੀਤਾ । ਕੈਸਰ ਜਰਮਨੀ, ਜ਼ਾਰ ਰੂਸ ਅਤੇ ਖਲੀਫ਼ਾ ਤੁਰਕੀ ਦਾ ਖਾਤਮਾ ਕਰ ਕੇ ਰਖ ਦਿਤਾ । ਰੂਸ ਵਿਚ ਸਾਂਝੀਵਾਲ ਹਕੂਮਤ ਕਾਇਮ ਹੋਈ। ਸੰਸਾਰ ਵਿਆਪੀ ਹਾਲਾਤ ਦੇ ਨਾਲ ਹਿੰਦੁਸਤਾਨ ਦੀ ਰਾਜਨੀਤੀ ਵਿਚ ਭੀ ਇਨਕਲਾਬ ਆ ਗਿਆ । ਲੋਕਾਂ ਦੇ ਦਿਲਾਂ ਵਿਚ ਆਜ਼ਾਦੀ ਦਾ ਜਜ਼ਬਾ ਬਹੁਤ ਵਧ ਗਿਆ। ਕਾਂਗਰਸ ਦੇਸ਼ ਵਿਚ ਆਜ਼ਾਦੀ ਦਾ ਪ੍ਰਚਾਰ ਕਰ ਰਹੀ ਸੀ, ਪ੍ਰਦੇਸਾਂ ਵਿਚੋਂ ਹਜ਼ਾਰਾਂ ਫੌਜੀ ਅਜ਼ਾਦੀ ਦਾ ਜਜ਼ਬਾ ਲੈ ਕੇ ਆਏ ਸਨ; ਉਨ੍ਹਾਂ ਨੂੰ ਪੱਛਮੀ ਦੇਸਾਂ ਵਿਚ ਜਾ ਕੇ ਆਪਣੀ ਗੁਲਾਮੀ, ਬੇਬਸੀ, ਅਤੇ ਬੁਰੀ ਹਾਲਤ ਦਾ ਅਹਿਸਾਸ ਹੋਇਆ । ਉਸ ਵਕਤ ਹਿੰਦੁਸਤਾਨ ਜਵਾਲਾ ਮੁਖੀ ਦੀ ਤਰ੍ਹਾਂ ਅੰਦਰੋ ਅੰਦਰ ਭੜਕ ਰਿਹਾ ਸੀ। ਅੰਗਰੇਜ਼ ਨੇ ਆਜ਼ਾਦੀ ਦੇ ਜਜ਼ਬੇ ਨੂੰ ਦਬਾਉਣ ਲਈ ੧੯੧੯ ਵਿਚ ਰੋਲਟ ਐਕਟ ਬਣਾਇਆ । ਜਿਸ ਦੇ ਵਿਰੁਧ ਭਾਰੀ ਅੰਦੋਲਨ ਹੋਇਆ । ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਅਤੇ ਪੰਜਾਬ ਦੇ ਮਾਰਸ਼ਲ ਲਾਅ ਨੇ ਸਾਰੇ ਦੇਸ਼ ਨੂੰ ਹਿਲਾ ਦਿਤਾ । ਹਕੂਮਤ ਵਲੋਂ ਕੀਤੀ ਗਈ ਸਖਤੀ ਦੀ ਪੜਤਾਲ ਕਰਨ ਲਈ ਅੰਗਰੇਜ਼ਾਂ ਨੇ ਲਾਰਡ ਹੰਟਰ ਦੀ ਅਗਵਾਈ ਹੇਠ 'ਹੰਟਰ ਕਮੇਟੀ' ਬਣਾਈ । ਇਕ ਪੜਤਾਲੀਆ ਕਮੇਟੀ ਕਾਂਗਰਸ ਵਲੋਂ ਨੀਯਤ ਹੋਈ । ਦੋਹਾਂ ਕਮੇਟੀਆਂ ਦੀਆਂ ਰੀਪੋਰਟਾਂ ਪ੍ਰਕਾਸ਼ਤ ਹੋਣ ਪਰ ਦੇਸ਼ ਅਤੇ ਪ੍ਰਦੇਸਾਂ ਵਿਚ ਅੰਗਰੇਜ਼ੀ ਹਕੂਮਤ ਵਿਰੁਧ ਸਖਤ ਘਿਰਣਾ ਫੈਲ ਗਈ ।

**ਖਿਲਾਫ਼ਤ ਲਹਿਰ**—ਜੰਗ ਦੇ ਬਾਅਦ ਦੇਸ਼ ਦੀ ਹਾਲਤ ਅਤੇ ਇਸਲਾਮੀ ਦੇਸਾਂ ਬਾਰੇ ਅੰਗਰੇਜ਼ਾਂ ਦੀ ਭੈੜੀ ਨੀਤੀ ਨੇ ਹਿੰਦੁ-ਸਤਾਨ ਦੇ ਮੁਸਲਮਾਨਾਂ ਉਤੇ ਬੜਾ ਅਸਰ ਪਾਇਆ । ਜਿਸ ਕਰ ਕੇ ਖਿਲਾਫ਼ਤ ਲਹਿਰ ਨੇ ਜਨਮ ਲਿਆ । ਇਸ ਨੇ ਹਿੰਦੁਸਤਾਨ ਦੀ ਮੁਸਲਿਮ ਰਾਜਨੀਤੀ ਦਾ ਰੁਖ ਅੰਗਰੇਜ਼ ਵਲੋਂ ਬਦਲ ਕੇ ਇਕ ਵੇਰ ਫਿਰ ਕਾਂਗਰਸ ਵਲ ਕਰ ਦਿਤਾ ।

ਖਿਲਾਫਤ ਲਹਿਰ ਦਾ ਉਦੇਸ਼ ਸੁਲਤਾਨ ਅਬਦੁਲ ਹਮੀਦ ਖਲੀਫਾ ਤੁਰਕੀ ਦੀ ਪੋਜ਼ੀਸ਼ਨ, ਤੁਰਕੀ ਦੀ ਅਖੰਡਤਾ ਅਰਬ ਦੇਸ਼ਾਂ ਤੇ ਮੱਕੇ ਮਦੀਨੇ ਆਦਿਕ ਮਜ਼ਬੀ ਅਸਥਾਨਾਂ ਨੂੰ ਅੰਗਰੇਜ਼ੀ ਪ੍ਰਭਾਵ ਤੋਂ ਬਚਾਉਣਾ ਸੀ। ਜੰਗ ਦੇ ਖਾਤਮੇ ਪਰ ਤੁਰਕੀ ਦੀਆਂ ਵੰਡੀਆਂ ਪਾਉਣ ਲਈ ਪੈਰਸ ਵਿਚ ਇਕ ਸੰਧੀ ਪੱਤ੍ਰ ਹੋਇਆ। ਅਰਾਕ ਅੰਗਰੇਜ਼ਾਂ ਨੇ ਮਲ ਲਿਆ, ਸ਼ਾਮ ਫਰਾਂਸ ਨੂੰ ਦਿਤਾ ਗਿਆ। ਇਸਲਾਮੀ ਦੇਸ਼ਾ ਦੀ ਇਸ ਹਾਲਤ ਨੂੰ ਵੇਖ ਕੇ ਹਿੰਦੁਸਤਾਨ ਦੇ ਮੁਸਲਮਾਨਾਂ ਨੂੰ ਜੋਸ਼ ਆ ਗਿਆ।

ਮਹਾਤਮਾ ਗਾਂਧੀ ਜੀ ਦੇ ਯਤਨ ਨਾਲ ਮੁਹੰਮਦ ਅਲੀ ਤੇ ਸ਼ੌਕਤ ਅਲੀ ਜੇਹਲ ਵਿਚੋਂ ਰਿਹਾ ਹੋਏ। ਮੌਲਾਨਾ ਮੁਹੰਮਦ ਹਸਨ ਦੀ ਅਗਵਾਈ ਹੇਠ 'ਜਮੀਅਤੁਲ ਉਲਮਾ' ਕਾਇਮ ਹੋਈ। ੨੭ ਅਕਤੂਬਰ ੧੯੧੯ ਨੂੰ ਮੁਸਲਮਾਨਾਂ ਵਲੋਂ ਖਿਲਾਫਤ ਦਿਨ ਮਨਾਇਆ ਗਿਆ। ੧੯੨੦ ਵਿਚ ਮੌਲਾਨਾ ਅਬੁਲ ਕਲਾਮ ਜੇਹਲ ਵਿਚੋਂ ਰਿਹਾ ਹੋਏ। ੨੦ ਮਾਰਚ ੧੯੨੦ ਨੂੰ ਕਲਕੱਤੇ ਵਿਚ ਖਿਲਾਫਤ ਕਾਨਫ੍ਰੰਸ ਹੋਈ। ਜਿਸ ਵਿਚ ਅੰਗਰੇਜ਼ੀ ਹਕੂਮਤ ਨਾਲ ਨਾ-ਮਿਲਵਰਤਨ ਕਰਨ ਦਾ ਫੈਸਲਾ ਕੀਤਾ ਗਿਆ। ੯ ਜੂਨ ਨੂੰ ਅਲਾਹਬਾਦ ਵਿਚ ਖਿਲਾਫਤ ਲਹਿਰ ਲਈ ਇਕ ਕਮੇਟੀ ਬਣਾਈ ਗਈ। ਜਿਸ ਦੇ ਮੈਂਬਰ ਮਹਾਤਮਾ ਗਾਂਧੀ ਜੀ ਵੀ ਸਨ। ੨੨ ਜੂਨ ਨੂੰ ਖਿਲਾਫਤ ਕਮੇਟੀ ਵਲੋਂ ਵਾਇਸਰਾਏ ਹਿੰਦ ਨੂੰ ਮੰਗਾਂ ਪ੍ਰਵਾਨ ਕਰਨ ਲਈ ਇਕ ਮਹੀਨੇ ਦਾ ਨੋਟਿਸ ਦਿਤਾ ਗਿਆ। ਇਸ ਦੇ ਨਾਲ ਕਲਕੱਤੇ ਵਿਚ ਕਾਂਗਰਸ ਅਤੇ ਖਿਲਾਫਤ ਕਮੇਟੀ ਦਾ ਸਾਂਝਾ ਸਮਾਗਮ ਹੋਇਆ। ਜਿਸ ਵਿਚ ਸਾਂਝਾ ਪ੍ਰੋਗਰਾਮ ਬਣਾ ਕੇ ਨਾ-ਮਿਲਵਰਤਨ ਤੇ ਸਿਵਲ-ਨਾ-ਫੁਰਮਾਨੀ ਕਰਨ ਦਾ ਫੈਸਲਾ ਕੀਤਾ ਗਿਆ। ਕਾਂਗਰਸ ਅਤੇ ਖਿਲਾਫਤ ਨੂੰ ਇਕਠਿਆਂ ਕਰਨ ਵਿਚ ਮਹਾਤਮਾ ਗਾਂਧੀ ਜੀ ਨੇ ਬੜਾ ਕੰਮ ਕੀਤਾ। ਇਸ ਪਰ ਕਈ ਨੀਤੀਵੇਤਾ ਗਾਂਧੀ ਜੀ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਦੀ

ਰਾਇ ਸੀ ਕਿ ਖਿਲਾਫਤ ਨਿਰੋਲ ਮੁਸਲਮਾਨੀ ਲਹਿਰ ਹੈ। ਇਸ ਨੂੰ ਕਾਂਗਰਸ ਨਾਲ ਨਹੀਂ ਜੋੜਨਾ ਚਾਹੀਦਾ। ਗਾਂਧੀ ਜੀ ਦੀ ਰਾਇ ਸੀ ਕਿ ਖ਼ਿਲਾਫਤ ਕਮੇਟੀ ਦੀਆਂ ਮੰਗਾਂ ਠੀਕ ਅਤੇ ਨਿਆਂ ਭ-ਪੂਰ ਹਨ। ਇਸ ਲਈ ਇਨ੍ਹਾਂ ਨੂੰ ਪ੍ਰਵਾਨ ਕਰਾਉਣ ਵਿਚ ਮੁਸਲਮਾਨਾਂ ਦੀ ਮਦਦ ਕਰਨੀ ਚਾਹੀਦੀ ਹੈ। ਉਨ੍ਹਾਂ ਨੇ ਇਸ ਬਾਰੇ ਇਕ ਖਤ ਵਾਇਸਰਾਇ ਨੂੰ ਵੀ ਲਿਖਿਆ।

੩੧ ਅਗਸਤ ੧੯੨੦ ਨੂੰ ਕਾਂਗਰਸ ਤੇ ਖਿਲਾਫਤ ਕਮੇਟੀ ਨੇ ਇਕੱਠਿਆਂ ਨਾ-ਮਿਲਵਰਤਨ ਸ਼ੁਰੂ ਕੀਤਾ। ਜਮੀਅਤੁਲ ਉਲਮਾ ਤੇ ਖਿਲਾਫਤ ਕਮੇਟੀ ਨੇ ਅੰਗਰੇਜ਼ਾਂ ਦੀ ਨੌਕਰੀ ਨੂੰ ਹਰਾਮ ਦਸਿਆ। ਬਹੁਤ ਸਾਰੇ ਆਦਮੀ ਕੈਦ ਹੋਏ। ਵੀਹ ਹਜ਼ਾਰ ਮੁਸਲਮਾਨ ਹਿਜਰਤ ਕਰ ਕੇ ਅਫਗਾਨਿਸਤਾਨ ਤੇ ਤੁਰਕੀ ਨੂੰ ਚਲੇ ਗਏ*। ਉਸ ਵਕਤ ਮੁਸਲਿਮ ਲੀਗ ਖਿਸਕ ਗਈ। ਕਿਉਂਕਿ ਖਿਲਾਫਤ ਲਹਿਰ ਵਿਚ ਉਹ ਕੁਰਬਾਨੀ ਕਰਨ ਲਈ ਤਿਆਰ ਨਹੀਂ ਸੀ।

ਹਿੰਦੁਸਤਾਨ ਵਿਚ ਖਲੀਫ਼ਾ ਤੁਰਕੀ ਦੀ ਪੋਜ਼ੀਸ਼ਨ ਨੂੰ ਕਾਇਮ ਰਖਣ ਲਈ ਖਿਲਾਫਤ ਲਹਿਰ ਚਲ ਰਹੀ ਸੀ, ਪਰ ਤੁਰਕ ਕਮਾਲਪਾਸ਼ਾ ਦੀ ਅਗਵਾਈ ਹੇਠ ਖਲੀਫ਼ੇ ਦਾ ਇਕ-ਪੁਰਖੀ ਰਾਜ ਖਤਮ ਕਰ ਕੇ ਪੰਚਾਇਤੀ ਰਾਜ ਕਾਇਮ ਕਰਨ ਲਈ ਯਤਨ ਕਰ ਰਹੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਖਲੀਫੇ ਦੀ ਇਕ-ਪੁਰਖੀ ਹਕੂਮਤ ਕਰ ਕੇ ਹੀ ਤੁਰਕੀ 'ਯੂਰਪ ਦਾ ਬੀਮਾਰ' ਬਣਿਆ ਹੋਇਆ ਹੈ। ਇਸੇ ਕਰਕੇ ਮਜ਼ਬੂਤੀ ਰਾਜਨੀਤਕ ਜਾਂ ਸਮਾਜਕ ਸੁਧਾਰ ਨਹੀਂ ਹੋ ਰਿਹਾ।

ਹਿੰਦੁਸਤਾਨ ਵਿਚੋਂ ਸਰ ਆਗ਼ਾ ਖਾਂ ਤੇ ਸਯਦ ਵਜ਼ੀਰ ਅਲੀ ਨੇ ਅੰਗਰੇਜ਼ਾਂ ਦੀ ਨੀਤੀ ਤੇ ਖਿਲਾਫਤ ਦੀ ਹਮਾਇਤ ਕੀਤੀ। ਜਿਸ ਪਰ ਤੁਰਕ ਅਖਬਾਰਾਂ ਨੇ ਉਨ੍ਹਾਂ ਨੂੰ ਚੰਗਾ ਰਗੜਾ ਲਾਇਆ†।

---

*ਮੇਰੀ ਰੂਸ ਯਾਤਰਾ, ਲਿਖਤ ਸ਼ੌਕਤ ਉਸਮਾਨੀ।
†ਅਕਾਲੀ ਉਰਦੂ ੨੨ ਦਸੰਬਰ ੧੯੨੩।

ਕਮਾਲ ਪਾਸ਼ਾ ਨੇ ੩੧ ਅਕਤੂਬਰ ੧੯੨੩ ਨੂੰ ਤੁਰਕੀ ਵਿਚੋਂ ਖਿਲਾਫਤ ਦਾ ਖਾਤਮਾ ਕਰ ਕੇ ਪੰਚਾਇਤੀ ਰਾਜ ਕਾਇਮ ਕਰ ਦਿਤਾ*। ਜਿਸ ਕਰ ਕੇ ਹਿੰਦੁਸਤਾਨ ਵਿਚ ਵੀ ਖਿਲਾਫਤ ਲਹਿਰ ਦਾ ਅੰਤ ਹੋ ਗਿਆ।

**ਮਾਂਟਫੋਰਡ ਸਕੀਮ**–ਅੰਗਰੇਜ ਸਕੀਮਾਂ ਦਾ ਜਾਲ ਤਾਣ ਕੇ ਉਸ ਵਿਚ ਲੋਕਾਂ ਨੂੰ ਫਸਾਉਣ ਵਿਚ ਬੜਾ ਹੁਸ਼ਿਆਰ ਹੈ। ਜੰਗ ਦੇ ਸਮੇਂ ੧੯੧੭ ਵਿਚ ਸਰਕਾਰ ਅੰਗਰੇਜ਼ੀ ਨੇ ਹਿੰਦੁਸਤਾਨ ਨੂੰ ਵਧੇਰੇ ਰਾਜਨੀਤਕ ਅਧਿਕਾਰ ਦੇਣ ਲਈ ਇਕ ਐਲਾਨ ਕੀਤਾ। ਉਸ ਅਨੁਸਾਰ ੧੯੧੮ ਵਿਚ ਮਿ: ਮਾਂਟੀਗੋ ਵਜ਼ੀਰ ਹਿੰਦ ਹਿੰਦੁਸਤਾਨ ਵਿਚ ਆਇਆ, ਉਸ ਨੇ ਸਾਰੇ ਫਿਰਕੇ ਇਕ ਰੀਪੋਰਟ ਤਿਆਰ ਕੀਤੀ।

ਮਾਂਟੀਗੋ ਤੇ ਚੈਮਸ ਫੋਰਡ ਨੇ ਮਿਲ ਕੇ ਇਕ ਸਕੀਮ ਬਣਾਈ। ਇਹ ਹਿੰਦੁਸਤਾਨ ਨੂੰ ਦਿਤੀ ਗਈ। ਇਸ ਨੂੰ 'ਮਾਂਟ ਫੋਰਡ ਸਕੀਮ' ਜਾਂ ਗੋਰਮਿੰਟ ਆਫ ਇੰਡੀਆ ਐਕਟ ੧੯੧੯ ਵੀ ਕਹਿੰਦੇ ਹਨ। ਮਿ: ਮਾਂਟੀਗੋ ਨੇ ਆਪਣੀ ਰੀਪੋਰਟ ਵਿਚ ਲਖਨਊ ਪੈਕਟ ਤੇ ਫਿਰਕੇਦਾਰੀ ਦੀ ਨਿਖੇਧੀ ਕੀਤੀ। ਪਰ ਸਕੀਮ ਵਿਚ ਫਿਰਕੇਦਾਰੀ ਨੂੰ ਹੋਰ ਪੱਕਿਆਂ ਕਰ ਦਿਤਾ। ਹਿੰਦੁਸਤਾਨ ਦੀ ਰਾਜਨੀਤੀ ਵਿਚ ਕਈ ਨਵੀਆਂ ਉਲਝਣਾ ਪੈਦਾ ਕਰ ਦਿਤੀਆਂ।

ਮਾਂਟ ਫੋਰਡ ਸਕੀਮ ਅਨੁਸਾਰ ਰਾਜ ਪ੍ਰਬੰਧ ਵਿਚ ਦੋ-ਅਮਲੀ ਵਰਤੀ ਗਈ। ਦੋ ਤਰ੍ਹਾਂ ਦੇ ਮਹਿਕਮੇ ਬਣਾਏ ਗਏ–(੧) ਨੀਯਤ (Reserved) ਇਹ ਗਵਰਨਰਾਂ ਪਾਸ ਰਖੇ ਗਏ। (੨) ਬਦਲਣਹਾਰ (Transfered) ਜੋ ਲੋਕਾਂ ਦੇ ਚੁਣੇ ਹੋਏ ਪ੍ਰਤੀਨਿਧਾਂ ਜਾਂ ਵਜ਼ੀਰਾਂ ਦੇ ਸਪੁਰਦ ਕੀਤੇ ਗਏ। ਅਸਲੀ ਤਾਕਤ ਗਵਰਨਰਾਂ ਦੇ ਹਥਾਂ ਵਿਚ ਰਖੀ ਗਈ। ਮੁਸਲਮਾਨਾਂ ਨੂੰ ਕਾਬੂ ਕਰਨ ਲਈ ਇਸ

*ਕੌਮੀਅਤ, ਲਿਖਤ ਮੁਹੰਮਦ ਕਾਸਮ।

ਸਕੀਮ ਵਿਚ ਇਕ ਗੱਲ ਇਹ ਵੀ ਕੀਤੀ ਗਈ ਕਿ ਗਵਰਨਰ ਦੀ ਮਨਜ਼ੂਰੀ ਤੋਂ ਬਿਨਾਂ ਕਿਸੇ ਘਟ ਗਿਣਤੀ ਉਤੇ ਲਾਗੂ ਹੋਣ ਵਾਲਾ ਕੋਈ ਬਿਲ ਜਾਂ ਮਤਾ ਕਿਸੇ ਕੌਂਸਲ ਜਾਂ ਅਸੈਂਬਲੀ ਵਿਚ ਨਹੀਂ ਪੇਸ਼ ਕੀਤਾ ਜਾ ਸਕੇਗਾ, ਨਾ ਪਾਸ ਹੋਵੇਗਾ। ਮੁਸਲਮਾਨਾਂ ਨੇ ਜੋ ਮੰਗਾਂ ੧੯੧੬ ਵਿਚ ਕੀਤੀਆਂ ਸਨ, ਉਨ੍ਹਾਂ ਨੂੰ ਪ੍ਰਵਾਨ ਕਰ ਲਿਆ ਗਿਆ।

**ਸਾਂਝਾ ਬਾਈਕਾਟ**-੧੯੨੦ ਵਿਚ ਮਾਂਟ ਫੋਰਡ ਸਕੀਮ ਅਨੁਸਾਰ ਸੂਬਕ ਕੌਂਸਲਾਂ ਜਾਂ ਅਸੈਂਬਲੀ ਦੀਆਂ ਜੋ ਚੋਣਾਂ ਹੋਈਆਂ, ਉਨ੍ਹਾਂ ਵਿਚ ਕਾਂਗਰਸ ਤੇ ਖਿਲਾਫਤ ਨੇ ਚੋਣਾਂ ਦਾ ਬਾਈਕਾਟ ਕਰ ਦਿਤਾ। ੧੯੨੧ ਵਿਚ ਕਾਂਗਰਸ ਅਤੇ ਖਿਲਾਫਤ ਵਲੋਂ ਸਿਵਲ-ਨਾ-ਫੁਰਮਾਨੀ ਕੀਤੀ ਗਈ। ਬਹੁਤ ਸਾਰੇ ਮੁਖੀ ਜੇਹਲਾਂ ਵਿਚ ਸਨ। ਦੇਸ਼ ਵਿਚ ਏਕਤਾ ਤੇ ਆਜ਼ਾਦੀ ਦੀ ਲਹਿਰ ਜ਼ੋਰ ਨਾਲ ਚਲ ਰਹੀ ਸੀ। ਦਸੰਬਰ ੧੯੨੧ ਵਿਚ ਕਾਂਗਰਸ ਦਾ ਸਮਾਗਮ ਹਕੀਮ ਅਜਮਲ ਖਾਂ ਦੀ ਪ੍ਰਧਾਨਗੀ ਹੇਠਾਂ ਅਹਿਮਦਾਬਾਦ ਵਿਚ ਹੋਇਆ। ਇਸ ਦੇ ਨਾਲ ਹੀ ਮੁਸਲਿਮ ਲੀਗ ਦਾ ਸਮਾਗਮ ਵੀ ਹੋਇਆ। ਇਹ ਕਾਂਗਰਸ ਤੇ ਲੀਗ ਦਾ ਆਖਰੀ ਸਾਂਝਾ ਸਮਾਗਮ ਸੀ। ਲੀਗ ਦਾ ਪ੍ਰਧਾਨ ਮੌਲਾਨਾ ਹਸਰਤ ਮੋਹਾਨੀ ਸੀ। ਕਾਂਗਰਸ ਦੇਸ਼-ਭਗਤੀ, ਕੁਰਬਾਨੀ ਅਤੇ ਆਜ਼ਾਦੀ ਦੇ ਰਾਹ ਪਰ ਤੁਰ ਰਹੀ ਸੀ, ਮੁਸਲਿਮ ਲੀਗ ਇਸ ਖਤਰਨਾਕ ਰਾਹ ਪਰ ਤੁਰਨ ਲਈ ਤਿਆਰ ਨਹੀਂ ਸੀ। ਲੀਗ ਵਿਚ ਸਰਕਾਰ-ਪ੍ਰਸਤ ਅੰਸ਼ ਬਹੁਤ ਵਧੇਰੇ ਸੀ। ਇਸ ਲਈ ਲੀਗ ਕਾਂਗਰਸ ਨਾਲੋਂ ਵਖ ਹੋ ਗਈ।

**ਮੁੜ ਫਿਰਕੂ ਖਿਚੋਤਾਣ**-੧੯੨੧-੨੨ ਵਿਚ ਜਦ ਸਿਵਲ-ਨਾ-ਫੁਰਮਾਨੀ ਬੜੇ ਜ਼ੋਰਾਂ ਤੇ ਸੀ, ਉਸ ਵਕਤ ਚੌਰਾ ਚੋਰ ਦੀ ਇਕ ਘਟਨਾ ਕਰ ਕੇ ਗਾਂਧੀ ਜੀ ਨੇ ਸਿਵਲ-ਨਾ-ਫੁਰਮਾਨੀ ਬੰਦ ਕਰ ਦਿਤੀ। ਜਿਸ ਤਰ੍ਹਾਂ ਕਿਸੇ ਤੇਜ਼ ਰਫਤਾਰ ਗੱਡੀ ਨੂੰ ਇਕ ਦਮੀ

ਬਰੇਕ ਲਾਈ ਜਾਵੇ, ਤਾਂ ਸਾਰੀਆਂ ਗੱਡੀਆਂ ਹਿਲ ਜਾਂਦੀਆਂ ਹਨ, ਮੁਸਾਫਰਾਂ ਨੂੰ ਸਖਤ ਧੱਕਾ ਲੱਗਦਾ ਹੈ; ਇਸੇ ਤਰ੍ਹਾਂ ਕਿਸੇ ਬਹੁਤ ਵੱਡੀ ਅਤੇ ਤਜ਼ ਲਹਿਰ ਨੂੰ ਇਕ ਦਮ ਰੋਕਣ ਦਾ ਪ੍ਰਤੀਕਰਮ ਹੁੰਦਾ ਹੈ। ਸਿਵਲ-ਨਾ-ਫੁਰਮਾਨੀ ਬੰਦ ਕਰਨ ਨਾਲ ਵੀ ਐਸਾ ਹੀ ਹੋਇਆ। ਮਹਾਤਮਾ ਗਾਂਧੀ ਜੀ ਨੇ ਤਾਂ ਸਿਵਲ-ਨਾ-ਫੁਰਮਾਨੀ ਸ਼ਾਂਤਮਈ ਭੰਗ ਹੋਣ ਕਰ ਕੇ ਬੰਦ ਕੀਤੀ ਸੀ। ਖਿਲਾਫਤ ਲਹਿਰ ਕਮਾਲ ਪਾਸ਼ਾ ਦੀ ਸਫਲਤਾ ਨੇ ਨਿਰਾਸਤਾ ਵਿਚ ਖਤਮ ਕਰ ਦਿਤੀ। ਇਸ ਲਈ ਕਾਂਗਰਸ ਤੇ ਖਿਲਾਫਤ ਵਿਚ ਵੀ ਮਤਭੇਦ ਹੋ ਗਿਆ। ਮਹਾਤਮਾ ਗਾਂਧੀ ਜੀ ਨੂੰ ਛੇ ਸਾਲ ਕੈਦ ਦੀ ਸਜ਼ਾ ਦਿਤੀ ਗਈ। ਇਨ੍ਹਾਂ ਸਾਰੀਆਂ ਗੱਲਾਂ ਦਾ ਨਤੀਜਾ ਇਹ ਹੋਇਆ ਕਿ ਦੇਸ਼ ਵਿਚ ਫਿਰਕੂ ਫਸਾਦਾਂ ਦੀ ਬੀਮਾਰੀ ਸ਼ੁਰੂ ਹੋ ਗਈ। ਪਹਿਲੇ ਮਾਲਾਬਾਰ ਵਿਚ ਮੋਪਲਿਆਂ* ਨੇ ਗੜ ਬੜ ਕੀਤੀ। ਹਿੰਦੂਆਂ ਨੂੰ ਲੁਟਿਆ ਤੇ ਮਾਰਿਆ। ਮੌਲਾਨਾ ਮੁਹੰਮਦ ਅਲੀ ਨੇ ਮਾਲਾਬਾਰ ਜਾ ਕੇ ਮੋਪਲਿਆਂ ਨੂੰ ਸ਼ਾਂਤ ਕਰਨ ਦਾ ਇਰਾਦਾ ਕੀਤਾ, ਪਰ ਹਕੂਮਤ ਨੇ ਉਸਨੂੰ ਜਾਣ ਨਾ ਦਿਤਾ ਅਤੇ ਗ੍ਰਿਫਤਾਰ ਕਰ ਲਿਆ।

੧੯੨੨ ਵਿਚ ਅੰਮ੍ਰਿਤਸਰ ਤੇ ਮੁਲਤਾਨ ਵਿਚ ਫਸਾਦ ਹੋਏ। ਉਸ ਵਕਤ ਅਕਾਲੀ ਲਹਿਰ ਜੋਬਨ ਤੇ ਸੀ, ਸਿਖਾਂ ਨੇ ਅੰਮ੍ਰਿਤਸਰ ਦੇ ਫਸਾਦ ਨੂੰ ਰੋਕਣ ਲਈ ਕਾਫੀ ਯਤਨ ਕੀਤਾ। ਅਫਸਰਾਂ ਦੀ ਨੀਅਤ ਫਸਾਦ ਕਰਾਉਣ ਦੀ ਸੀ। ਸਿਵਲ-ਨਾ-ਫੁਰਮਾਨੀ ਬੰਦ ਹੋਣ ਪਰ ਸਵਾਮੀ ਸ਼ਰਧਾ ਨੰਦ ਜੇਹਲ ਵਿਚੋਂ ਰਿਹਾ ਹੋ ਕੇ ਆਏ। ਉਨ੍ਹਾਂ ਨੇ ਸ਼ੁਧੀ ਤੇ ਸੰਘਟਨ ਦੀ ਲਹਿਰ ਜਾਰੀ ਕੀਤੀ। ਮੁਸਲਮਾਨਾਂ ਵਲੋਂ ਤਨਜ਼ੀਮ ਸ਼ੁਰੂ ਹੋ ਗਈ। ਇਸ ਨਾਲ ਦੇਸ਼ ਦਾ ਫਿਰਕੂ ਵਾਯੂ-ਮੰਡਲ ਬਹੁਤ ਖਰਾਬ ਹੋ ਗਿਆ।

---

*ਮੋਪਲਾ ਸ਼ਬਦ ਮਹਾਂ-ਪਿਲਾ ਤੋਂ ਬਣਿਆ ਹੈ, ਜਿਸ ਦਾ ਮਤਲਬ ਹੈ–ਵੱਡਾ ਪੁਤਰ। (ਦੇਖੋ ਭਾਰਤ ਵਿਚ ਅੰਗਰੇਜ਼ੀ ਰਾਜ ਪੰਨਾ ੧੧)

**ਸ੍ਵਰਾਜ ਪਾਰਟੀ**–ਦਸੰਬਰ ੧੯੨੩ ਵਿਚ ਕਾਂਗਰਸ ਦਾ ਸਮਾਗਮ ਮੌ: ਮੁਹੰਮਦ ਅਲੀ ਦੀ ਪ੍ਰਧਾਨਗੀ ਹੇਠ ਕੋਕਾਨਾਡਾ (ਮਦਰਾਸ) ਵਿਚ ਹੋਇਆ। ੧੯੨੨ ਵਿਚ ਕਾਂਗਰਸ ਤੇ ਖਿਲਾਫਤ ਵਿਚ ਕੁਝ ਮਤਭੇਦ ਹੋ ਗਿਆ ਸੀ; ਇਸ ਲਈ ਸੂਬਕ ਕੌਂਸਲਾਂ ਤੇ ਅਸੈਂਬਲੀ ਦਾ ਬਾਈਕਾਟ ਹਟਾ ਦਿਤਾ ਗਿਆ। ਪੰਡਤ ਮੋਤੀ ਲਾਲ ਨਹਿਰੂ ਤੇ ਸ੍ਰੀ ਸੀ. ਆਰ. ਦਾਸ ਦੀ ਅਗਵਾਈ ਹੇਠ ਸ੍ਵਰਾਜ ਪਾਰਟੀ ਬਣੀ; ਜਿਸ ਨੇ ਕੌਂਸਲਾਂ ਵਿਚ ਜਾ ਕੇ ਹਕੂਮਤ ਉਤੇ ਨੁਕਤਾਚੀਨੀ ਸ਼ੁਰੂ ਕੀਤੀ। ਸ੍ਵਰਾਜ ਪਾਰਟੀ ਨਾਲ ਕਈ ਮੁਸਲਮਾਨ ਮੈਂਬਰਾਂ ਨੇ ਵੀ ਮਿਲਵਰਤਨ ਕੀਤਾ। ਸ੍ਵਰਾਜ ਪਾਰਟੀ ਨੇ ਫਾਈਨੈਂਨਸ ਬਿਲ ਨੂੰ ਪਾਸ ਨਾ ਹੋਣ ਦਿਤਾ, ਜਿਸਨੂੰ ਗਵਰਨਰ ਨੇ ਖਾਸ ਅਧਿਕਾਰਾਂ ਨਾਲ ਪਾਸ ਕੀਤਾ। ੧੯੨੩ ਵਿਚ ਕੌਂਸਲਾਂ ਦੀਆਂ ਚੋਣਾਂ ਹੋਈਆਂ, ਜਿਨ੍ਹਾਂ ਵਿਚ ਕਾਂਗਰਸ ਤੇ ਖਿਲਾਫਤ ਨੇ ਹਿਸਾ ਲਿਆ।

**ਸਰ ਫਜ਼ਲ ਹੁਸੈਨ**–੧੯ ਦਸੰਬਰ ੧੯੨੩ ਨੂੰ ਗਵਰਨਰ ਪੰਜਾਬ ਨੇ ਸਰ ਫਜ਼ਲ ਹੁਸੈਨ ਨੂੰ ਵਜ਼ੀਰ ਨੀਯਤ ਕੀਤਾ। ਉਸ ਨੇ ਪੰਜਾਬ ਦੀ ਸਰਕਾਰੀ ਮਸ਼ੀਨਰੀ ਉਤੇ ਮੁਸਲਮਾਨਾਂ ਦਾ ਕਬਜ਼ਾ ਕਰਾਉਣ ਦਾ ਯਤਨ ਕੀਤਾ। ਫਿਰਕੂ ਜ਼ਹਿਰ ਵੀ ਖਿਲਾਰਿਆ। ਸਰ ਫਜ਼ਲ ਹੁਸੈਨ ਨੇ ਬਾਅਦ ਵਿਚ ਗੌਰਮਿੰਟ ਆਫ ਇੰਡੀਆ ਵਿਚ ਜਾ ਕੇ ਇਸੇ ਨੀਤੀ ਨੂੰ ਜਾਰੀ ਰਖਿਆ। ਅੰਗਰੇਜ਼ ਉਸਦੀ ਪਿੱਠ ਪਿਛੇ ਸੀ। ਇਸ ਲਈ ਯੋਗ ਅਯੋਗ ਮੁਸਲਮਾਨਾਂ ਨੂੰ ਕੇਂਦਰੀ ਸਰਕਾਰ ਦੀਆਂ ਨੌਕਰੀਆਂ ਤੇ ਲਾਇਆ ਗਿਆ।

**ਗਾਂਧੀ ਵਰਤ**–੧੯੨੪ ਵਿਚ ਸਿਹਤ ਖਰਾਬ ਹੋਣ ਦੇ ਕਾਰਣ ਮਹਾਤਮਾ ਗਾਂਧੀ ਜੀ ਨੂੰ ਰਿਹਾ ਕੀਤਾ ਗਿਆ। ਉਸ ਵਕਤ ਫਿਰਕੂ ਵਾਯੂ-ਮੰਡਲ ਕਾਫੀ ਖਰਾਬ ਸੀ। ਮਹਾਤਮਾ ਜੀ ਨੇ ੨੧ ਦਿਨਾਂ ਦਾ ਵਰਤ ਰਖ ਕੇ ਉਸਨੂੰ ਸੁਧਾਰਨ ਦਾ ਯਤਨ ਕੀਤਾ। ੧੯੨੪ ਤੋਂ ੧੯੨੬ ਤਕ ਕਾਂਗਰਸ ਤੇ ਲੀਗ ਦੀ ਪਾਟਕ ਵਧਦੀ ਗਈ। ਕਿਉਂਕਿ ਅੰਗਰੇਜ਼ ਦੀ ਨੀਤੀ ਪ੍ਰਬਲ ਸੀ।

੨੩ ਦਸੰਬਰ ੧੯੨੬ ਨੂੰ ਇਕ ਮੁਸਲਮਾਨ ਅਬਦੁਲਰਸ਼ੀਦ ਨੇ ਦਿੱਲੀ ਵਿਚ ਸਵਾਮੀ ਸ਼ਰਧਾ ਨੰਦ ਨੂੰ ਕਤਲ ਕਰ ਦਿਤਾ। ਹੋਰ ਵੀ ਇਸ ਤਰ੍ਹਾਂ ਦਾ ਇਕ ਅੱਧਾ ਕਤਲ ਹੋਇਆ। ਜਿਸ ਕਰ ਕੇ ਹਿੰਦੂ-ਮੁਸਲਿਮ ਖਿਚੋਤਾਣ ਵਧ ਗਈ।

**ਗੋਹਾਟੀ ਕਾਂਗਰਸ**– ਦਸੰਬਰ ੧੯੨੬ ਵਿਚ ਕਾਂਗਰਸ ਦਾ ਸਮਾਗਮ ਸ੍ਰੀ ਨਿਵਾਸ ਆਇੰਗਰ ਦੀ ਪ੍ਰਧਾਨਗੀ ਹੇਠ ਮਦਰਾਸ ਵਿਚ ਹੋਇਆ। ਇਸ ਪਰ ਰਾਜਨੀਤਕ ਸੁਧਾਰਾਂ ਤੋਂ ਪਹਿਲੇ ਹਿੰਦੂ-ਮੁਸਲਿਮ ਝਗੜੇ ਨੂੰ ਮੁਕਾਉਣ ਲਈ ਵਿਚਾਰ ਕੀਤੀ ਗਈ।

ਵਰਕਿੰਗ ਕਮੇਟੀ ਨੂੰ ਹਿੰਦੂ-ਮੁਸਲਿਮ ਝਗੜਾ ਨਿਬੇੜਨ, ਹਾਲਤ ਨੂੰ ਬਦਲਣ ਤੇ ਯੋਗ ਕਾਰਵਾਈ ਕਰਨ ਲਈ ਅਧਿਕਾਰ ਦਿਤੇ ਗਏ। ਪ੍ਰਧਾਨ ਕਾਂਗਰਸ ਨੇ ਇਸ ਸਬੰਧੀ ਕੇਂਦਰੀ ਅਸੈਂਬਲੀ ਦੇ ਮੁਸਲਮਾਨ ਮੈਂਬਰਾਂ ਨਾਲ ਗੱਲ ਬਾਤ ਵੀ ਕੀਤੀ। ਮਾਰਚ ੧੯੨੭ ਵਿਚ ਦਿੱਲੀ ਵਿਚ ਮੁਸਲਮਾਨ ਲੀਡਰਾਂ ਦਾ ਇਕੱਠ ਹੋਇਆ। ਜਿਸ ਵਿਚ ਕਾਂਗਰਸ ਪਾਸੋਂ ਕੁਝ ਮੰਗਾਂ ਕੀਤੀਆਂ ਗਈਆਂ, ਉਨ੍ਹਾਂ ਨੇ ਇਹ ਭਰੋਸਾ ਦਿਵਾਇਆ ਕਿ ਉਹ ਸਾਂਝੀਆਂ ਚੋਣਾਂ ਦੇ ਅਸੂਲ ਨੂੰ ਪ੍ਰਵਾਨ ਕਰਨ ਲਈ ਤਿਆਰ ਹਨ; ਜੇ ਉਨ੍ਹਾਂ ਦੀਆਂ ਇਹ ਮੰਗਾਂ ਮੰਨੀਆਂ ਜਾਣ;–੧. ਸਿੰਧ ਨੂੰ ਵਖਰਾ ਸੂਬਾ ਬਣਾਇਆ ਜਾਵੇ। ੨. ਸੂਬਾ ਸਰਹੱਦ ਤੇ ਬਲੋਚਿਸਤਾਨ ਨਾਲ ਦੂਜੇ ਸੂਬਿਆਂ ਵਰਗਾ ਵਰਤਾਉ ਕੀਤਾ ਜਾਵੇ। ੩. ਪੰਜਾਬ ਤੇ ਬੰਗਾਲ ਵਿਚ ਉਨ੍ਹਾਂ ਦੀ ਪ੍ਰਤੀਨਿਧਤਾ ਮੁਸਲਿਮ ਆਬਾਦੀ ਦੇ ਆਧਾਰ ਤੇ ਹੋਵੇ। ੪. ਕੇਂਦਰੀ ਅਸੈਂਬਲੀ ਵਿਚ ਮੁਸਲਮਾਨ ਇਕ ਤਿਹਾਈ ਤੋਂ ਘੱਟ ਨਾ ਹੋਣ।

ਕਾਂਗਰਸ ਨੇ ਇਨ੍ਹਾਂ ਮੰਗਾਂ ਨੂੰ ਪ੍ਰਵਾਨ ਕਰ ਲਿਆ। ਅਗਲੇ ਸਾਲ ਕਾਂਗਰਸ ਦਾ ਸਮਾਗਮ ਮਦਰਾਸ ਵਿਚ ਹੋਇਆ। ਜਿਸ ਵਿਚ ਇਨ੍ਹਾਂ ਲਾਈਨਾਂ ਤੇ ਸ੍ਵਰਾਜ ਦੇ ਵਿਧਾਨ ਦਾ ਖਰੜਾ

ਤਿਆਰ ਕਰਨ ਲਈ ਫੈਸਲਾ ਕੀਤਾ ਗਿਆ। ਕਾਂਗਰਸ ਵਲੋਂ ਇਸ ਕੰਮ ਲਈ ਖਾਸ ਕਨਵੈਨਸ਼ਨ ਹੋਈ। ਮੁਸਲਿਮ ਲੀਗ ਨੇ ਕਲਕੱਤੇ ਵਿਚ ਹਿੰਦੁਸਤਾਨ ਦਾ ਨਵਾਂ ਵਿਧਾਨ ਤਿਆਰ ਕਰਨ ਤੇ ਕਾਂਗਰਸ ਨਾਲ ਗੱਲ ਬਾਤ ਕਰਨ ਲਈ ਇਕ ਸਬ ਕਮੇਟੀ ਬਨਾਉਣ ਦਾ ਮਤਾ ਪਾਸ ਕੀਤਾ। ਉਸ ਵਕਤ ਲੀਗ ਦੇ ਦੋ ਧੜੇ ਹੋ ਗਏ। ਇਕ ਧੜੇ ਨੇ ਕਲਕੱਤੇ ਵਿਚ ਸਮਾਗਮ ਕੀਤਾ ਸੀ, ਉਸ ਦੇ ਮੁਖੀ ਮੌਲਵੀ ਮੁਹੰਮਦ ਯਾਕੂਬ ਤੇ ਮਿ: ਜਿਨਾਹ ਸਨ। ਦੂਸਰੇ ਧੜੇ ਨੇ ਲਾਹੌਰ ਵਿਚ ਜਲਸਾ ਕੀਤਾ, ਇਸਦਾ ਪ੍ਰਧਾਨ ਸਰ ਮੁਹੰਮਦ ਸ਼ਫੀ ਸੀ।

**ਗੁਪਤ ਚਿਠੀ**- ਅੰਗਰੇਜ਼ ਫੁਟ ਪਾਊ ਚਾਲਾਂ ਚਲ ਰਿਹਾ ਸੀ। ੧੦ ਦਸੰਬਰ ੧੯੨੫ ਨੂੰ ਲਾਰਡ ਬਰਕਨ ਹੈੱਡ ਵਜ਼ੀਰ ਹਿੰਦ ਨੇ ਲਾਰਡ ਰੀਡਿੰਗ ਵਾਇਸਰਾਏ ਹਿੰਦ ਨੂੰ ਇਕ ਖਤ ਲਿਖਿਆ, ਜਿਸ ਵਿਚ ਕਿਹਾ;-"ਮੈਂ ਇਸ ਸਬੰਧੀ ਤੁਹਾਡੀ ਸਲਾਹ ਲੈਣੀ ਚਾਹੁੰਦਾ ਹਾਂ ਕਿ ਜੇ ਤੁਸੀਂ ਕਿਸੇ ਵੇਲੇ ਸਟੈਚੂਅਰੀ ਕਮੀਸ਼ਨ ਲਈ ਮੁਕਾਬਲੇ ਦਾ ਸੌਦਾ (ਹਿੰਦੁਸਤਾਨ ਦੀ ਕਿਸੇ ਪਾਰਟੀ ਨੂੰ ਚੁਕ ਕੇ) ਕਰਨ ਦਾ ਮੌਕਾ ਵੇਖੋ, ਜਾਂ ਸ੍ਵਰਾਜ ਪਾਰਟੀ ਵਿਚ ਫੁਟ ਪਾ ਸਕੋ, ਜੇ ਇਸ ਰਸਤੇ ਉਤੇ ਤੇਜ਼ੀ ਨਾਲ ਚਲਿਆਂ ਕੁਝ ਲਾਭ ਹੋ ਸਕਦਾ ਹੈ, ਤਾਂ ਇਸ ਢੰਗ ਉਤੇ ਪੂਰੀ ਤਾਕਤ ਨਾਲ ਅਮਲ ਕਰੋ। ਗੌਰਮਿੰਟ ਵੀ ਤੁਹਾਡੀ ਪੂਰੀ ਹਮਾਇਤ ਕਰੇਗੀ"।

**ਸਾਈਮਨ ਕਮਿਸ਼ਨ**- ਵਜ਼ੀਰ ਹਿੰਦ ਨੇ ਨਵੰਬਰ ੧੯੨੭ ਵਿਚ ਸਾਈਮਨ ਕਮੀਸ਼ਨ ਭੇਜਣ ਦਾ ਐਲਾਨ ਕੀਤਾ। ਇਸ ਦੇ ਪ੍ਰਧਾਨ ਸਾਈਮਨ ਸਨ। ਸੱਤ ਅੰਗਰੇਜ਼ ਕਮੀਸ਼ਨ ਦੇ ਮੈਂਬਰ ਸਨ। ਕਮੀਸ਼ਨ ਦਾ ਵਤੀਰਾ ਬੜਾ ਕੋਝਾ ਸੀ। ਇਸ ਲਈ ਕਾਂਗਰਸ, ਖਿਲਾਫਤ ਕਮੇਟੀ ਅਤੇ ਨਰਮ ਧੜੇ ਦੇ ਲੀਡਰਾਂ ਨੇ ਵੀ ਇਸ ਦਾ ਬਾਈਕਾਟ ਕਰ ਦਿਤਾ। ਮੁਸਲਿਮ ਲੀਗ ਵਿਚ ਸਾਈਮਨ

ਕਮੀਸ਼ਨ ਨਾਲ ਮਿਲਵਰਤਨ ਕਰਨ ਤੇ ਵਖਰੀਆਂ ਚੋਣਾਂ ਦੇ ਸਵਾਲ ਪਰ ਧੜੇਬੰਦੀ ਹੋ ਗਈ। ਲਾਰਡ ਬਰਕਨ ਹੈੱਡ ਵਜ਼ੀਰ ਹਿੰਦ ਹਿੰਦੁਸਤਾਨ ਦੇ ਰਾਜਸੀ ਧੜਿਆਂ ਦੀ ਆਪਸ ਵਿਚ ਖਿਚੋਤਾਣ ਤੇ ਦਵੇਸ਼ ਤੋਂ ਚੰਗੀ ਤਰ੍ਹਾਂ ਜਾਣੂ ਸੀ। ਉਸ ਨੇ ਸਾਈਮਨ ਕਮੀਸ਼ਨ ਦੇ ਬਾਈਕਾਟ ਸਬੰਧੀ ਹਿੰਦੁਸਤਾਨ ਦੇ ਵਾਇਸਰਾਏ ਲਾਰਡ ਇਰਵਨ ਨੂੰ ਇਕ ਖਤ ਵਿਚ ਲਿਖਿਆ–"ਅਸੀਂ ਹਮੇਸ਼ਾਂ ਨਾ-ਬਾਈਕਾਟ ਕਰਨ ਵਾਲੇ ਮੁਸਲਮਾਨਾਂ, ਅਛੂਤ ਜਾਤੀਆਂ, ਵਪਾਰੀ ਤਬਕੇ ਅਤੇ ਹੋਰ ਕਈ ਅਜਿਹੀਆਂ ਪਾਰਟੀਆਂ ਉਤੇ ਬਾਈਕਾਟ ਨੂੰ ਢਿਹਲ ਕਰਨ ਲਈ ਨਿਰਭਰ ਕਰਦੇ ਰਹੇ ਹਾਂ। ਸਾਡੀ ਵਿਰੋਧਤਾ ਦੀ ਜੋ ਕੰਧ ਹੈ, ਉਸ ਵਿਚ ਛੇਕ ਪਾਉਣ ਲਈ ਤੁਸੀਂ ਤੇ ਸਾਈਮਨ ਸਾਰੀ ਗੱਲ ਤੇ ਸਮੇਂ ਨੂੰ ਜਾਚਣਾ ਹੈ*"।

ਵਜ਼ੀਰ ਹਿੰਦ ਦੇ ਇਸ ਖਤ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਅੰਗਰੇਜ਼ ਕਿਸ ਤਰ੍ਹਾਂ ਬਾਹਰੋਂ ਰਾਜਨੀਤਕ ਸੁਧਾਰ ਦੇਣ ਦਾ ਪਖੰਡ ਕਰਦਾ ਸੀ, ਪਰ ਅੰਦਰੋਂ ਜੜ੍ਹਾਂ ਵਢ ਰਿਹਾ ਸੀ।

ਸਾਈਮਨ ਕਮੀਸ਼ਨ ਹਿੰਦੁਸਤਾਨ ਵਿਚ ਆ ਗਿਆ। ਉਸ ਨੇ ਗਵਾਹੀਆਂ ਲੈਣੀਆਂ ਸ਼ੁਰੂ ਕੀਤੀਆਂ। ਇਸ ਪਰ ਵਜ਼ੀਰ ਹਿੰਦ ਨੇ ਵਾਇਸਰਾਏ ਨੂੰ ਫਰਵਰੀ ੧੯੨੮ ਵਿਚ ਫਿਰ ਲਿਖਿਆ– "ਮੈਂ ਸਾਈਮਨ ਨੂੰ ਸਲਾਹ ਦਿਤੀ ਹੈ ਕਿ ਉਹ ਹਰ ਹਾਲਤ ਵਿਚ ਉਨ੍ਹਾਂ ਖਾਸ ਲੋਕਾਂ ਦਾ ਖਿਆਲ ਰਖੇ, ਜਿਨ੍ਹਾਂ ਨੇ ਕਮੀਸ਼ਨ ਦੇ ਬਾਈ-ਕਾਟ ਵਿਚ ਹਿਸਾ ਨਹੀਂ ਲਿਆ। ਵਿਸ਼ੇਸ਼ ਤੌਰ ਤੇ ਮੁਸਲਮਾਨਾਂ ਤੇ ਅਛੂਤ ਜ਼ਾਤੀਆਂ ਦਾ। ਮੈਂ ਸਾਈਮਨ ਦੀਆਂ ਮੁਸਲਮਾਨ ਪ੍ਰਤੀਨਿਧਾਂ ਨਾਲ ਕੀਤੀਆਂ ਗਈਆਂ ਸਾਰੀਆਂ ਮੁਲਾਕਾਤਾਂ ਦਾ ਹਾਲ ਅਖਬਾਰਾਂ ਵਿਚ ਚੰਗੀ ਤਰ੍ਹਾਂ ਛਪਵਾਵਾਂਗਾ। ਹੁਣ ਸਮੁਚੀ ਪਾਲਿਸੀ ਇਹ ਹੈ ਕਿ ਹਿੰਦੂਆਂ ਨੂੰ ਚੰਗੀ ਤਰ੍ਹਾਂ ਡਰਾਇਆ ਜਾਵੇ

---

*ਵੰਡਿਆ ਹੋਇਆ ਹਿੰਦੁਸਤਾਨ, ਪੰਨਾ ੧੨੯।

ਇਹ ਦਸਿਆ ਜਾਵੇ ਕਿ ਕਮੀਸ਼ਨ ਨੇ ਮੁਸਲਮਾਨਾਂ ਨੂੰ ਕਾਬੂ ਕਰ ਲਿਆ ਹੈ। ਮੁਸਲਮਾਨਾਂ ਦੀ ਠੋਸ ਹਮਾਇਤ ਪ੍ਰਾਪਤ ਕਰਕੇ ਜਿਨਾਹ ਨੂੰ ਇਕ ਪਾਸੇ ਹੀ ਰਹਿਣ ਦਿਤਾ ਜਾਵੇ"।

ਅੰਗਰੇਜ਼ ਅੰਦਰ-ਖਾਨੇ ਫੁਟ ਪਾਉਣ ਦੀਆਂ ਚਾਲਾਂ ਚਲ ਰਿਹਾ ਸੀ। ਦੂਸਰੇ ਪਾਸੇ ਕਹਿੰਦਾ ਸੀ ਕਿ ਹਿੰਦੁਸਤਾਨ ਦੇ ਲੋਕ ਮਿਲ ਕੇ ਕੋਈ ਰਾਜ-ਬਣਤਰ ਬਨਾਉਣ ਤਾਂ ਅਸੀਂ ਉਸਨੂੰ ਪ੍ਰਵਾਨ ਕਰਾਂਗੇ। ਇਹ ਗੱਲ ਇਸ ਲਈ ਕਰਦਾ ਸੀ ਕਿ ਉਸਨੂੰ ਭਰੋਸਾ ਸੀ ਕਿ ਮੇਰੇ ਖਰੀਦੇ ਹੋਏ ਆਦਮੀ ਕੋਈ ਝਗੜਾ ਨਹੀਂ ਮੁਕਣ ਦੇਣਗੇ।

**ਨਹਿਰੂ ਰੀਪੋਰਟ**-੧੯੨੮ ਵਿਚ ਦੇਸ਼ ਦਾ ਫਿਰਕੂ ਝਗੜਾ ਮੁਕਾਉਣ ਤੇ ਰਾਜ-ਬਣਤਰ ਦਾ ਖਰੜਾ ਤਿਆਰ ਕਰਨ ਲਈ ਪੰਡਤ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ। ਉਸ ਨੇ ਨਹਿਰੂ ਰੀਪੋਰਟ ਪ੍ਰਕਾਸ਼ਤ ਕੀਤੀ। ਦਸੰਬਰ ੧੯੨੮ ਵਿਚ ਕਲਕੱਤੇ ਵਿਚ ਆਲ ਪਾਰਟੀਜ਼ ਕਾਨਫ੍ਰੰਸ ਹੋਈ।

**ਮੁਸਲਮਾਨਾਂ ਦੀਆਂ ਮੰਗਾਂ**-ਇਸ ਵਿਚ ਮਿ: ਜਿਨਾਹ ਨੇ ਇਕ ਮਤੇ ਦੀ ਸ਼ਕਲ ਵਿਚ ਇਹ ਮੰਗਾਂ ਪੇਸ਼ ਕੀਤੀਆਂ;- ੧. ਕੇਂਦਰੀ ਅਸੈਂਬਲੀ ਵਿਚ ਮੁਸਲਮਾਨਾਂ ਦੀ ਪ੍ਰਤੀਨਿਧਤਾ ਇਕ-ਤਿਹਾਈ ਹੋਵੇ। ੨. ਹਰ ਬਾਲਗ਼ ਨੂੰ ਵੋਟ ਦਾ ਅਧਿਕਾਰ ਨਾ ਦਿਤਾ ਜਾਵੇ, ਜਿਹਾ ਕਿ ਨਹਿਰੂ ਰੀਪੋਰਟ ਵਿਚ ਦਰਜ ਹੈ। ਪੰਜਾਬ ਤੇ ਬੰਗਾਲ ਵਿਚ ਪ੍ਰਤੀਨਿਧਤਾ ਆਬਾਦੀ ਦੇ ਲਿਹਾਜ਼ ਨਾਲ ਹੋਵੇ। ੩. ਸਾਰੇ ਅਧਿਕਾਰ ਕੇਂਦਰ ਪਾਸ ਨਾ ਹੋਣ, ਸੂਬਿਆਂ ਨੂੰ ਵੀ ਦਿਤੇ ਜਾਣ। ਇਨ੍ਹਾਂ ਮੰਗਾਂ ਨੂੰ ਪ੍ਰਵਾਨ ਨਾ ਕੀਤਾ ਗਿਆ।

ਮੁਸਲਿਮ ਲੀਗ ਦਾ ਲਾਹੌਰੀ ਧੜਾ ਵੀ ਚੁਪ ਕਰ ਕੇ ਨਹੀਂ ਬੈਠਾ ਸੀ, ਉਸ ਨੇ ਮਦਰਾਸ ਕਾਂਗਰਸ ਦੇ ਮਤੇ ਦੀ ਨਿਖੇਧੀ ਕੀਤੀ। ਇਸ ਨੇ ਸਾਈਮਨ ਕਮੀਸ਼ਨ ਦੇ ਸਾਹਮਣੇ ਪੇਸ਼ ਕਰਨ ਲਈ ਵਖਰੀਆਂ ਮੰਗਾਂ ਘੜ ਲਈਆਂ।

੩੧ ਦਸੰਬਰ ੧੯੨੮ ਨੂੰ ਦਿਲੀ ਵਿਚ ਸਰ ਆਗ਼ਾ ਖਾਂ ਦੀ ਪ੍ਰਧਾਨਗੀ ਹੇਠ ਆਲ ਪਾਰਟੀਜ਼ ਮੁਸਲਿਮ ਕਾਨਫ੍ਰੰਸ ਹੋਈ। ਇਸ ਕਾਨਫ੍ਰੰਸ ਵਿਚ ਇਹ ਮੰਗਾਂ ਕੀਤੀਆਂ ਗਈਆਂ;–

੧. ਫ਼ੈਡਰਲ ਗੌਰਮਿੰਟ ਹੋਵੇ, ਸੂਬਿਆਂ ਨੂੰ ਅਧਿਕਾਰ ਦਿਤੇ ਜਾਣ। ੨. ਕਿਸੇ ਕੌਂਸਲ ਜਾਂ ਅਸੈਂਬਲੀ ਵਿਚ ਕੋਈ ਬਿਲ ਜਾਂ ਮਤਾ ਅਜਿਹਾ ਪਾਸ ਨਾ ਕੀਤਾ ਜਾਵੇ, ਜਿਸ ਉਤੇ ਕਿਸੇ ਜਾਤੀ ਦੇ ਤਿੰਨ-ਚੁਥਾਈ ਮੈਂਬਰ ਸਹਿਮਤ ਨਾ ਹੋਣ। ੩. ਕੇਂਦਰ ਵਿਚ ਮੁਸਲਮਾਨਾਂ ਦੇ ਇਕ ਤਿਹਾਈ ਮੈਂਬਰ ਹੋਣ, ਚੋਣਾਂ ਵਖਰੀਆਂ ਹੋਣ। ੪. ਜਿਨ੍ਹਾਂ ਸੂਬਿਆਂ ਵਿਚ ਮੁਸਲਿਮ ਬਹੁ-ਸੰਮਤੀ ਹੈ, ਉਨ੍ਹਾਂ ਵਿਚ ਬਹੁ-ਸੰਮਤੀ ਦਿਤੀ ਜਾਵੇ, ਘਟ-ਗਿਣਤੀ ਦੇ ਸੂਬਿਆਂ ਵਿਚ ਮੁਸਲਮਾਨਾਂ ਦੇ ਵਿਸ਼ੇਸ਼ ਅਧਿਕਾਰ ਕਾਇਮ ਰਹਿਣ। ਸਿੰਧ ਨੂੰ ਵਖਰਾ ਸੂਬਾ ਬਣਾਇਆ ਜਾਵੇ। ੬. ਸਰਹੱਦ ਤੇ ਬਲੋਚਿਸਤਾਨ ਵਿਚ ਸੁਧਾਰ ਕੀਤੇ ਜਾਣ। ੭. ਮੁਸਲਮਾਨਾਂ ਦੇ ਧਰਮ, ਸਭਿਅਤਾ, ਬੋਲੀ, ਵਿਦਿਆ ਤੇ ਜ਼ਾਤੀ ਕਾਨੂੰਨ ਦੀ ਰਖਿਆ ਕੀਤੀ ਜਾਵੇ। ਮਿ: ਜਿਨਾਹ ਨੇ ਮੁਸਲਿਮ ਲੀਗ ਦੇ ਦੋਹਾਂ ਧੜਿਆਂ ਵਿਚਕਾਰ ਸਮਝੌਤਾ ਕਰਾਉਣ ਦਾ ਯਤਨ ਕੀਤਾ।

**ਜਿਨਾਹ ਦੀਆਂ ੧੪ ਮੰਗਾਂ**- ਮਿ: ਜਿਨਾਹ ਨੇ ੧੪ ਨੁਕਤੇ ਜਾਂ ਮੰਗਾਂ ਪੇਸ਼ ਕੀਤੀਆਂ;–

੧. ਹਿੰਦੁਸਤਾਨ ਦੀ ਰਾਜ-ਬਣਤਰ ਫੈਡਰਲ ਹੋਵੇ। ੨. ਸੂਬਿਆਂ ਨੂੰ ਅਧਿਕਾਰ ਪ੍ਰਾਪਤ ਹੋਣ। ੩. ਹਰ ਸੂਬੇ ਦੀਆਂ ਕੌਂਸਲਾਂ, ਡਿਸਟ੍ਰਿਕ ਬੋਰਡਾਂ, ਮਿਉਂਸਪਲ ਕਮੇਟੀਆਂ ਵਿਚ ਘਟ-ਗਿਣਤੀਆਂ ਨੂੰ 'ਪ੍ਰਭਾਵ ਸ਼ਾਲੀ' ਪ੍ਰਤੀਨਿਧਤਾ ਦਿਤੀ ਜਾਵੇ। ੪. ਮੁਸਲਿਮ ਪ੍ਰਤੀਨਿਧਤਾ ਇਕ-ਤਿਹਾਈ ਤੋਂ ਘਟ ਨਾ ਹੋਵੇ। ੫. ਚੋਣਾਂ ਫਿਰਕੂ ਹੋਣ। ੬. ਪੰਜਾਬ, ਬੰਗਾਲ ਤੇ ਸੂਬਾ ਸਰਹੱਦ ਦੀ ਵੰਡ ਕਿਸੇ ਅਜਿਹੀ ਸ਼ਕਲ ਵਿਚ ਨਾ ਹੋਵੇ, ਜਿਸ ਨਾਲ ਮੁਸਲਿਮ ਬਹੁ-ਸੰਮਤੀ ਉਤੇ ਕੋਈ ਅਸਰ ਪੈਂਦਾ ਹੋਵੇ। ੭. ਮਜ਼ਹਬ, ਵਿਦਿਆ

ਤੇ ਪ੍ਰਾਪੇਗੰਡੇ ਲਈ ਖੁਲ੍ਹ ਹੋਵੇ। ੮. ਜਦ ਤੀਕ ਕਿਸੇ ਜ਼ਾਤੀ ਦੇ ਤਿੰਨ-ਚੁਥਾਈ ਮੈਂਬਰ ਕਿਸੇ ਬਿਲ ਜਾਂ ਮਤੇ ਉਤੇ ਸਹਿਮਤ ਨਾ ਹੋਣ, ਉਹ ਨਾ ਪਾਸ ਕੀਤਾ ਜਾਵੇ। ੯. ਸਿੰਧ ਨੂੰ ਬੰਬਈ ਤੋਂ ਵਖਰਾ ਕੀਤਾ ਜਾਵੇ। ੧੦. ਸਰਹੱਦ ਤੇ ਬਲੋਚਿਸਤਾਨ ਵਿਚ ਰਾਜਨੀਤਕ ਸੁਧਾਰ ਕੀਤਾ ਜਾਵੇ। ੧੧. ਸਰਕਾਰੀ ਨੌਕਰੀਆਂ ਤੇ ਰਾਜ-ਪ੍ਰਬੰਧ ਵਿਚ ਮੁਸਲਮਾਨਾਂ ਨੂੰ ਵਿਸ਼ੇਸ਼ ਹਿਸਾ ਦਿਤਾ ਜਾਵੇ। ੧੨. ਰਾਜ-ਬਣਤਰ ਵਿਚ ਮੁਸਲਮਾਨ ਮਜ਼ਹਬ ਸਭਿਅਤਾ ਆਦਿਕ ਦੀ ਰਾਖੀ ਕੀਤੀ ਜਾਵੇ। ੧੩ ਕੇਂਦਰ ਜਾਂ ਸੂਬਿਆਂ ਵਿਚ ਗੌਰਮਿੰਟ ਬਨਾਉਣ ਸਮੇਂ ਇਕ-ਤਿਹਾਈ ਮੁਸਲਮਾਨ ਜ਼ਰੂਰ ਲਏ ਜਾਣ। ੧੪. ਕੇਂਦਰੀ ਅਸੈਂਬਲੀ ਜਾਂ ਫੈਡਰਲ ਗੌਰਮਿੰਟ ਬਣਨ ਤਕ ਕੋਈ ਵਿਧਾਨਕ ਤਬਦੀਲੀ ਨਾ ਕੀਤੀ ਜਾਵੇ।

ਨਹਿਰੂ ਰੀਪੋਰਟ ਦੀ ਵਿਰੋਧਤਾ ਮੁਸਲਮਾਨਾਂ ਤੇ ਸਿਖਾਂ ਨੇ ਵੀ ਕੀਤੀ। ਅੰਗਰੇਜ਼ਾਂ ਨੇ ਇਸ ਨੂੰ ਪ੍ਰਵਾਨ ਨਾ ਕੀਤਾ। ਇਸ ਲਈ ਦਸੰਬਰ ੧੯੨੮ ਵਿਚ ਜਦ ਕਾਂਗਰਸ ਦਾ ਸਮਾਗਮ ਕਲਕੱਤੇ ਵਿਚ ਹੋਇਆ, ਨਹਿਰੂ ਰੀਪੋਰਟ ਨੂੰ ਵਾਪਸ ਲੀਤਾ ਗਿਆ। ਨਹਿਰੂ ਰੀਪੋਰਟ ਵਿਚ ਸਿਫਾਰਸ਼ ਕੀਤੀ ਗਈ ਸੀ ਕਿ ਅੰਗਰੇਜ਼ ੩੧ ਦਸੰਬਰ ੧੯੨੯ ਤਕ ਹਿੰਦੁਸਤਾਨ ਨੂੰ ਡੁਮੀਅਨ ਦਾ ਦਰਜਾ ਦੇਣ; ਪਰ ਇਹ ਰੀਪੋਰਟ ਵਾਪਸ ਲੈਣ ਪਰ ਕਾਂਗਰਸ ਨੇ ਮੁਕਮਲ ਆਜ਼ਾਦੀ ਦੀ ਮੰਗ ਕੀਤੀ। ੩੧ ਅਕਤੂਬਰ ੧੯੨੯ ਨੂੰ ਲਾਰਡ ਇਰਵਨ ਇੰਗਲੈਂਡ ਵਿਚ ਗਿਆ। ਇਸ ਖਿਆਲ ਨਾਲ ਕਿ ਸਾਈਮਨ ਕਮੀਸ਼ਨ ਦੀ ਪਾਰਲੀਮੈਂਟ ਵਿਚ ਰੀਪੋਰਟ ਪੇਸ਼ ਹੋਣ ਸਮੇਂ ਹਿੰਦੁਸਤਾਨ ਨੂੰ ਵਧੇਰੇ ਰਾਜਨੀਤਕ ਅਧਿਕਾਰ ਦੇਣ ਦਾ ਐਲਾਨ ਕੀਤਾ ਜਾਵੇ।

ਇਸ ਮਤਲਬ ਦਾ ਇਕ ਐਲਾਨ ਕੀਤਾ ਵੀ ਗਿਆ। ਉਸ ਐਲਾਨ ਪਰ ਵਿਚਾਰ ਕਰਨ ਲਈ ਦਿੱਲੀ ਵਿਚ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਸ੍ਰਦਾਰ ਪਟੇਲ, ਸਰ ਤੇਜ

ਬਹਾਦਰ ਸਪਰੂ, ਮਿ: ਜਿਨਾਹ ਆਦਿਕ ਮੁਖੀ ੨੩ ਦਸੰਬਰ ਨੂੰ ਵਾਇਸਰਾਏ ਨੂੰ ਮਿਲੇ। ਪਰ ਉਸ ਨੇ ਡੁਮੀਨੀਅਨ ਦੇਣ ਸਬੰਧੀ ਕੋਈ ਭਰੋਸਾ ਨਾ ਦਿਵਾਇਆ। ਜਿਸ ਕਰ ਕੇ ਦਸੰਬਰ ੧੯੨੯ ਵਿਚ ਲਾਹੌਰ ਕਾਂਗਰਸ ਦੇ ਸਮਾਗਮ ਵਿਚ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਗਿਆ। ਮਾਰਚ ੧੯੩੦ ਵਿਚ ਕਾਂਗਰਸ ਨੇ ਸਿਵਲ-ਨਾ-ਫੁਰਮਾਨੀ ਜਾਰੀ ਕੀਤੀ, ਜੋ ਇਕ ਸਾਲ ਤਕ ਜਾਰੀ ਰਹੀ।

**ਪਹਿਲੀ ਗੋਲਮੇਜ਼ ਕਾਨਫ੍ਰੰਸ**- ਸਾਈਮਨ ਕਮੀਸ਼ਨ ਦੀ ਰੀਪੋਰਟ ਦੇ ਬਾਅਦ ਲੰਡਨ ਵਿਚ ਪਹਿਲੀ ਗੋਲਮੇਜ਼ ਕਾਨਫ੍ਰੰਸ ਬੁਲਾਈ ਗਈ। ਉਸ ਵਕਤ ਕਾਂਗਰਸ ਜੇਹਲਾਂ ਵਿਚ ਸੀ। ਜਾਨਬੁਲ ਨੇ ਬ੍ਰਿਟਿਸ਼ ਹਿੰਦੁਸਤਾਨ ਅਤੇ ਰਿਆਸਤਾਂ ਵਿਚੋਂ ਆਪਣੇ ਮਤਲਬ ਦੇ ਆਦਮੀ ਸੱਦ ਲਏ। ੧੪ ਜਨਵਰੀ ੧੯੩੧ ਨੂੰ ਸਰ ਮੁਹੰਮਦ ਸ਼ਫੀ ਨੇ 'ਮੀਨਾਰਟੀ ਸਬ ਕਮੇਟੀ' ਦੇ ਸਾਹਮਣੇ ਇਕ ਤਜਵੀਜ਼ ਪੇਸ਼ ਕਰਦੇ ਹੋਏ ਕਿਹਾ;-"ਅਜ ਮੈਨੂੰ ਇਹ ਗੱਲ ਪੇਸ਼ ਕਰਨ ਦਾ ਅਧਿਕਾਰ ਹੈ ਕਿ ਪੰਜਾਬ ਵਿਚ ਫਿਰਕੂ ਚੋਣਾਂ ਅਨੁਸਾਰ ਮੁਸਲਮਾਨ ੪੯ ਫੀ ਸਦੀ ਸਾਰੇ ਹਾਊਸ ਵਿਚ ਚੁਣੇ ਹੋਏ ਆਉਣ। ਸੂਬੇ ਵਿਚ ਜੋ ਵਿਸ਼ੇਸ਼ ਮੈਂਬਰੀਆਂ ਰਖੀਆਂ ਗਈਆਂ ਹਨ, ਉਨ੍ਹਾਂ ਲਈ ਮੁਸਲਮਾਨਾਂ ਨੂੰ ਮੁਕਾਬਲੇ ਤੇ ਚੋਣ ਲੜਨ ਦੀ ਖੁਲ੍ਹ ਹੋਵੇ। ਇਸੇ ਤਰ੍ਹਾਂ ਬੰਗਾਲ ਵਿਚ ਵੀ ਸਾਰੇ ਹਾਊਸ ਵਿਚ ਮੁਸਲਮਾਨ ਮੈਂਬਰ ੪੬ ਫੀ ਸਦੀ ਹੋਣ। ਵਿਸ਼ੇਸ਼ ਸੀਟਾਂ ਲਈ ਉਨ੍ਹਾਂ ਨੂੰ ਚੋਣ ਲੜਨ ਦੀ ਖੁਲ੍ਹ ਹੋਵੇ। ਜਿਥੇ ਮੁਸਲਮਾਨ ਘਟ-ਗਿਣਤੀ ਹਨ, ਉਥੇ ਵੇਟਜ ਕਾਇਮ ਰਹੇ। ਅਸੀਂ ਸਿੰਧ ਤੇ ਸੂਬਾ ਸਰਹੱਦ ਵਿਚ ਹਿੰਦੂਆਂ ਸਿਖਾਂ ਨੂੰ ਇਹ ਰਿਆਇਤਾਂ ਦੇਵਾਂਗੇ। ਕੇਂਦਰੀ ਅਸੈਂਬਲੀ ਜਾਂ ਕਿਸੇ ਕੌਂਸਲ ਵਿਚ ਕਿਸੇ ਜਾਤੀ ਦੇ ਦੋ ਤਿਹਾਈ ਮੈਂਬਰ ਫਿਰਕੂ ਚੋਣਾਂ ਨੂੰ ਬੰਦ ਕਰਨਾ ਚਾਹੁਣ ਅਤੇ ਸਾਂਝੀਆਂ ਚੋਣਾਂ ਨੂੰ ਪ੍ਰਵਾਨ

ਕਰ ਲੈਣ ਤਾਂ ਸਾਂਝੀਆਂ ਚੋਣਾਂ ਪ੍ਰਚਲਤ ਕੀਤੀਆਂ ਜਾਣ"।

(ਥਾਟਸ ਔਨ ਪਾਕਿਸਤਾਨ ਪੰਨਾ ੨੬੫)

ਪਹਿਲੀ ਗੋਲਮੇਜ਼ ਕਾਨਫ੍ਰੰਸ ਵਿਚ ਹਿੰਦੁਸਤਾਨ ਲਈ ਫੀਡਰਲ ਗੌਰਮਿੰਟ, ਸਿੰਧ ਨੂੰ ਵਖਰਾ ਸੂਬਾ ਬਨਾਉਣ, ਸਰਹੱਦ ਤੇ ਬਲੋਚਿਸਤਾਨ ਨੂੰ ਸੁਧਾਰ ਦੇਣ, ਵਖਰੀਆਂ ਚੋਣਾਂ ਆਦਿਕ ਮੁਸਲਮਾਨਾਂ ਦੀਆਂ ਮੰਗਾਂ ਮੰਨ ਲਈਆਂ ਗਈਆਂ। ਫੀਡਰਲ ਅਸੈਂਬਲੀ ਵਿਚ ਮੁਸਲਮਾਨਾਂ ਦੀ ਪ੍ਰਤੀਨਿਧਤਾ ਕਿੰਨੀ ਹੋਵੇ, ਇਸ ਦਾ ਫੈਸਲਾ ਨਾ ਹੋ ਸਕਿਆ।

ਮਾਰਚ ੧੯੩੧ ਵਿਚ ਗਾਂਧੀ ਇਰਵਨ ਸਮਝੌਤਾ ਹੋਇਆ। ਕਾਂਗਰਸ ਨੂੰ ਜੇਹਲਾਂ ਵਿਚੋਂ ਰਿਹਾ ਕੀਤਾ ਗਿਆ। ਕਾਨ੍ਹਪੁਰ ਤੇ ਬਨਾਰਸ ਆਦਿਕ ਸ਼ਹਿਰਾਂ ਵਿਚ ਫਿਰਕੂ ਫਸਾਦ ਹੋਏ। ਅਪਰੈਲ ੧੯੩੧ ਵਿਚ ਸਰ ਅਲੀ ਇਮਾਮ ਦੀ ਪ੍ਰਧਾਨਗੀ ਹੇਠ ਲਖਨਊ ਵਿਚ ਕੌਮ ਪ੍ਰਸਤ ਮੁਸਲਮਾਨਾਂ ਦੀ ਬੜੀ ਭਾਰੀ ਕਾਨਫ੍ਰੰਸ ਹੋਈ, ਜਿਸ ਵਿਚ ਪਾਸ ਕੀਤਾ ਗਿਆ ਕਿ ਵਖਰੀਆਂ ਚੋਣਾਂ ਕੇਵਲ ਹਿੰਦੁਸਤਾਨ ਲਈ ਹੀ ਨਹੀਂ ਬਲਕਿ ਮੁਸਲਮਾਨਾਂ ਲਈ ਵੀ ਹਾਨੀ-ਕਾਰਕ ਹਨ। ੨੨ ਜੂਨ ੧੯੩੧ ਨੂੰ ਸ਼ਿਮਲੇ ਵਿਚ ਸਮਝੌਤੇ ਲਈ ਇਕ ਕਾਨਫ੍ਰੰਸ ਹੋਈ। ਉਸ ਨੂੰ ਫੇਹਲ ਕਰਨ ਲਈ ਪੂਰਾ ਯਤਨ ਕੀਤਾ ਗਿਆ। ਉਸ ਸਬੰਧੀ ਡਾਕਟਰ ਅਨਸਾਰੀ ਨੇ ਇਕ ਬਿਆਨ ਵਿਚ ਕਿਹਾ,–"ਇਥੇ ਆਉਣ ਪਰ ਸਾਨੂੰ ਇਹ ਮਾਲੂਮ ਹੋਇਆ ਹੈ ਕਿ ਸ਼ਿਮਲੇ ਦਾ ਵਾਯੂ-ਮੰਡਲ ਕਿਸੇ ਸਮਝੌਤੇ ਲਈ ਬੜਾ ਖਰਾਬ ਹੈ"।

**ਦੂਸਰੀ ਗੋਲਮੇਜ਼ ਕਾਨਫ੍ਰੰਸ**–ਇਸ ਤੋਂ ਬਾਅਦ ਦੂਸਰੀ ਗੋਲਮੇਜ਼ ਕਾਨਫ੍ਰੰਸ ਹੋਈ। ਜਿਸ ਵਿਚ ਮਹਾਤਮਾ ਗਾਂਧੀ ਜੀ ਸ਼ਾਮਲ ਹੋਏ। ਉਨ੍ਹਾਂ ਨੇ ਡਾਕਟਰ ਅਨਸਾਰੀ ਦਾ ਨਾਂ ਵੀ ਤਜਵੀਜ਼ ਕੀਤਾ, ਪਰ ਉਸ ਨੂੰ ਪ੍ਰਵਾਨ ਨਾ ਕੀਤਾ ਗਿਆ। ਗੋਲਮੇਜ਼

ਕਾਨਫ੍ਰੰਸ ਨੇ ਘਟ ਗਿਣਤੀਆਂ ਦੇ ਮਸਲੇ ਨੂੰ ਹੱਲ ਕਰਨ ਲਈ ਇਕ 'ਮੀਨਾਰਟੀਜ਼ ਸਬ ਕਮੇਟੀ' ਬਣਾਈ। ਜਿਸ ਵਿਚ ਕੋਈ ਝਗੜਾ ਨਾ ਮੁਕ ਸਕਿਆ। ਇਸ ਮੌਕੇ ਤੇ ਅੰਗਰੇਜ਼ ਪਰਦੇ ਪਿਛੇ ਬੈਠਾ ਬਹੁਤ ਕੁਝ ਕਰ ਰਿਹਾ ਸੀ। ਇਸ ਸਬੰਧੀ ਮਿ: ਐਡਵਰਡ ਥਾਮਸਨ ਲਿਖਦਾ ਹੈ;–"ਮੈਂ ਇਸ ਗੱਲ ਨੂੰ ਮੰਨਦਾ ਹਾਂ ਅਤੇ ਸਾਬਤ ਕਰ ਸਕਦਾ ਹਾਂ ਅਤੇ ਇਹ ਸਚਾਈ ਹੈ ਕਿ ਅਸੀਂ ਪਹਿਲੇ ਸਮੇਂ ਤੋਂ ਹੀ 'ਪਾੜੋ ਤੇ ਰਾਜ ਕਰੋ' ਦੀ ਵਰਤੋਂ ਖੁਲ੍ਹੇ ਤੌਰ ਤੇ ਕੀਤੀ"।

**ਫਿਰਕੂ ਫੈਸਲਾ**- ਗੋਲਮੇਜ਼ ਕਾਨਫ੍ਰੰਸ ਵਿਚ ਕੋਈ ਨਿਬੇੜਾ ਨਾ ਹੋਣ ਦੇ ਕਾਰਨ ਮਿ: ਰੈਮਜ਼ੇ ਮੈਕਡਾਨਲਡ ਪ੍ਰਧਾਨ ਮੰਤਰੀ ਨੇ ਕਾਰਵਾਈ ਬੰਦ ਕਰ ਦਿਤੀ ਅਤੇ ਇਹ ਐਲਾਨ ਕੀਤਾ ਕਿ ਸਰਕਾਰ ਅੰਗਰੇਜ਼ੀ ਹਿੰਦੁਸਤਾਨ ਨੂੰ ਜ਼ਿਮੇਂਵਾਰ ਫੈਡਰਲ ਗੌਰਮਿੰਟ ਦੇਣ ਦਾ ਫੈਸਲਾ ਆਪ ਕਰੇਗੀ। ਅਗਸਤ ੧੯੩੨ ਵਿਚ ਰੈਮਜ਼ੇ ਮੈਕਡਾਨਲਡ ਨੇ ਫਿਰਕੂ ਫੈਸਲਾ ਦਿਤਾ। ਇਸ ਅਨੁਸਾਰ ਮੁਸਲਮਾਨਾਂ ਦੀਆਂ ਬਹੁਤ ਸਾਰੀਆਂ ਮੰਗਾਂ ਮੰਨੀਆਂ ਗਈਆਂ। ਸੂਬਕ ਖੁਦ ਮੁਖਤਾਰੀ (Provincial Autonomy) ਦੇ ਕੇ ਕੇਂਦਰ ਨੂੰ ਕਮਜ਼ੋਰ ਕੀਤਾ ਗਿਆ। ਸਿੰਧ ਨੂੰ ਬੰਬਈ ਨਾਲੋਂ ਵਖ ਕਰ ਦਿਤਾ ਗਿਆ। ਸਰਹੱਦ ਨੂੰ ਕੌਂਸਲ ਦਿਤੀ ਗਈ। ਪੰਜਾਬ ਤੇ ਬੰਗਾਲ ਵਿਚ ਮੁਸਲਮਾਨਾਂ ਦੀ ਬਹੁ-ਸੰਮਤੀ ਮੰਨ ਲਈ ਗਈ। ਅਛੂਤਾਂ ਨੂੰ ਵਖ ਕਰਨ ਦਾ ਯਤਨ ਕੀਤਾ ਗਿਆ, ਪਰ ਉਸ ਨੂੰ ਗਾਂਧੀ ਜੀ ਨੇ ਰੋਕ ਦਿਤਾ। ਪੰਜਾਬ ਵਿਚ ਸਿਖਾਂ ਨੇ ਫਿਰਕੂ ਫੈਸਲੇ ਦੀ ਵਿਰੋਧਤਾ ਕੀਤੀ ਪਰ ਕੋਈ ਪੇਸ਼ ਨਾ ਗਈ। ੧੯੦੬ ਵਿਚ ਮੁਸਲਮਾਨਾਂ ਦੀ ਮੰਗ ਸੀ;– "ਸਾਨੂੰ ਘਟ-ਗਿਣਤੀ ਮੰਨ ਕੇ ਵਖਰੇ ਅਧਿਕਾਰ ਦਿਤੇ ਜਾਣ ਉਨ੍ਹਾਂ ਦੀ ਇਹ ਮੰਗ ੧੯੦੯ ਵਿਚ ਮਿੰਟੋ ਮਾਰਲੇ ਸਕੀਮ ਵਿਚ ਮੰਨੀ ਗਈ। ਇਸ ਤੋਂ ਬਾਅਦ ੧੯੧੬ ਵਿਚ ਉਨ੍ਹਾਂ ਦੀਆਂ ਮੰਗਾਂ ਹੋਰ ਵਧ ਗਈਆਂ। ਉਹ ਮੰਗਾਂ ੧੯੧੯ ਦੇ ਮਾਂਟ ਫੋਰਡ

ਸੁਧਾਰ ਵਿਚ ਮੰਨੀਆਂ ਗਈਆਂ । ਘਟ-ਗਿਣਤੀ ਤੋਂ ਬਾਅਦ ਫੈਡਰਲ ਗੌਰਮਿੰਟ ਤੇ ਮੁਸਲਿਮ ਬਹੁ-ਸੰਮਤੀ ਦੇ ਸੂਬਿਆਂ ਵਿਚ ਮੁਸਲਮਾਨਾਂ ਨੂੰ ਬਹੁ-ਸੰਮਤੀ ਦੇਣ ਦੀ ਮੰਗ ਸ਼ੁਰੂ ਹੋ ਗਈ । ੧੯੩੨ ਦੇ ਫਿਰਕੂ ਫੈਸਲੇ ਵਿਚ ਇਹ ਵੀ ਮੰਨ ਲਈ ਗਈ । ਇਸ ਤਰ੍ਹਾਂ ਅੰਗਰੇਜ਼ ਨੇ ਲੀਗ ਨੂੰ ਪਹਿਲੇ ਘਟ ਗਿਣਤੀ, ਫਿਰ ਸੂਬਿਆਂ ਵਿਚ ਬਹੁ ਗਿਣਤੀ ਤਕ ਪੁਚਾ ਕੇ ਅਖੀਰ ਵਿਚ ਪਾਕਿਸਤਾਨ ਤਕ ਲਿਆਂਦਾ ।

੧੯੩੫ ਦਾ ਇੰਡੀਆ ਐਕਟ ਫਿਰਕੂ ਝਗੜੇ ਤੇ ਦੇਸ ਦੀ ਵੰਡ ਨੂੰ ਪਕਿਆਂ ਕਰਨ ਵਾਲਾ ਸੀ ।

ਪ੍ਰਸਿੱਧ ਜਰਮਨ ਵਿਦਵਾਨ ਡਾਕਟਰ ਆਟੋ ਸਟਰਾਸ ਨੇ ਠੀਕ ਲਿਖਿਆ ਹੈ;–"ਅੰਗਰੇਜ਼ਾਂ ਵਲੋਂ ਹਿੰਦੁਸਤਾਨ ਵਿਚ ਮੁਸਲਮਾਨਾਂ ਨੂੰ ਹਦੋਂ ਵਧ ਗੁਮਰਾਹ ਕੀਤਾ ਗਿਆ ਹੈ" ।

(ਰੀਲੀਜਨਜ਼ ਆਫ ਦੀ ਵਰਲਡ)

੩.

# ਪਾਕਿਸਤਾਨ ਕਿਵੇਂ ਬਣਿਆ ?

## ਦੋ ਕੌਮਾਂ ਦਾ ਸਿਧਾਂਤ, ਸੂਬਕ ਬਹੁ-ਸੰਮਤੀ

### ਕੁਟਲ ਨੀਤੀ ਦੀਆਂ ਚਾਲਾਂ

ਪਿਛੇ ਅਸੀਂ ਦਸ ਆਏ ਹਾਂ ਕਿ ਅੰਗਰੇਜ਼ ਨੇ ੧੯੦੯ ਦੀ ਮਿੰਟੋ ਮਾਰਲੇ ਸਕੀਮ ਤੋਂ ਲੈ ਕੇ ੧੯੩੫ ਦੇ ਇੰਡੀਆ ਐਕਟ ਤਕ ਮੁਸਲਮਾਨਾਂ ਨੂੰ ਕਿਸ ਤਰ੍ਹਾਂ ਅੱਡ ਕਰਨ ਦਾ ਯਤਨ ਕੀਤਾ। ਹੁਣ ਅਸੀਂ ਪਾਕਿਸਤਾਨ ਕਿਵੇਂ ਬਣਿਆ ? ਕਿਉਂ ਬਣਾਇਆ ਗਿਆ ? ਆਦਿਕ ਪ੍ਰਸ਼ਨਾਂ ਅਤੇ ਪਾਕਿਸਤਾਨ ਦੇ ਕੁਝ ਜ਼ਰੂਰੀ ਪਹਿਲੂਆਂ ਤੇ ਵਿਚਾਰ ਕਰਦੇ ਹਾਂ।

੧੯੩੦ ਵਿਚ ਡਾਕਟਰ ਸਰ ਮੁਹੰਮਦ ਇਕਬਾਲ* ਦੀ

---

*ਇਕਬਾਲ ਦੇ ਸਰ ਹੋਣ ਦੀ ਵਾਰਤਾ ਵੀ ਬੜੀ ਸਵਾਦਲੀ ਹੈ। ਕਹਿੰਦੇ ਹਨ ਕਿ ੧੯੧੯ ਦੇ ਮਾਰਸ਼ਲ ਲਾਅ ਦੀ ਸਖਤੀ ਕਰਕੇ ਪੰਜਾਬ ਵਿਚ ਕੁਝ ਸਿਥਲਤਾ ਆ ਗਈ। ਉਸ ਨੂੰ ਦੂਰ ਕਰਨ ਲਈ ਪੰ: ਮਦਨ ਮੋਹਨ ਮਾਲਵੀ ਨੇ ਪੰਜਾਬ ਵਿਚ ਆ ਕੇ ਬੜਾ ਕੰਮ ਕੀਤਾ। ਅੰਗਰੇਜ਼ ਇਸ ਪਰ ਔਖੇ ਸਨ। ਇਕਬਾਲ ਨੇ ਮਾਲਵੀ ਜੀ ਵਿਰੁਧ ਅੰਜਮਨ ਹਮਾਇਤ ਇਸਲਾਮ ਲਾਹੌਰ ਦੇ ਇਕ ਜਲਸੇ ਵਿਚ ਕਵਿਤਾ ਪੜ੍ਹੀ; ਜਿਸਦਾ ਇਕ ਸ਼ਿਅਰ ਸੀ–

'ਸਿਨਹਾ ਲਾਰਡ ਹੋ ਗਏ, 'ਸਰ' ਮਾਲਵੀ ਹੋ ਜਾਏਂਗੇ।'

ਮਾਲਵੀ ਜੀ ਦੀ ਨਿੰਦਿਆ ਕਰ ਕੇ ਇਹ ਕਵਿਤਾ –[*]

ਪ੍ਰਧਾਨਗੀ ਹੇਠ ਮੁਸਲਿਮ ਲੀਗ ਦਾ ਜਲਸਾ ਅਲਾਹਬਾਦ ਵਿਚ ਹੋਇਆ। ਜਿਸ ਵਿਚ ਉਸ ਨੇ ਪਹਿਲੀ ਵੇਰ ਦੇਸ਼ ਵੰਡਣ ਜਾਂ ਪਾਕਿਸਤਾਨ ਦਾ ਖਿਆਲ ਦਿਤਾ। ਇਕਬਾਲ ਨੇ ਕਿਹਾ–"ਅਜਿਹਾ ਮਾਲੂਮ ਹੁੰਦਾ ਹੈ ਕਿ ਹਿੰਦੁਸਤਾਨੀ ਮੁਸਲਮਾਨਾਂ ਦੀ ਕਿਸਮਤ ਉਨ੍ਹਾਂ ਨੂੰ ਮੁਸਲਿਮ ਬਹੁ-ਸੰਮਤੀ ਦੇ ਉੱਤਰ-ਪੱਛਮੀ ਸੂਬਿਆਂ ਦੇ ਰਾਜਨੀਤਕ ਸੰਘਟਨ ਵਲ ਲਿਜਾ ਰਹੀ ਹੈ। ਇਹ ਮੇਰੀ ਨਿਜੀ ਰਾਇ ਹੈ"।

(ਸਾਡੀਆਂ ਸਮਸਿਆਵਾਂ ਪੰਨਾ ੪੫)

---

[*]– ਸ੍ਰਕਾਰੀ ਹਲਕਿਆਂ ਵਿਚ ਬੜੀ ਪਸੰਦ ਕੀਤੀ ਗਈ। ਕੌਮ-ਪੂਜਾਂ ਨੂੰ ਇਕਬਾਲ ਦੀ ਇਸ ਗਿਰਾਵਟ ਪਰ ਬੜਾ ਦੁਖ ਹੋਇਆ। ਇਕ ਕਵੀ ਨੇ ਉਪੋਕਤ ਕਵਿਤਾ ਦੇ ਉਤਰ ਵਿਚ ਲਿਖਿਆ;–

ਮਾਲਵੀ ਕੀ ਹਜਵ ਲਿਖ ਕਰ ਸ਼ਾਇਰੇ ਪੰਜਾਬ ਭੀ,
'ਖਾਂ ਬਹਾਦਰ' ਜੋ ਨਾ ਹੋ ਸਕਤੇ ਥੇ 'ਸਰ' ਹੋ ਜਾਏਂਗੇ।

ਉਸ ਵਕਤ ਹਿੰਦੁਸਤਾਨ ਵਿੱਚ ਸ੍ਰੀ ਰਾਬਿੰਦਰ ਨਾਥ ਟੈਗੋਰ ਤੇ ਇਕਬਾਲ ਦੋ ਵਡੇ ਕਵੀ ਸਨ। ਟੈਗੋਰ ਨੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੇ ਮਾਰਸ਼ਲ ਲਾਅ ਸਬੰਧੀ ਪਾਦਰੀ ਐਂਡਰਯੂਜ਼ ਨੂੰ ਲਿਖਿਆ ਸੀ;– "ਕਾਨੂੰਨ ਤੇ ਅਮਨ ਦੇ ਨਾਂ ਪਰ ਪੰਜਾਬ ਵਿਚ ਅਤਿਆਚਾਰ ਕੀਤਾ ਗਿਆ ਹੈ। ਪਾਪ ਦਾ ਅਜਿਹਾ ਭਿਆਨਕ ਵਿਖਾਵਾ ਆਪਣੇ ਪਿਛੇ ਤਬਾਹੀਆਂ ਦਾ ਵਿਰਸਾ ਛੋੜ ਜਾਂਦਾ ਹੈ। ਜਲ੍ਹਿਆਂ ਵਾਲੇ ਬਾਗ ਵਿਚ ਜੋ ਕੁਝ ਹੋਇਆ ਹੈ, ਇਹ ਉਸੇ ਜੰਗ ਦੀ ਪੈਦਾਵਾਰ ਹੈ, ਜਿਸ ਨੇ ਚਾਰ ਸਾਲਾਂ ਤਕ ਰਬ ਦੀ ਦੁਨੀਆ ਵਿਚ ਸਰੀਰਕ ਅਗ ਲਗਾਈ ਰਖੀ ਅਤੇ ਇਖਲਾਕੀ ਜ਼ਹਿਰ ਖਿਲਾਰਿਆ ਹੈ"।

ਮਾਰਸ਼ਲ ਲਾਅ ਦੇ ਬਾਅਦ ਅੰਗਰੇਜ਼ ਨੇ ਸ੍ਰੀ ਰਾਵਿੰਦਰ ਨਾਥ ਟੈਗੋਰ ਤੇ ਇਕਬਾਲ ਦੋਹਾਂ ਨੂੰ ਸਰ ਦਾ ਖਿਤਾਬ ਦਿਤਾ। ਟੈਗੋਰ ਨੇ ਸਰ ਹੋਣਾ ਪ੍ਰਵਾਨ ਨਾ ਕੀਤਾ। ਪੰਜਾਬ ਦਾ ਇਕਬਾਲ ਸਰ ਹੋ ਗਿਆ।

ਇਕਬਾਲ ਦੀ ਕਵਿਤਾ ਤੇ ਉਸਦੇ ਖਿਆਲਾਂ ਨੇ ਮੁਸਲਮਾਨ ਨੌਜਵਾਨਾਂ ਦੇ ਦਿਲ ਦਿਮਾਗ ਤੇ ਕਾਫੀ ਪ੍ਰਭਾਵ ਪਾਇਆ ਹੈ, ਇਸ ਲਈ ਉਸੇ ਦੇ ਖਿਆਲਾਂ ਪਰ ਸੰਖੇਪ ਸਮਾਲੋਚਨਾ ਜ਼ਰੂਰੀ ਜਾਪਦੀ ਹੈ।

੧੯੦੧ ਵਿਚ ਇਕਬਾਲ ਨੇ 'ਹਿਮਾਲਾ' ਦੇ ਸਿਰਲੇਖ ਹੇਠਾਂ ਇਕ ਕਵਿਤਾ ਲਿਖੀ। ਜਿਸ ਵਿਚ ਕਿਹਾ;-

"ਸਾਰੇ ਜਹਾਂ ਸੇ ਅਛਾ ਹਿੰਦੋਸਤਾਂ ਹਮਾਰਾ।
ਹਮ ਬੁਲਬੁਲੇਂ ਹੈਂ ਉਸਕੀ ਵੋਹਗੁਲਿਸਤਾਂ ਹਮਾਰਾ।
ਮਜ਼ਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ,
ਹਿੰਦੀ ਹੈਂ ਹਮ ਵਤਨ ਹਿੰਦੋਸਤਾਂ ਹਮਾਰਾ"।

ਉਸ ਵਕਤ ਇਕਬਾਲ ਇਕ ਕੌਮੀ ਸ਼ਾਇਰ (Nationalist) ਹੋ ਕੇ ਸਾਹਮਣੇ ਆਇਆ। ਦੇਸ਼ ਦੀ ਦਰਦਨਾਕ ਹਾਲਤ ਨੂੰ ਬਦਲਣ ਲਈ ਪੁਕਾਰ ਉਠਿਆ;-

ਵਤਨ ਕੀ ਫਿਕਰ ਕਰ ਨਾਦਾਂ, ਮੁਸੀਬਤ ਆਨੇ ਵਾਲੀ ਹੈ,
ਤੇਰੀ ਬਰਬਾਦੀਉਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ।
ਨਾ ਸਮਝੋਗੇ ਤੋ ਮਿਟ ਜਾਓਗੇ ਐ ਹਿੰਦੁਸਤਾਂ ਵਾਲੋ,
ਤੁਮਾਰੀ ਦਾਸਤਾਂ ਤਕ ਭੀ ਨਾ ਹੋਗੀ ਦਾਸਤਾਨੋਂ ਮੇਂ।

੧੯੦੫ ਤੋਂ ੧੯੦੮ ਤਕ ਇਕਬਾਲ ਵਲਾਇਤ ਵਿਚ ਰਿਹਾ, ਵਾਪਸ ਆ ਕੇ ਉਹ ਕੌਮਾਂਤਰੀ ਇਸਲਾਮੀ ਸੰਘਟਨ (Pan slamism) ਦਾ ਹਾਮੀ ਬਣ ਕੇ ਕਹਿਣ ਲਗਾ;-

ਚੀਨੋ ਅਰਬ ਹਮਾਰਾ, ਹਿੰਦੋਸਤਾਂ ਹਮਾਰਾ,
ਮੁਸਲਿਮ ਹੈਂ ਹਮ ਵਤਨ ਹੈ ਸਾਰਾ ਜਹਾਂ ਹਮਾਰਾ।

ਇਹ ਇਕਬਾਲ ਦਾ ਦੂਸਰਾ ਰੂਪ ਹੈ। ਉਹ ਇਕ ਹਿੰਦੁਸਤਾਨੀ ਤੋਂ ਕੌਮਾਂਤਰੀ ਮੁਸਲਿਮ ਸੰਘਟਨ ਦਾ ਹਾਮੀ ਕਿਉਂ

ਬਣ ਗਿਆ ? ਇਸ ਦੇ ਕਾਰਣਾਂ ਵਿਚੋਂ ਇਕ ਤੇ ਇਹ ਜਾਪਦਾ ਹੈ ਕਿ ਉਸ ਦੀ ਆਰਥਿਕ ਹਾਲਤ ਬਹੁਤ ਮਾੜੀ ਸੀ। ਇਕਬਾਲ ਨੂੰ ਇਕ ਇਸਲਾਮੀ ਰਿਆਸਤ ੮੦੦) ਮਹੀਨਾ ਦਿੰਦੀ ਸੀ। ੧੯੨੦ ਵਿਚ ਇਕਬਾਲ 'ਸਰ' ਹੁੰਦਾ ਹੈ। ੧੯੩੦ ਵਿਚ ਦੇਸ਼ ਵੰਡਣ ਦਾ ਖਿਆਲ ਦਿੰਦਾ ਹੈ। ਇਸ ਤੋਂ ਪਿਛੋਂ 'ਬਾਲੇ ਜਬਰਾਈਲ' ਵਿਚ ਸਾਂਝੀਵਾਲ (S cialist) ਦੇ ਰੂਪ ਵਿਚ ਕਹਿੰਦਾ ਹੈ;–

ਜਿਸ ਖੇਤ ਸੇ ਦਹਿਕਾਂ੧ ਕੋ ਮੁਯੱਸਰ ਨਹੀਂ ਰੋਜ਼ੀ,<br>
ਉਸ ਖੇਤ ਕੇ ਹਰ ਖੋਸ਼ਾਇ੨ ਗੰਦਮ ਕੋ ਜਲਾ ਦੋ।<br>
ਆਜ਼ਾਦੀਏ ਜਮਹੂਰ ਕਾ ਆਤਾ ਹੈ ਜ਼ਮਾਨਾ,<br>
ਜੋ ਨਕਸ਼ੇ ਕੁਹਨ੩ ਤੁਮ ਕੋ ਨਜ਼ਰ ਆਏ ਮਿਟਾ ਦੋ।

ਇਨ੍ਹਾਂ ਤਿੰਨਾ ਖਿਆਲਾਂ ਵਿਚ ਬੜਾ ਫਰਕ ਹੈ। ਪਹਿਲੇ ਦੇਸ਼-ਭਗਤੀ ਅਤੇ ਅੰਤਮ ਸਾਂਝੀਵਾਲਤਾ ਦੇ ਦੋਹਾ ਖਿਆਲਾਂ ਦਾ ਕੌਮਾਂਤਰੀ ਇਸਲਾਮੀ ਸੰਘਟਨ ਜਾਂ ਲੀਗ ਦੇ ਫਿਰਕੂ-ਪੁਣੇ ਨਾਲ ਕੋਈ ਜੋੜ ਨਹੀਂ। ਇਸ ਪ੍ਰੀਵਰਤਨ ਦੇ ਸਾਰੇ ਕਾਰਣਾਂ ਨੂੰ ਜਾਣਨਾ ਤਾਂ ਬੜਾ ਕਠਨ ਹੈ; ਪਰ ਇਤਨਾ ਕਹਿ ਸਕਦੇ ਹਾਂ ਕਿ ਜਿਸ ਤਰ੍ਹਾਂ ਕਿਸੇ ਬ੍ਰਿਛ ਹੇਠ ਖੇਤੀ ਨਹੀਂ ਹੁੰਦੀ, ਸਦੀਆਂ ਦੀ ਗੁਲਾਮੀ, ਆਰਥਿਕ ਕਮਜ਼ੋਰੀ, ਭੁਖ, ਸਮਾਜਕ ਹਾਲਾਤ ਅਤੇ ਮਜ਼ਬੂਹੀਆਂ ਕਰ ਕੇ ਕਈ ਚੰਗੇ ਆਦਮੀ ਵੀ ਕੁਰਾਹੇ ਪੈ ਜਾਂਦੇ ਹਨ। ਇਸ ਦੇਸ਼ ਵਿਚ ਸਾਮਰਾਜੀ ਹਨੇਰੀ ਨੇ ਕਈ ਨਿੱਕੇ ਬੂਟੇ ਤੇ ਹਰਿੰਡ ਪੁਟਣੇ ਸਨ, ਕਈ ਬੋਹੜਾਂ ਨੂੰ ਵੀ ਜੜ੍ਹਾਂ ਤੋਂ ਹਿਲਾ ਦਿਤਾ। ਗੁਲਾਮੀ ਦੇ ਕਾਰਣ ਖਿਆਲਾਂ ਵਿਚ ਸਥਿਰਤਾ ਨਹੀਂ ਆਉਂਦੀ। ਆਚਰਨ ਵਿਚ ਮਜ਼ਬੂਤੀ ਨਹੀਂ ਹੁੰਦੀ। ਦੇਸ਼-ਭਗਤੀ ਦਾ ਅਭਾਵ ਹੁੰਦਾ ਹੈ। ਇਕਬਾਲ ਦੀ ਰਾਜਨੀਤਕ ਬਹੁ-ਰੰਗੀ ਵੀ ਇਸੇ ਦਾ ਨਤੀਜਾ ਹੈ।

---

੧–ਕਿਸਾਨ। ੨–ਕਣਕ ਦੇ ਪੂਲੇ। ੩–ਪੁਰਾਣੇ ਨਿਸ਼ਾਨ।

ਜਿਸ ਵਕਤ ਇਕਬਾਲ ਨੇ ਪਾਕਿਸਤਾਨ ਦਾ ਖਿਆਲ ਦਿਤਾ ਉਸ ਵਕਤ ਅੰਗਰੇਜ਼ ਕੀ ਸੋਚ ਰਿਹਾ ਸੀ ? ਇਸ ਦੀ ਇਕ ਉਦਾਹਰਣ ਪੇਸ਼ ਕਰਦੇ ਹਾਂ ।

ਅਲਾਹਬਾਦ ਹਾਈ ਕੋਰਟ ਦੇ ਜੱਜ ਮਿ: ਪਲਾਊਡਨ ਨੇ ੨੧ ਅਗਸਤ ੧੯੩੧ ਦੇ ਅਖਬਾਰ 'ਸੰਡੇ ਟੈਲੀਗਰਾਫ' ਲੰਡਨ ਵਿਚ ਇਕ ਚਿਠੀ ਛਪਵਾਈ । ਜਿਸ ਦਾ ਮਤਲਬ ਇਹ ਸੀ– "ਜਿਵੇਂ ਜਿਵੇਂ ਇੰਡੀਅਨ ਸਿਵਲ ਸਰਵਿਸ ਵਿਚੋਂ ਅੰਗਰੇਜ਼ੀ ਅਨਸਰ ਘਟ ਰਿਹਾ ਹੈ; ਸਾਡੇ ਲਈ ਹਿੰਦੁਸਤਾਨ ਵਿਚ ਬਿਨਾਂ ਇਸ ਦੇ ਕੋਈ ਰਾਹ ਨਹੀਂ ਰਹਿ ਗਿਆ ਕਿ ਹਿੰਦੂਆਂ ਮੁਸਲਮਾਨਾਂ ਵਿਚਕਾਰ ਦੇਸ਼ ਨੂੰ ਵੰਡ ਕੇ ਕਰਾਚੀ ਦੇ ਰਸਤੇ ਵਪਾਰ ਕੀਤਾ ਜਾਵੇ*"

**ਪਾਕਿਸਤਾਨ ਦਾ ਪ੍ਰਾਪੇਗੰਡਾ**–ਪਾਕਿਸਤਾਨ ਦੇ ਖਿਆਲ ਨੂੰ ਪਹਿਲੀ ਵੇਰ ਕੈਂਬਰਿਜ ਯੂਨੀਵਰਸਿਟੀ ਦੇ ਮੁਸਲਮਾਨ ਵਿਦਿਆ-ਰਥੀਆਂ–ਚੌਧਰੀ ਰਹਿਮਤ ਅਲੀ ਜਾਲੰਧਰ, ਸ਼ੇਖ ਮੁਹੰਮਦ ਸਾਦਿਕ, ਅਨਾਇਤੁਲਾ ਅਤੇ ਮੁਹੰਮਦ ਅਸਲਮ ਨੇ ਉਸ ਵਕਤ ਅਮਲੀ ਰੂਪ ਵਿਚ ਪੇਸ਼ ਕੀਤਾ ਜਦ ਕਿ ਜਨਵਰੀ ੧੯੩੩ ਵਿਚ ਜਾਇੰਟ ਪਾਰਲੀਮੇਂਟਰੀ ਕਮੇਟੀ ਨੇ ਗਵਾਹੀਆਂ ਲੈਣ ਦਾ ਕੰਮ ਸ਼ੁਰੂ ਕੀਤਾ। ਇਨ੍ਹਾਂ ਵਿਦਿਆਰਥੀਆਂ ਨੇ ਚਾਰ ਸਫੇ ਦਾ ਇਕ ਪੈਮਫਲਟ 'ਹੁਣ ਜਾਂ ਕਦੀ ਵੀ ਨਹੀਂ' (Now or Never) ਤਕਸੀਮ ਕੀਤਾ । ਇਸ ਵਿਚ ਪਾਕਿਸਤਾਨ ਬਨਾਉਣ ਦੀ ਮੰਗ ਕੀਤੀ ਗਈ। ਇਹ ਦਸਿਆ ਗਿਆ ਕਿ ਮੁਸਲਮਾਨ ਇਕ ਅਡਰੀ ਕੌਮ ਹਨ, ਇਸ ਲਈ ਉਨ੍ਹਾਂ ਨੂੰ ਆਪਣੀ ਇਕ ਵਖਰੀ ਸਟੇਟ ਚਾਹੀਦੀ ਹੈ† ।

---

*ਤਕਰੀਰ ਮੌਲਾਨਾ ਹੁਸੈਨ ਅਹਿਮਦ ਮਦਨੀ, ੨੫ ਨਵੰਬਰ ੧੯੪੫ ਅਲਾਹ ਬਾਦ। (ਦੇਖੋ 'ਮਿਲਾਪ , ੨੭ ਨਵੰਬਰ ੧੯੪੫)

†ਇਨਸਾਈਡ ਪਾਕਿਸਤਾਨ, ਪੰਨਾ ੧੯, ਲਿਖਤ ਕੇ. ਐਲ. ਗਾਬਾ ।

ਪਾਕਿਸਤਾਨ ਵਿਚ ਪੰਜਾਬ, ਕਸ਼ਮੀਰ, ਸੂਬਾ ਸਰਹੱਦ, ਸਿੰਧ ਤੇ ਬਲੋਚਿਸਤਾਨ ਨੂੰ ਸ਼ਾਮਲ ਕੀਤਾ ਗਿਆ। ਉਸ ਸਮੇਂ ਪੂਰਬੀ ਪਾਕਿਸਤਾਨ ਦਾ ਖਿਆਲ ਨਹੀਂ ਦਿਤਾ ਗਿਆ; ਕਿਉਂਕਿ ਭੂਗੋਲਕ ਤੌਰ ਤੇ ਉਹ ਕਿਸੇ ਤਰ੍ਹਾਂ ਵੀ ਉਤਰ-ਪੱਛਮੀ ਪਾਕਿਸਤਾਨ ਨਾਲ ਨਹੀਂ ਮਿਲਦਾ ਸੀ।

ਕਹਿਣ ਮਾਤਰ ਪਾਕਿਸਤਾਨ ਦੀ ਸਕੀਮ ਕੈਂਬਰਿਜ ਦੇ ਕੁਝ ਮੁਸਲਮਾਨ ਵਿਦਿਆਰਥੀਆਂ ਨੇ ਪੇਸ਼ ਕੀਤੀ ਸੀ; ਪਰ ਕੌਣ ਕਹਿ ਸਕਦਾ ਹੈ ਕਿ ਇਸ ਦੇ ਪਿਛੇ ਯੂਨੀਵਰਸਿਟੀ ਦੇ ਅੰਗਰੇਜ਼ ਪ੍ਰੋਫੈਸਰਾਂ ਤੇ ਇੰਗਲੈਂਡ ਦੇ ਕਈ ਮੁਦੱਬਰਾਂ ਦਾ ਦਿਮਾਗ ਕੰਮ ਨਹੀਂ ਕਰ ਰਿਹਾ ਸੀ ?

ਸੀਲੈਕਟ ਕਮੇਟੀ ਦੇ ਸਾਹਮਣੇ ਜਦ ਮੁਸਲਮਾਨ ਪ੍ਰਤੀਨਿਧਾਂ ਦੀਆਂ ਸ਼ਹਾਦਤਾਂ ਹੋਈਆਂ ਤਾਂ ਸਰ ਰੈਜੀਨਲਡ ਕਰੈਡਕ ਨੇ ਉਨ੍ਹਾਂ ਨੂੰ ਪੁਛਿਆ;–

ਪ੍ਰਸ਼ਨ ੯੫੯੮–"ਕੀ ਪਾਕਿਸਤਾਨ ਦੇ ਨਾਂ ਹੇਠ ਸੂਬਿਆਂ ਦੀ ਫੈਡਰੇਸ਼ਨ ਦੀ ਕੋਈ ਸਕੀਮ ਹੈ?"

ਉਤਰ ੯੫੯੮–ਅਬਦੁਲਾ ਯੂਸਫ ਅਲੀ–"ਜਿਥੋਂ ਤੀਕ ਮੈਨੂੰ ਪਤਾ ਹੈ, ਇਹ ਕੁਝ ਵਿਦਿਆਰਥੀਆਂ ਦੀ ਪੇਸ਼ ਕੀਤੀ ਹੋਈ ਸਕੀਮ ਹੈ। ਕਿਸੇ ਜ਼ਿਮੇਂਵਾਰ ਆਦਮੀ ਵਲੋਂ ਪੇਸ਼ ਨਹੀਂ ਕੀਤੀ ਗਈ"।

ਸਰ ਰੈਜੀਨਲਡ–"ਹਾਂ ਇਹ ਠੀਕ ਹੈ ਕਿ ਪਾਕਿਸਤਾਨ ਦੀ ਸਕੀਮ ਕਿਸੇ ਜ਼ਿਮੇਂਵਾਰ ਨੇ ਪੇਸ਼ ਨਹੀਂ ਕੀਤੀ; ਪਰੰਤੂ ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ ਕਿ ਅਸੀਂ ਹਿੰਦੁਸਤਾਨ ਵਿੱਚ ਬਹੁਤ ਛੇਤੀ ਵਧ ਰਹੇ ਹਾਂ; ਹੋ ਸਕਦਾ ਹੈ ਕਿ ਜਦ ਇਹ ਵਿਦਿਆਰਥੀ ਵਡੇ ਹੋਣ ਤਾਂ ਇਹ ਸਕੀਮ ਪੇਸ਼ ਕਰਨ। ਇਹ ਸਕੀਮ ਲੋਕਾਂ ਦੇ ਦਿਮਾਗ਼ ਵਿਚ ਜ਼ਰੂਰ ਹੋਵੇਗੀ।

ਮਿ: ਜ਼ਫਰਉਲਾ–ਸਵਾਲ ਕੀ ਹੈ ?

ਸਰ ਰੈਜੀਨਲਡ–ਮੈਂ ਜਾਨਣਾ ਚਾਹੁੰਦਾ ਹਾਂ ਕਿ ਗਵਾਹਾਂ

ਨੂੰ ਕਿਸੇ ਅਜਿਹੀ ਸਕੀਮ ਦਾ ਪਤਾ ਹੈ, ਜਿਸ ਨੂੰ ਪਾਕਿਸਤਾਨ ਕਿਹਾ ਜਾਂਦਾ ਹੈ ?

ਮਿ: ਜ਼ਫਰਉਲਾ–"ਅਸੀਂ ਇਸ ਦਾ ਉਤਰ ਸੁਣ ਚੁਕੇ ਹਾਂ ਕਿ ਇਹ ਕੇਵਲ ਕੁਝ ਵਿਦਿਆਰਥੀਆਂ ਦੀ ਪੇਸ਼ ਕੀਤੀ ਹੋਈ ਸਕੀਮ ਹੈ । ਇਸ ਵਿਚ ਕੁਝ ਨਹੀਂ । ਅਗਲਾ ਪ੍ਰਸ਼ਨ ਕੀ ਹੈ ?

ਪ੍ਰਸ਼ਨ ੯੫੯੯–ਆਈਜ਼ਕ ਫੁਟ–'ਪਾਕਿਸਤਾਨ ਕੀ ਹੈ ?'

ਉਤਰ ੯੫੯੯–ਮਿ: ਜ਼ਫਰਉਲਾ–ਜਿਥੋਂ ਤੀਕ ਅਸੀਂ ਇਸ ਸਕੀਮ ਪਰ ਵਿਚਾਰ ਕੀਤੀ ਹੈ, ਇਹ ਬਿਲਕੁਲ ਹਵਾਈ ਚੀਜ਼ ਹੈ। ਜਿਸ ਪਰ ਕੋਈ ਅਮਲ ਨਹੀਂ ਕੀਤਾ ਜਾ ਸਕਦਾ। ਇਸਦਾ ਮਤਲਬ ਕੁਝ ਸੂਬਿਆਂ ਦੀ ਫੈਡਰੇਸ਼ਨ ਹੈ' ।

ਪ੍ਰਸ਼ਨ ੯੬੦੦–ਸਰ ਰੈਜੀਨਲਡ–ਪਾਕਿਸਤਾਨ ਦੇ ਨਾਂ ਹੇਠਾਂ ਕੁਝ ਮੁਸਲਿਮ ਰਿਆਸਤਾਂ ਦੀ ਤਜਵੀਜ਼ ਬਾਰੇ ਮੈਨੂੰ ਕਈ ਖਤ ਪਤਰ ਜਾਂ ਸੁਨੇਹੇ ਮਿਲ ਹਨ ?

ਉਤਰ ੯੬੦੦–ਡਾਕਟਰ ਖਲੀਫਾ ਸ਼ੁਜਾਹੁ ਦੀਨ–"ਇਸ ਬਾਰੇ ਇਤਨਾ ਕਹਿਣਾ ਹੀ ਕਾਫੀ ਹੋਵੇਗਾ ਕਿ ਕਿਸੇ ਜ਼ਿਮੇਂਵਾਰ ਸਜਣ ਜਾਂ ਸੰਸਥਾ ਵਲੋਂ ਇਸ ਸਕੀਮ ਪਰ ਵਿਚਾਰ ਨਹੀਂ ਕੀਤੀ ਗਈ। ਇਸਲਾਮੀ ਇਤਹਾਸ, ਪਰੰਪਰਾ ਅਤੇ ਆਸ਼ਾਵਾਂ ਨੂੰ ਇਸਲਾਮ ਦੇ ਅਜਿਹੇ ਰਖਜਕਾਂ ਦੀ ਲੋੜ ਨਹੀਂ । (ਇਨਸਾਈਡ ਪਾਕਿਸਤਾਨ ਪੰਨਾ ੨੨-੨੩)

ਸਰ ਕਰੈਡਕ ਤੇ ਆਈਜ਼ਕ ਫੁਟ ਦੀ ਪ੍ਰਸ਼ਨੋਤਰੀ ਤੋਂ ਇਹ ਮਾਲੂਮ ਹੁੰਦਾ ਹੈ ਕਿ ਜਿਹੜੀ ਸਕੀਮ ਮੁਸਲਮਾਨ ਪ੍ਰਤੀਨਿਧਾਂ ਦੇ ਦਿਮਾਗ਼ ਵਿਚ ਨਹੀਂ ਸੀ ਬੈਠੀ, ਉਸ ਨੂੰ ਅੰਗਰੇਜ਼ ਬੜੇ ਸੂਖਮ ਢੰਗ ਨਾਲ ਬਿਠਾਣ ਦਾ ਯਤਨ ਕਰ ਰਹੇ ਸਨ । ਉਸ ਵਕਤ ਸੀਲੈਕਟ ਕਮੇਟੀ ਦੇ ਗਵਾਹਾਂ (ਮਿ: ਜ਼ਫਰਉਲਾ, ਡਾਕਟਰ ਸ਼ੁਜਾਹੁ ਦੀਨ, ਅਬਦੁਲਾ ਯੂਸਫ ਅਲੀ) ਨੇ ਹੀ ਪਾਕਿਸਤਾਨ ਸਕੀਮ ਦੀ ਵਿਰੋਧਤਾ ਨਹੀਂ ਕੀਤੀ ਬਲਕਿ ਮਿ: ਜਿਨਾਹ ਵੀ ਇਸ ਸਕੀਮ ਦਾ ਕਟਰ ਵਿਰੋਧੀ ਸੀ । ਇਸ ਪਰ ਚੌਧਰੀ ਰਹਿਮਤ ਅਲੀ ਨੇ ਮਿ:

ਜਿਨਾਹ ਦੇ ਵਿਰੁਧ ਸਖਤ ਪ੍ਰਾਪੇਗੰਡਾ ਕੀਤਾ ਅਤੇ ਉਸ ਨੂੰ 'ਬੰਬਈ ਦਾ ਬੁਜਨਾ ਕਿਹਾ।

੧੯੧੯ ਵਿਚ ਮਿ: ਜਿਨਾਹ ਕਾਂਗਰਸ ਦਾ ਮੈਂਬਰ ਤੇ ਵਡਾ ਕੌਮ-ਪ੍ਰਸਤ ਸੀ। ਉਸਦਾ ਨਿਸਚਾ ਸੀ 'ਮੈਂ ਹਿੰਦੁਸਤਾਨੀ ਪਹਿਲੇ ਤੇ ਪਿਛੋਂ ਹੋਰ ਕੁਝ ਹਾਂ'। ਮਿ: ਜਿਨਾਹ ਨੇ ਇਕ ਪਾਰਸਣ ਸ੍ਰੀ ਮਤੀ ਰੈਟੀ ਪੈਟਿਨ ਨਾਲ ਸਪੈਸ਼ਲ ਮੈਰਿਜ ਐਕਟ ਅਨੁ-ਸਾਰ ਸ਼ਾਦੀ ਕੀਤੀ। ਜਿਸ ਵਕਤ ੧੯੨੧ ਵਿਚ ਕਾਂਗਰਸ ਕੁਰਬਾਨੀ ਦੇ ਰਾਹ ਤੇ ਤੁਰੀ, ਮਿ: ਜਿਨਾਹ ਕਾਂਗਰਸ ਨਾਲੋਂ ਵਖ ਹੋ ਗਏ। ੧੯੨੧ ਤੋਂ ੧੯੨੯ ਤਕ ਜਿਨਾਹ ਕੇਂਦਰੀ ਅਸੈਂਬਲੀ ਵਿਚ ਪੰਡਤ ਮੋਤੀ ਲਾਲ ਨਹਿਰੂ ਦੇ ਨਾਲ ਸ਼ਾਮਲ ਤੇ ਇੰਡੀਪੈਨਡੈਂਟ ਪਾਰਟੀ ਦਾ ਲੀਡਰ ਰਿਹਾ। ੧੯੩੧–੩੨ ਵਿਚ ਮੁਸਲਮ ਲੀਗ ਵਲੋਂ ੧੪ ਮੰਗਾਂ ਪੇਸ਼ ਕਰਨ ਵਾਲਾ ਸੀ। ੧੯੩੨ ਤੋਂ ੧੯੩੬ ਤਕ ਮਿ: ਜਿਨਾਹ ਇੰਗਲੈਂਡ ਵਿਚ ਰਿਹਾ*। ਇਸ ਸਮੇਂ ਵਿਚ ਪਤਾ ਨਹੀਂ ਕੀ ਹੋਇਆ; ਜਿਸ ਨੇ ਪਾਕਿਸਤਾਨ ਦਾ ਹਾਮੀ ਬਣਾ ਦਿਤਾ।

੧੯੩੭ ਵਿਚ ਕੌਂਸਲਾਂ ਦੀਆਂ ਚੋਣਾਂ ਹੋਈਆਂ। ਸੂਬਕ ਕੌਂਸਲਾਂ ਦੀਆਂ ੧੫੮੫ ਸੀਟਾਂ ਵਿਚੋਂ ੭੧੧ ਕਾਂਗਰਸ ਲੈ ਗਈ: ਪੰਜਾਂ ਸੂਬਿਆਂ ਵਿਚ ਕਾਂਗਰਸ ਦੀ ਬਹੁ-ਸੰਮਤੀ ਤੇ ਤਿੰਨਾਂ ਵਿਚ ਕੰਮ ਚਲਾਉਣ ਲਈ ਗਿਣਤੀ ਹੋ ਗਈ। ਮੁਸਲਿਮ ਲੀਗ ਮੁਸਲਮਾਨਾਂ ਦੀਆਂ ੪੮੫ ਵਖਰੀਆਂ ਤੇ ਰਾਖਵੀਆਂ ਸੀਟਾਂ ਵਿਚੋਂ ਕੇਵਲ ੧੦੮ ਲੈ ਸਕੀ†।

ਕਾਂਗਰਸ ਨੇ ਯੂ. ਪੀ., ਸੀ. ਪੀ., ਬਿਹਾਰ, ਉੜੀਸਾ, ਬੰਬਈ ਅਤੇ ਮਦਰਾਸ ਵਿਚ ਵਜ਼ਾਰਤਾਂ ਬਣਾਈਆਂ। ਉਨ੍ਹਾਂ ਵਿਚ

---

*ਕਾਂਗਰਸ ਵਿਰੁਧ ਲੀਗ ਤੇ ਅੰਗਰੇਜ਼ਾਂ ਦਾ ਗਠ ਜੋੜ, ਲਿਖਤ ਸੀ. ਐਨ. ਜ਼ੁਤਸ਼ੀ।

†ਇੰਡੀਅਨ ਡੈਡਲਾਕ ਪੰਨਾ ੪੫ ਲਿਖਤ ਕੇ. ਐਮ. ਮੁਣਸ਼ੀ।

ਕੌਮ-ਪ੍ਰਜ ਮੁਸਲਮਾਨਾਂ ਨੂੰ ਸ਼ਾਮਲ ਕੀਤਾ; ਪਰ ਲੀਗ ਨੂੰ ਨਾ ਲਿਆ ਗਿਆ। ਲੀਗ ਦੀ ਇਹ ਮੰਗ ਸੀ, ਕਿ ਉਹ ਸਾਰੇ ਮੁਸਲਮਾਨਾਂ ਦੀ ਇਕੋ ਇਕ ਪ੍ਰਤੀਨਿਧ ਜਮਾਤ ਹੈ। ਕਾਂਗਰਸ ਨੇ ਇਹ ਗੱਲ ਨਾ ਮੰਨੀ।

ਮੁਸਲਿਮ ਬਹੁ-ਸੰਮਤੀ ਦੇ ਸੂਬਿਆਂ ਵਿਚ ਵੀ ਲੀਗ ਦੀ ਕੋਈ ਤਾਕਤ ਨਹੀਂ ਸੀ। ਪੰਜਾਬ ਵਿਚ ਸਰ ਸਿਕੰਦਰ ਹਯਾਤ ਦੀ ਅਗਵਾਈ ਹੇਠ ਯੂਨੀਅਨਿਸਟ ਪਾਰਟੀ ਦੀ ਵਜ਼ਾਰਤ ਬਣੀ। ਪੰਜਾਬ ਅਸੈਂਬਲੀ ਦੀਆਂ ਚੋਣਾਂ ਵਿਚ ਮੁਸਲਿਮ ਲੀਗ ਦੇ ਮੈਂਬਰ ਮਸਾਂ ਦੋ ਤਿੰਨ ਹੀ ਆਏ ਸਨ। ਬੰਗਾਲ ਵਿਚ ਪਾਸਕੂ ਐਂਗਲੋ ਇੰਡੀਅਨ ਜਾਂ ਯੂਰ-ਪੀਨਾਂ ਦੇ ਹਥ ਵਿਚ ਸੀ। ਸਿੰਧ ਵਿਚ ਵੀ ਲੀਗ ਵਜ਼ਾਰਤ ਨਾ ਬਣ ਸਕੀ। ਸਰਹੱਦ ਵਿਚ ਪਹਿਲੇ ਸਰ ਅਬਦੁਲ ਕਯੂਮ ਦੀ ਵਜ਼ਾਰਤ ਬਣੀ; ਪਰ ਉਹ ਟੁਟ ਗਈ, ਅਤੇ ਡਾਕਟਰ ਖਾਨ ਸਾਹਿਬ ਦੀ ਕਾਂਗਰਸੀ ਵਜ਼ਾਰਤ ਕਾਇਮ ਹੋ ਗਈ।

੧੯੩੭ ਵਿਚ ਮੁਸਲਿਮ ਲੀਗ ਨੇ ਲਖਨਊ ਦੇ ਜਲਸੇ ਵਿਚ ਕਾਂਗਰਸ ਨਾਲੋਂ ਵਖਰੇ ਰਹਿਣ ਦਾ ਫੈਸਲਾ ਕੀਤਾ। ਕਾਂਗਰਸ ਨੇ ਆਮ ਮੁਸਲਮਾਨਾਂ ਨੂੰ ਆਪਣੇ ਨਾਲ ਮਿਲਾਣ ਦੀ ਲਹਿਰ ਜਾਰੀ ਕੀਤੀ। ਪਰ ਉਸ ਨੂੰ ਕੋਈ ਸਫਲਤਾ ਨਾ ਹੋਈ। ਲੀਗ ਨੇ ਇਸਦੇ ਉਲਟ 'ਇਸਲਾਮ ਖਤਰੇ ਵਿਚ ਹੈ' ਦਾ ਨਾਹਰਾ ਲਾ ਕੇ ਮਜ਼ਬ ਦੀ ਆੜ ਵਿਚ ਪੁਲੀਟੀਕਲ ਤਾਕਤ ਹਾਸਲ ਕਰਨ ਲਈ ਕਾਂਗਰਸ ਦੇ ਵਿਰੁਧ ਪ੍ਰਾਪੇਗੰਡਾ ਸ਼ੁਰੂ ਕਰ ਦਿਤਾ। ਜਿਨ੍ਹਾਂ ਸੂਬਿਆਂ ਵਿਚ ਕਾਂਗਰਸੀ ਵਜ਼ਾਰਤਾਂ ਸਨ, ਉਨ੍ਹਾਂ ਸਬੰਧੀ ਮੁਸਲਮਾਨਾਂ ਵਿਰੁਧ ਅਨਿਆਂ ਤੇ ਜਬਰ ਕਰਨ ਦੇ ਦੂਸ਼ਣ ਲਾ ਕੇ ਸਾਧਾਰਨ ਮੁਸਲ-ਮਾਨਾਂ ਨੂੰ ਭੜਕਾਉਣਾ ਸ਼ੁਰੂ ਕਰ ਦਿਤਾ। ਇਸ ਕੰਮ ਵਿਚ ਐਂਗਲੋਇੰਡੀਅਨ ਪ੍ਰੈਸ ਤੇ ਸਿਵਲ ਸਰਵਿਸ ਦੇ ਬਹੁਤ ਸਾਰੇ ਅੰਗਰੇਜ਼ ਅਫਸਰ ਅਤੇ ਸਰਕਾਰੀ ਮਸ਼ੀਨਰੀ ਵਿਚ ਕੰਮ ਕਰਨ ਵਾਲੇ ਮੁਸਲਿਮ ਲੀਗੀ ਸਹਾਇਕ ਸਨ।

ਸਤੰਬਰ ੧੯੩੯ ਵਿਚ ਦੂਸਰਾ ਮਹਾਨ ਜੰਗ ਸ਼ੁਰੂ ਹੋਇਆ· ਕਾਂਗਰਸ ਨੇ ਇਸ ਜੰਗ ਵਿਚ ਬਿਨਾਂ ਆਜ਼ਾਦੀ ਲੈਣ ਦੇ ਅੰਗਰੇਜ਼ ਦੀ ਮਦਦ ਕਰਨ ਤੋਂ ਇਨਕਾਰ ਕਰ ਦਿਤਾ। ਨਵੰਬਰ ਵਿਚ ਕਾਂਗਰਸ ਨੇ ਵਜ਼ਾਰਤਾਂ ਛਡ ਦਿਤੀਆਂ। ੧੯੪੦ ਵਿਚ ਮਿ: ਜਿਨਾਹ ਨੇ ਕਗਰਸ ਦੇ ਵਜ਼ਾਰਤਾਂ ਛਡਣ ਪਰ 'ਨਜਾਤ ਦਿਨ' ਮਨਾਇਆ। ਮੁਸਲਿਮ ਲੀਗ ਨੇ ਕਈ ਸੂਬਿਆਂ ਵਿਚ ਲੀਗੀ ਵਜ਼ਾਰਤਾਂ ਬਨਾਉਣ ਦਾ ਯਤਨ ਕੀਤਾ।

**ਪਾਕਿਸਤਾਨ ਦਾ ਮਤਾ**–੨੬ ਮਾਰਚ ੧੯੪੦ ਨੂੰ ਮੁਸਲਿਮ ਲੀਗ ਦਾ ਸਮਾਗਮ ਮਿ: ਜਿਨਾਹ ਦੀ ਪ੍ਰਧਾਨਗੀ ਹੇਠ ਲਾਹੌਰ ਵਿਚ ਹੋਇਆ, ਇਸ ਵਿਚ ਪਹਿਲੀ ਵੇਰ ਪਾਕਿਸਤਾਨ ਦਾ ਮਤਾ ਪਾਸ ਕੀਤਾ ਗਿਆ। ਇਸ ਦਾ ਭਾਵ ਇਹ ਸੀ ਕਿ ਹਿੰਦੁਸਤਾਨ ਦੇ ਜਿਨ੍ਹਾਂ ਉਤਰ ਪੱਛਮੀ ਤੇ ਪੂਰਬੀ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁ-ਸੰਮਤੀ ਹੈ; ਉਨ੍ਹਾਂ ਦੀ ਇਕ ਵਖਰੀ ਸੁਤੰਤ੍ਰ ਹਕੂਮਤ ਕਾਇਮ ਕੀਤੀ ਜਾਵੇ। ਇਸ ਵਿਚ ਹਿੰਦੂ ਸਿਖ ਘਟ-ਗਿਣਤੀਆਂ ਨੂੰ ਧਾਰਮਿਕ, ਸਭਿਅਕ ਤੇ ਰਾਜਨੀਤਕ ਰਾਖੀ ਦਿਤੀ ਜਾਵੇਗੀ। ਹਿੰਦੁਸਤਾਨ ਵਿਚ ਮੁਸਲਮਾਨਾਂ ਨੂੰ ਇਨ੍ਹਾਂ ਗੱਲਾਂ ਦੀ ਰਾਖੀ ਦਾ ਭਰੋਸਾ ਦਿਵਾਇਆ ਜਾਵੇ।

ਭਾਵੇਂ ਇਸ ਮਤੇ ਵਿਚ ਪਾਕਿਸਤਾਨ ਸ਼ਬਦ ਨਹੀਂ ਵਰਤਿਆ ਗਿਆ ਸੀ; ਪਰ ਪਾਕਿਸਤਾਨ ਦੀ ਮੰਗ ਸਪਸ਼ਟ ਕੀਤੀ ਗਈ ਸੀ। ਪਾਕਿਸਤਾਨ ਲੀਗ ਦਾ ਉਦੇਸ਼ ਬਣ ਗਿਆ। ਇਸ ਦਾ ਪ੍ਰਾਪੇਗੰਡਾ ਤੇਜ਼ ਹੋ ਗਿਆ। ਕਾਂਗਰਸ ਦੇਸ਼ ਦੀ ਆਜ਼ਾਦੀ ਲਈ ਅੰਗਰੇਜ਼ ਨਾਲ ਟੱਕਰ ਲੈਂਦੀ ਸੀ; ਜਿਨਾਹ ਨੇ ਕਾਂਗਰਸ ਦੇ ਰਾਹ ਵਿਚ ਅੜਿਕਾ ਡਾਹ ਦਿਤਾ। ਉਹ ਬਾਹਰਲੇ ਦਿਲੋਂ ਕਈ ਵੇਰ ਕਾਂਗਰਸ ਦੀ ਰੀਸ ਕਰ ਕੇ ਅੰਗਰੇਜ਼ ਨੂੰ ਤਿਊੜੀ ਵਿਖਾਉਂਦਾ ਸੀ; ਪਰ ਵਿੰਗੇ ਢੰਗ ਨਾਲ ਮਦਦ ਕਰਦਾ ਸੀ। ਮੁਸਲਮਾਨਾਂ ਉਤੇ ਅੰਗਰੇਜ਼ਾਂ

ਦਾ ਪ੍ਰਭਾਵ ਵਧੇਰੇ ਸੀ। ਲੀਗ ਉਤੋਂ ਕਹਿੰਦੀ ਸੀ; "ਜਦ ਤੀਕ ਅੰਗਰੇਜ਼ ਪਾਕਿਸਤਾਨ ਦੀ ਮੰਗ ਪ੍ਰਵਾਨ ਨਾ ਕਰੇ, ਅਸੀਂ ਜੰਗ ਵਿਚ ਮਦਦ ਨਹੀਂ ਕਰਨੀ"। ਪਰ ਪੰਜਾਬ ਵਿਚ ਸਰ ਸਿਕੰਦਰ; ਬੇਗਮ ਸ਼ਾਹ ਨਵਾਜ਼, ਸਿੰਧ ਤੇ ਬੰਗਾਲ ਦੇ ਪ੍ਰਧਾਨ ਮੰਤਰੀਆਂ ਨੇ ਡੀਫੈਂਸ ਕੌਂਸਲ ਵਿਚ ਸ਼ਾਮਲ ਹੋ ਕੇ ਅੰਗਰੇਜ਼ ਦੀ ਡਟ ਕੇ ਮਦਦ ਕੀਤੀ। ਜਿਨਾਹ ਉਸ ਸਬੰਧੀ ਕੁਝ ਕਰਨ ਤੋਂ ਅਸਮਰਥ ਸੀ। ਪਾਕਿਸਤਾਨ ਦੇ ਨਕਸ਼ੇ ਤੇ ਹੱਦ-ਬੰਦੀ ਸਬੰਧੀ ਮਿ: ਜਿਨਾਹ ਨੇ ਅਖੀਰ ਤਕ ਕੋਈ ਵਿਆਖਿਆ ਨਹੀਂ ਕੀਤੀ।

ਪੂਰਬੀ ਪਾਕਿਸਤਾਨ ਦੀ ਨੀਂਹ ਲਾਰਡ ਕਰਜ਼ਨ ਨੇ ੧੯੦੩ ਵਿਚ ਰਖੀ ਸੀ। ਇਸ ਦਾ ਮਕਸਦ ਇਕ ਤੇ ਹਿੰਦੂ ਮੁਸਲਮਾਨਾਂ ਵਿਚ ਫੁਟ ਪਾਉਣਾ ਸੀ, ਦੂਸਰੇ ਬਰਮਾ ਤੇ ਹਿੰਦੁਸਤਾਨ ਦੇ ਭਾਈ-ਚਾਰਕ ਸਬੰਧਾਂ ਨੂੰ ਤੋੜਨਾ ਸੀ*। ਰਹਿਮਤ ਅਲੀ ਦੀ ਸਕੀਮ ਵਿਚ ਪੂਰਬੀ ਪਾਕਿਸਤਾਨ ਦਾ ਜ਼ਿਕਰ ਨਹੀਂ ਸੀ, ਇਸ ਨੂੰ ਲਾਹੌਰ ਦੇ ਮਤੇ ਰਾਹੀਂ ਪੇਸ਼ ਕੀਤਾ ਗਿਆ।

ਪਾਕਿਸਤਾਨ ਦੀ ਮੰਗ ਅੰਗਰੇਜ਼ਾਂ ਦੀ ਫੁਟ ਪਾਊ ਨੀਤੀ ਦਾ ਫਲ ਸੀ, ਪਰ ਇਸਦੀ ਬੁਨਿਆਦ ਦੋ ਗੱਲਾਂ ਉਤੇ ਰਖੀ ਗਈ;-

੧. ਜਿਨ੍ਹਾਂ ਉਤਰ ਪੱਛਮੀ ਜਾਂ ਪੂਰਬੀ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁ-ਸੰਮਤੀ ਹੈ, ਉਥੇ ਬਹੁ-ਸੰਮਤੀ ਦੇ ਆਧਾਰ ਤੇ ਵਖਰੀ ਸਟੇਟ ਬਣਾਈ ਜਾਵੇ।

੨. ਹਿੰਦੂ ਮੁਸਲਮਾਨ ਦੋ ਕੌਮਾਂ ਹਨ। ਇਸ ਲਈ ਮੁਸਲਮਾਨਾਂ ਦਾ ਵਖਰਾ ਕੌਮੀ ਘਰ ਜਾਂ ਰਾਸ਼ਟਰ ਹੋਣਾ ਚਾਹੀਦਾ ਹੈ।

---

*੧੯੩੫ ਦੇ ਇੰਡੀਆ ਐਕਟ ਅਨੁਸਾਰ ਬਰਮਾ ਨੂੰ ਹਿੰਦੁਸਤਾਨ ਤੋਂ ਵਖ ਕੀਤਾ ਗਿਆ ਸੀ। ਰੰਗੂਨ ਵਿਚ ਇਕ ਮੁਸਲਮਾਨ ਪਾਸੋਂ ਮਹਾਤਮਾ ਬੁਧ ਦੇ ਵਿਰੁਧ ਕਿਤਾਬ ਲਿਖਾ ਕੇ ਬਰਮੀਆਂ ਤੇ ਹਿੰਦੁਸਤਾਨੀ ਮੁਸਲਮਾਨਾਂ ਦੀ ਲੜਾਈ ਕਰਾਈ ਗਈ ਸੀ।

ਇਥੇ ਅਸੀਂ ਇਹਨਾਂ ਦੋਹਾਂ ਗੱਲਾਂ ਪਰ ਸੰਖੇਪ ਜਿਹੀ ਵਿਚਾਰ ਕਰਦੇ ਹਾਂ।

ਬਹੁ ਸੰਮਤੀ– ਪੰਜਾਬ ਪਾਕਿਸਤਾਨ ਦੀ ਕੰਗਰੋੜ ਦੀ ਹੱਡੀ ਹੈ। ਇਸ ਵਿਚ ਮੁਸਲਿਮ ਬਹੁ-ਸੰਮਤੀ ਕਿਸ ਤਰ੍ਹਾਂ ਬਣੀ ? ਇਹ ਹੇਠ ਦਸੇ ਚਿੜ੍ਹ ਤੋਂ ਪ੍ਰਗਟ ਹੁੰਦੀ ਹੈ;

| ਮਰਦੁਮਸ਼ੁਮਾਰੀ | ਹਿੰਦੂ ਸਿਖਾਂ ਦੀ ਗਿਣਤੀ | ਮੁਸਲਮਾਨ |
|---|---|---|
| ਸੰਨ ੧੮੮੧ | ੫੩ ਫੀ ਸਦੀ | ੪੭ ਫੀ ਸਦੀ |
| ੧੮੯੧ | ੫੩ | ੪੭ |
| ੧੯੦੧ | ੫੧ | ੪੯ |
| ੧੯੨੧ | ੫੧ | ੪੯ |
| ੧੯੩੧ | ੪੮ | ੫੨ |
| ੧੯੪੧ | ੪੭ | ੫੩* |

ਰਾਜਨੀਤਕ ਤਾਕਤ ਹਾਸਲ ਕਰਨ ਲਈ ਮੁਸਲਮਾਨਾਂ ਨੇ ਲਾਹੌਰ ਤੇ ਅੰਮ੍ਰਿਤਸਰ ਵਰਗੇ ਸ਼ਹਿਰਾਂ ਵਿਚ ਮਰਦੁਮਸ਼ੁਮਾਰੀ ਗਲਤ ਲਿਖਾਈ। ੧੯੪੧ ਦੀ ਮਰਦੁਮ ਸ਼ੁਮਾਰੀ ਅਨੁਸਾਰ ਅੰਮ੍ਰਿਤਸਰ ਵਿਚ ਮੁਸਲਮਾਨਾਂ ਦੀ ਗਿਣਤੀ ੧੮੪੬੯੬, ਹਿੰਦੂ ੧੪੩੨੮੬ ਅਤੇ ਸਿਖ ੫੮੬੧੫ ਦਰਜ ਹੋਏ। ਪਰ ਰਾਸ਼ਨ ਕਾਰਡ ਬਣਨ ਪਰ ਹਿੰਦੂਆਂ ਸਿਖਾਂ ਦੀ ਗਿਣਤੀ ਠੀਕ ਨਿਕਲੀ। ਮੁਸਲਮਾਨਾਂ ਦੀ ਗਿਣਤੀ ੧੭੭੫੬੩ ਸਾਬਤ ਹੋਈ। ਲਾਹੌਰ ਵਿਚ ਸਤ ਲਖ ਫਾਰਮ ਭੇਜੇ ਗਏ; ਨੌ ਲੱਖ ਭਰ ਕੇ ਆਏ।

੧੯੨੧ ਦੀ ਮਰਦੁਮ ਸ਼ੁਮਾਰੀ ਬਾਰੇ ਮਿ: ਮਿਡਲਟਨ ਤੇ ਮਿ: ਜੈਕਬ ਨੇ ਆਪਣੀ ਰੀਪੋਟ ਦੇ ਪੰਨਾ ੧੦੪ ਪਰ ਇਹ ਵਿਚਾਰ ਪ੍ਰਗਟ ਕੀਤੇ ਹਨ;–"ਮਰਦੁਮ ਸ਼ੁਮਾਰੀ ਦੀ ਰੀਪੋਰਟ ਦੇ ਅੰਕੜਿਆਂ

---

*ਟ੍ਰਿਬਯੂਨ ਲਾਹੌਰ ੧੯–੫–੪੭।

ਵਿਚ ਬੜੀਆਂ ਵਡੀਆਂ ਗ਼ਲਤੀਆਂ ਵੇਖਣ ਵਿਚ ਆਈਆਂ ਹਨ।

੧੯੩੧ ਦੀ ਮਰਦੁਮ ਸ਼ੁਮਾਰੀ ਸਬੰਧੀ ਖਾਨ ਸਾਹਿਬ ਅਹਿਮਦ ਹੁਸੈਨ ਖਾਂ ਸੁਪ੍ਰਿੰਟੈਂਡੈਂਟ ਮਰਦੁਮ ਸ਼ੁਮਾਰੀ ਪੰਜਾਬ ਨੇ ਲਿਖਿਆ ਹੈ;– "ਇਸ ਵੇਰਾਂ ਇਕ ਹੋਰ ਕਾਰਣ ਵੀ ਸੀ, ਜਿਸ ਨੇ ਕਿ ਠੀਕ ਆਦਮ ਗਿਣਤੀ ਵਿਚ ਰੁਕਾਵਟ ਪਾਈ ਹੈ। ਕੁਝ ਦਿਨਾਂ ਤੀਕ ਹਿੰਦੁਸਤਾਨ ਦਾ ਨਵਾਂ ਵਿਧਾਨ ਬਣਨ ਵਾਲਾ ਸੀ। ਇਸ ਲਈ ਆਦਮ ਗਿਣਤੀ ਵਿਚ ਫਿਰਕੂ ਪੁਣੇ ਦੀ ਮਹਾਨਤਾ ਹੋਰ ਵੀ ਵਧ ਗਈ ਸੀ। ਵਾਯੂ-ਮੰਡਲ ਇਸ ਤਰ੍ਹਾਂ ਦੇ ਪ੍ਰਚਾਰ ਨਾਲ ਭਰਿਆ ਪਿਆ ਸੀ, ਅਤੇ ਕਈ ਥਾਵਾਂ ਤੇ ਯਤਨ ਕੀਤੇ ਜਾ ਰਹੇ ਸਨ ਕਿ ਆਪਣੇ ਆਪਣੇ ਫ਼ਿਰਕੇ ਦੀ ਗਿਣਤੀ ਫਰਜ਼ੀ ਦਰਜ ਕਰਾ ਕੇ ਵਧਾ ਦਿਤੀ ਜਾਵੇ ਅਤੇ ਵਿਰੋਧੀ ਕੌਮਾਂ ਦੀ ਆਦਮ ਗਿਣਤੀ ਦੀ ਆਖਰੀ ਰਾਤ ਨੂੰ ਗਿਣਤੀ ਕਟ ਵਢ ਕਰ ਕੇ ਘਟ ਕਰ ਦਿਤੀ ਜਾਵੇ। ਕੁਝ ਅਜਿਹੇ ਕੇਸ ਵੀ ਹੋਏ ਹਨ, ਜਿਨ੍ਹਾਂ ਵਿਚ ਘਰਾਂ ਦੇ ਵਸਨੀਕਾਂ ਨੇ ਫਰਜ਼ੀ ਇੰਦਰਾਜ ਕਰਾਏ ਹਨ। ਲਾਹੌਰ ਵਿਚ ਕਈ ਅਜਿਹੇ ਕੇਸ ਵੀ ਹੋਏ ਹਨ, ਜ਼ਿਨ੍ਹਾਂ ਵਿਚ ਕਈ ਪ੍ਰਵਾਰਾਂ ਦੀ ਗਿਣਤੀ ਹੀ ਨਹੀਂ ਕੀਤੀ ਗਈ'।

ਪੰਜਾਬ ਦੀ ਆਦਮ ਗਿਣਤੀ ਕਰਨ ਵਾਲੇ ਸਟਾਫ ਵਿਚ ਮੁਸਲਮਾਨ ਅਫ਼ਸਰਾਂ ਤੇ ਗਿਣਨ ਵਾਲਿਆਂ ਦੀ ਭਾਰੀ ਬਹੁ-ਸੰਮਤੀ ਸੀ। ਇਕੱਲੇ ਜ਼ਿਲਾ ਗੁਜਰਾਤ ਵਿਚ ੨੪੯੫ ਮੁਸਲਮਾਨ, ੪੯੫ ਹਿੰਦੂ ੧੭੯ ਸਿਖ ਤੇ ੩ ਈਸਾਈ ਗਿਣਤੀ ਕਰਨ ਵਾਲੇ ਸਨ।

੧੯੪੧ ਦੀ ਮਰਦੁਮ ਸ਼ੁਮਾਰੀ ਬਾਰੇ ਗਿਣਤੀ ਕਮਿਸ਼ਨਰ ਮਿ: ਐਮ. ਡਬਲਯੂ. ਐਨ. ਯੀਟਸ ਆਪਣੀ ਰੀਪੋਰਟ ਦੇ ਪੰਨਾ ੨੩ ਤੇ ਲਿਖਦੇ ਹਨ;–

"ਆਬਾਦੀ ਦਾ ਵਾਧਾ ਕਿਸੇ ਤਰ੍ਹਾਂ ਵੀ ਇਕੋ ਜਿਹਾ ਨਹੀਂ। ਭਾਵੇਂ ਪਿਛਲੇ ਦਸ ਸਾਲਾਂ ਦੀ ਨਿਸਬਤ ਇਸ ਵੇਰ ਗਿਣਤੀ ਵਧੀ ਹੈ। ਗਿਣਤੀ ਦੇ ਵਾਧੇ ਦੀ ਚਾਲ ਦਖਣ ਦੀ ਨਿਸਬਤ ਉਤਰ

ਵਿਚ ਵਧੇਰੇ ਸਪਸ਼ਟ ਹੈ। ਧੁਰ ਪੱਛਮ (ਸਰਹੱਦ) ਉਤਰ ਪਛਮ (ਪੰਜਾਬ ਤੇ ਸਿੰਧ) ਅਤੇ ਪੂਰਬ (ਬੰਗਾਲ) ਵਿਚ ਪੂਰੀ ਜੋਬਨ ਤੇ ਜਾ ਪਹੁੰਚੀ ਹੈ। ਅਸਲੀਅਤ ਇਹ ਹੈ ਕਿ ਪੰਜਾਬ ਤੇ ਪੂਰਬੀ ਬਗਾਲ ਦੋ ਇਲਾਕੇ ਅਜਿਹੇ ਹਨ, ਜਿਨ੍ਹਾਂ ਵਿਚ ਆਬਾਦੀ ਦਾ ਬਹੁਤ ਵਾਧਾ ਹੋਇਆ ਹੈ।"

**ਦੋ ਕੌਮਾਂ ਦਾ ਸਿਧਾਂਤ**—ਪਾਕਿਸਤਾਨ ਦੀ ਵੰਡ, ਲੜਾਈ ਝਗੜੇ ਤੇ ਬਹੁਤ ਸਾਰੇ ਪੁਆੜੇ ਦੀ ਜੜ੍ਹ ਮਿ: ਜਿਨਾਹ ਦੀ ਦੋ ਕੌਮਾਂ ਦੀ ਥੀਊਰੀ ਹੈ। ਕੌਮੀਅਤ ਕੀ ਹੈ ? ਇਸ ਬਾਰੇ ਲਾਰਡ ਬ੍ਰਾਈਸ (Bryce) ਲਿਖਦਾ ਹੈ:— "ਕੌਮੀਅਤ ਤੋਂ ਭਾਵ ਮਨੁਖਾਂ ਦਾ ਉਹ ਸਮੁਦਾਇ ਹੈ, ਜਿਸਨੂੰ ਕੁਝ ਖਾਸ ਜਜ਼ਬਾਤ ਮਿਲ ਕੇ ਜੋੜਦੇ ਹਨ। ਉਨ੍ਹਾਂ ਵਿਚੋਂ ਤਾਕਤ ਵਰ ਜਜ਼ਬੇ ਦੋ ਹਨ:— (੧) ਨਸਲ ਜਾਂ ਵਤਨ ਦਾ ਜਜ਼ਬਾ (੨) ਮਜ਼੍ਹਬ ਦਾ। ਇਨ੍ਹਾਂ ਤੋਂ ਬਿਨਾ ਸਾਂਝੀ ਬੋਲੀ, ਰਸਮੋ ਰਿਵਾਜ, ਤਵਾਰੀਖ, ਸਾਂਝੇ ਆਦਰਸ਼ ਤੇ ਇਰਾਦੇ ਕੌਮੀਅਤ ਨੂੰ ਬਣਾਉਂਦੇ ਹਨ।" ਕੌਮੀ ਤਰੱਕੀ ਲਈ ਵਤਨ ਦਾ ਹੋਣਾ ਬੜਾ ਜ਼ਰੂਰੀ ਹੈ। ਹਿੰਦੁਸਤਾਨ ਵਿਚ ਆਰੀਯਨ, ਹੂਨ; ਦਰਾਵੜ ਯੂਨਾਨੀ (ਯਵਨ) ਆਦਿਕ ਕਈ ਜਾਤੀਆਂ ਦੇ ਲੋਕ ਇਕਠੇ ਹੋਏ ਹਨ। ਪ੍ਰਧਾਨਤਾ ਆਰੀਯਨ ਜਾਤੀ ਦੀ ਹੈ। ਜਾਤੀਆਂ ਦਾ ਮਿਲਗੋਭਾ, ਦੇਸ਼ ਦੇ ਬਹੁਤ ਵਡੇ ਹੋਣ ਕਰ ਕੇ, ਜਲ ਵਾਯੂ ਤੇ ਪ੍ਰਾਕਿਰਤਕ ਭੇਦ ਦੇ ਕਾਰਣ ਹਿੰਦੁਸਤਾਨ ਦੇ ਭਿੰਨ ਭਿੰਨ ਪ੍ਰਾਂਤਾਂ ਵਿਚ ਵਸਣ ਵਾਲ ਲੋਕਾਂ ਦੇ ਰੰਗ ਰੂਪ, ਬੋਲੀ, ਖਾਣ ਪੀਣ ਪਹਿਨਣ ਵਿਚ ਫਰਕ ਜ਼ਰੂਰ ਹੈ, ਪਰ ਰਾਸ ਕੁਮਾਰੀ ਤੋਂ ਲੈ ਕੇ ਹਿਮਾਲਾ ਤਕ ਦੀ ਭੂਗੋਲਕ ਦਸ਼ਾ ਸਾਰੇ ਦੇਸ਼ ਨੂੰ ਇਕ ਕਰਦੀ ਹੈ। ਹਿੰਦੂ ਮੁਸਲਮਾਨ ਖੂਨ, ਨਸਲ, ਬੋਲੀ ਅਤੇ ਵਤਨ ਦੇ ਲਿਹਾਜ਼ ਨਾਲ ਇਕ ਹਨ। ਕਾਂਗਰਸ ਨੇ ਦੇਸ਼ ਦੇ ਅਧਾਰ ਤੋਂ ਕੌਮੀਅਤ ਮੰਨ ਕੇ ਸਾਰਿਆਂ ਨੂੰ ਹਿੰਦੁਸਤਾਨੀ ਕਿਹਾ ਹੈ।

ਨਵੀਨ ਕਾਲ ਦੇ ਮੁਸਲਮਾਨ ਆਗੂਆਂ ਵਿਚੋਂ ਸਰ ਸਯਦ ਅਹਿਮਦ ਨੇ ਦੇਸ਼ ਦੇ ਆਧਾਰ ਤੇ ਕੌਮੀਅਤ ਮੰਨ ਕੇ ਮੁਸਲਮਾਨਾਂ ਨੂੰ

ਹਿੰਦੁਸਤਾਨੀ ਹੋਣ ਦਾ ਉਪਦੇਸ਼ ਦਿਤਾ। ਉਸ ਤੋਂ ਪਿਛੋਂ ਡਾਕਟਰ ਇਕਬਾਲ ਨੇ "ਹਿੰਦੀ ਹੈਂ ਹਮ ਵਤਨ ਹੈ ਹਿੰਦੋਸਤਾਂ ਹਮਰਾ" ਦਾ ਖਿਆਲ ਦਿਤਾ। ਇਕਬਾਲ ਨੇ ਇਕ ਹੋਰ ਥਾਵੇਂ ਆਪਣਾ ਪਿਛਾ ਯਾਦ ਕਰ ਕੇ ਕਿਹਾ ਹੈ:-

ਮਰਾ ਬਿਨਗਰ ਕਿ ਦਰ ਹਿੰਦੋਸਤਾਂ ਦੀਗਰ ਨਮੀ ਬੀਨੀ।
ਬ੍ਰਾਹਮਨਜ਼ਾਦਾਏ ਰਮਜ਼ ਆਸ਼ਨਾਏ ਸ਼ਮਸੇ ਤਬਰੇਜ਼ਸਤ।

ਭਾਵ-ਹਿੰਦੁਸਤਾਨ ਵਿਚ ਮੈਨੂੰ ਦੇਖ ਕੇ ਤੁਹਾਨੂੰ ਕੋਈ ਦੂਸਰਾ ਆਦਮੀ ਅਜਿਹਾ ਨਹੀਂ ਮਿਲੇਗਾ ਜੋ ਬ੍ਰਾਹਮਣ ਦਾ ਪੁਤਰ ਹੋ ਕੇ ਸ਼ਮਸ ਤਬਰੇਜ਼ੀ ਦੀ ਰਮਜ਼ ਇਸਲਾਮ ਤੋਂ ਵਾਕਫ ਹੋਵੇ। ਇਕਬਾਲ ਦੇ ਵਡੇ ਕਸ਼ਮੀਰੀ ਪੰਡਤ ਸਨ, ਇਸ ਲਈ ਉਹ ਆਪਣੀ ਅਸਲੀਅਤ ਨੂੰ ਇਸ ਸ਼ਿਅਰ ਵਿਚ ਬਿਆਨ ਕਰਦਾ ਹੈ। ਹਿੰਦੁਸਤਾਨ ਦੇ ੯੮ ਫੀ ਸਦੀ ਮੁਸਲਮਾਨ ਹਿੰਦੂਆਂ ਵਿਚੋਂ ਬਣੇ ਹਨ। ਹਿੰਦੂ ਮੁਸਲਮਾਨ ਰਾਜਪੂਤ, ਕਸ਼ਮੀਰੀਆਂ ਤੇ ਪੰਜਾਬ ਦੇ ਬਹੁਤ ਸਾਰੇ ਜਟਾਂ ਦੀ ਜ਼ਾਤ ਤੇ ਗੋਤ ਮਿਲਦੇ ਹਨ।

ਮਦਰਾਸ ਦੇ ਹਿੰਦੂ ਤੇ ਮੁਸਲਮਾਨ ਦੇ ਰੰਗ ਰੂਪ ਤੇ ਬੋਲੀ ਵਿਚ ਕੋਈ ਫਰਕ ਨਹੀ, ਬੰਗਾਲ ਦੇ ਹਿੰਦੂ ਤੇ ਮੁਸਲਮਾਨ ਵਿਚ ਕੋਈ ਭੇਦ ਨਹੀਂ। ਯੂ. ਪੀ., ਸੀ. ਪੀ., ਬਿਹਾਰ ਅਤੇ ਪੰਜਾਬ ਦੇ ਹਿੰਦੂ ਮੁਸਲਮਾਨ ਇਕੋ ਰੰਗ ਰੂਪ, ਨਸਲ ਤੇ ਬੋਲੀ ਰਖਣ ਵਾਲੇ ਹਨ। ਇਸ ਲਈ ਜੇ ਦੇਸ਼ ਦੇ ਲਿਹਾਜ਼ ਨਾਲ ਕੌਮੀਅਤ ਮੰਨੀ ਜਾਵੇ ਤਾਂ ਇਹ ਦੋ ਨਹੀਂ ਹੋ ਸਕਦੇ। ਪ੍ਰਦੇਸ ਵਿਚ ਹਿੰਦੁਸਤਾਨ ਦਾ ਕੋਈ ਹਿੰਦੂ ਮੁਸਲਮਾਨ ਚਲਾ ਜਾਵੇ, ਉਸ ਨੂੰ ਸਾਰੇ ਲੋਕ ਇੰਡੀਅਨ ਜਾਂ ਹਿੰਦੁਸਤਾਨੀ ਹੀ ਕਹਿਣਗੇ। ਹਿੰਦੁਸਤਾਨ ਦੇ ਰਾਗ, ਕਾਵ, ਸਾਹਿਤ ਤੇ ਹੁਨਰ ਵਿਚ ਹਿੰਦੂ ਮੁਸਲਮਾਨਾਂ ਦੋਹਾਂ ਦਾ ਹਿਸਾ ਹੈ। ਕਈ ਮੇਲੇ ਸਾਂਝੇ ਹਨ। ਕਈ ਰਸਮੋ ਰਿਵਾਜ ਮਿਲਦੇ ਹਨ। ਇਕ ਮੁਸਲਮਾਨ ਚਾਹੇ ਤਾਂ ਹਿੰਦੂ ਬਣ ਸਕਦਾ ਹੈ, ਹਿੰਦੂ ਚਾਹੇ ਤਾਂ ਮੁਸਲਮਾਨ ਹੋ ਸਕਦਾ ਹੈ। ਮੁਸਲਮਾਨ ਚਾਹੇ ਤਾਂ

ਅੰਮ੍ਰਿਤ ਛਕ ਕੇ ਸਿੰਘ ਵੀ ਸਜ ਸਕਦਾ ਹੈ। ਪਰ ਰੰਗ ਰੂਪ ਨਸਲ ਬੋਲੀ ਤੇ ਵਤਨ ਇਕੋ ਰਹੇਗਾ। ਮਜ਼੍ਹਬ ਬਦਲ ਸਕਦਾ ਹੈ, ਇਕ ਹਿੰਦੂ ਸਿਖ ਜਾਂ ਮੁਸਲਮਾਨ ਕਮਯੂਨਿਸਟ ਬਣ ਕੇ ਮਜ਼੍ਹਬ ਤੋਂ ਇਨਕਾਰ ਵੀ ਕਰ ਸਕਦਾ ਹੈ ਪਰ ਦੇਸ਼ ਅਤੇ ਬੋਲੀ ਨੂੰ ਨਹੀਂ ਛਡ ਸਕਦਾ। ਜਦ ਤੀਕ ਉਜੜ ਕੇ ਉਹ ਕਿਸੇ ਹੋਰ ਦੇਸ ਵਿਚ ਨਾ ਚਲਾ ਜਾਵੇ। ਇਸ ਵਕਤ ਮਜ਼੍ਹਬ ਦੇ ਆਧਾਰ ਤੇ ਕੋਈ ਆਜ਼ਾਦ ਦੇਸ਼ ਕੌਮੀਅਤ ਜਾਂ ਵਖਰੇ ਰਾਜ ਨੀਤਕ ਅਧਿਕਾਰ ਦੇਣ ਲਈ ਤਿਆਰ ਨਹੀਂ।

ਸਾਰੇ ਯੂਰਪ ਤੇ ਏਸ਼ੀਆ ਦੇ ਆਜ਼ਾਦ ਦੇਸ਼ਾਂ ਵਿਚ ਕੌਮੀ-ਅਤ ਵਤਨ ਦੇ ਅਧਾਰ ਤੇ ਮੰਨੀ ਜਾਂਦੀ ਹੈ। ਅਮਰੀਕਾ ਵਿਚ ਅੰਗਰੇਜ਼ਾਂ, ਜਰਮਨਾਂ, ਫਰਾਂਸੀਸੀਆਂ ਅਤੇ ਡਚਾਂ ਆਦਿਕ ਨੇ ਮਿਲ ਕੇ ਇਕ ਸਾਂਝੀ ਕੌਮੀਅਤ ਅਮਰੀਕਨ ਬਣਾ ਲਈ ਹੈ।

ਕਾਂਗਰਸ ਹਿੰਦੁਸਤਾਨ ਨੂੰ ਇਕ ਦੇਸ਼ ਅਤੇ ਇਸ ਵਿਚ ਵਸਣ ਵਾਲੇ ਸਾਰੇ ਲੋਕਾਂ ਨੂੰ ਹਿੰਦੁਸਤਾਨੀ ਮੰਨਣ ਵਾਲੀ ਜਮਾਤ ਹੈ।

ਇਸ ਦੇ ਉਲਟ ਮੁਸਲਿਮ ਲੀਗ ਨੇ ਮਜ਼ਹਬ ਦੇ ਆਧਾਰ ਤੇ ਪਾਕਿਸਤਾਨ ਦੀ ਮੰਗ ਕੀਤੀ। ਹਿੰਦੂ ਮੁਸਲਮਾਨਾਂ ਵਿਚਕਾਰ ਨਫਰਤ ਪੈਦਾ ਕੀਤੀ। ਦੋ ਕੌਮਾਂ ਦੀ ਥੀਊਰੀ ਘੜ ਕੇ ਕੁਝ ਸਵਾਰਥੀ, ਬਹੁਤੇ ਸਧਾਰਣ ਤੇ ਮੁਤੱਸਬ ਲੋਕਾਂ ਨੂੰ ਭੜਕਾਇਆ। ਫੁਟ ਤੇ ਨਫ-ਰਤ ਦੀਆਂ ਨੀਹਾਂ ਤੇ ਪਾਕਿਸਤਾਨ ਨੂੰ ਖੜਾ ਕੀਤਾ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਹਿੰਦੂ ਧਰਮ ਤੇ ਇਸ-ਲਾਮ ਵਿਚ ਫਰਕ ਹੈ। ਹਿੰਦੂ, ਬੁਧ, ਜੈਨ, ਸਿਖ, ਆਰੀਅਨ ਸ਼ੈਲੀ ਦੇ ਮਤ ਹਨ। ਯਹੂਦੀ, ਈਸਾਈ ਤੇ ਇਸਲਾਮ ਇਬਰਾਨੀ ਮਤ ਹਨ। ਮੁਸਲਮਾਨਾਂ ਦੇ ਪੈਗੰਬਰ, ਧਾਰਮਕ ਗ੍ਰੰਥ, ਨੁਮਾਜ਼, ਰੋਜ਼ਾ, ਹੱਜ, ਜ਼ਕਾਤ ਆਦਿਕ ਅਸੂਲ ਹਿੰਦੂ ਧਰਮ ਨਾਲ ਨਹੀਂ ਮਿਲਦੇ।

ਮੁਸਲਮਾਨ ਅਰਬ ਨੂੰ ਪਵਿਤ੍ਰ ਧਰਤੀ ਅਤੇ ਮੱਕੇ ਮਦੀਨੇ ਨੂੰ

ਆਪਣੇ ਮਜ਼ਹਬੀ ਅਸਥਾਨ ਸਮਝਦੇ ਹਨ। ਅਠਵੀਂ ਸਦੀ ਈਸਵੀ (੭੧੫) ਵਿਚ ਮੁਹੰਮਦ ਬਿਨ ਕਾਸਮ ਰਾਹੀਂ ਇਸਲਾਮ ਹਿੰਦੁਸ-ਤਾਨ ਵਿਚ ਆਇਆ ਹੈ। ਇਸ ਤੋਂ ਬਾਹਦ ਕਈ ਮੁਸਲਮਾਨ ਬਾਦਸ਼ਾਹ ਆਏ ਹਨ, ਜਿਨ੍ਹਾਂ ਨੇ ਲੁਟ ਮਾਰ ਤੇ ਤਬਾਹੀ ਕੀਤੀ। ਜਿਸ ਕਰ ਕੇ ਹਿੰਦੂਆਂ ਦੇ ਦਿਲਾਂ ਵਿਚ ਇਸਲਾਮ ਵਿਰੁਧ ਨਫਰਤ ਫੈਲੀ। ਪਰ ਫਿਰ ਵੀ ਇਕ ਨਸਲ ਅਤੇ ਇਕ ਦੇਸ਼ ਹੋਣ ਕਰ ਕੇ ਉਸ ਨਫ਼ਰਤ ਨੂੰ ਘਟ ਕਰਨ ਦਾ ਜਤਨ ਹੁੰਦਾ ਰਿਹਾ। ਮਹਾਰਾਸ਼ਟਰ ਵਿਚ ਸ੍ਰੀ ਨਾਮਦੇਵ, ਯੂ. ਪੀ ਵਿਚ ਭਗਤ ਕਬੀਰ ਜੀ, ਪੰਜਾਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਿੰਦੂ ਮੁਸਲਮਾਨਾਂ ਦੀ ਪਾਟਕ ਨੂੰ ਮੇਟਣ ਦਾ ਜਤਨ ਕੀਤਾ।
ਕਈ ਮੁਸਲਮਾਨ ਫ਼ਕੀਰਾਂ ਨੇ ਵੀ ਇਹ ਕੰਮ ਕੀਤਾ। ਹਕੀਕਤ ਇਹ ਹੈ ਕਿ ਜਦ ਰਾਜਸੀ ਮਕਸਦ ਵਾਸਤੇ ਹਿੰਦੂ ਮੁਸਲਮਾਨਾਂ ਦੇ ਮਜ਼ਬੀ ਜਾਂ ਸੰਪ੍ਰਦਾਇਕ ਮਤ ਭੇਦਾਂ ਨੂੰ ਵਰਤਿਆ ਗਿਆ,ਇਹ ਝਗੜਾ ਭਿਆ-ਨਕ ਰੂਪ ਧਾਰਣ ਕਰ ਗਿਆ।

## ਪਾਕਿਸਤਾਨ ਦੀ ਵਿਰੋਧਤਾ ਕਿਉਂ ?

(੧) ਪਾਕਿਸਤਾਨ ਵਿਦੇਸ਼ੀ ਨੀਤੀ ਦੀ ਕਾਢ ਹੈ, ਇਹ ਵੰਡ ਗੈਰ ਕੁਦਰਤੀ ਤੇ ਭੂਗੋਲਕ ਤੌਰ ਤੇ ਗ਼ਲਤ ਹੈ। ਇਸ ਨਾਲ ੫ ਕ੍ਰੋੜ ਮੁਸਲਮਾਨ ਤੇ ੩ ਕ੍ਰੋੜ ਹਿੰਦੂ ਪਾਕਿਸਤਾਨ ਵਿਚ ਆਉਂਦੇ ਹਨ। ਸਾਢੇ ਤਿੰਨ ਕ੍ਰੋੜ ਮੁਸਲਮਾਨ ਹਿੰਦੁਸਤਾਨ ਵਿਚ ਆਉਂਦੇ ਹਨ, ਇਸ ਨਾਲ ਦੋਹਾਂ ਨੂੰ ਨੁਕਸਾਨ ਹੈ।

(੨) ਸਾਂਝੇ ਡੀਫੈਂਸ, ਰੇਲ ਤਾਰ ਡਾਕ ਵਾਪਾਰ ਆਦਿ ਦਾ ਸਿਲਸਿਲਾ ਕਮਜ਼ੋਰ ਹੋਵੇਗਾ।

(੩) ਇਸ ਵਕਤ ਕਿਸੇ ਦੇਸ਼ ਵਿਚ ਮਜ਼ਬ ਦੇ ਆਧਾਰ ਤੇ ਵੰਡ ਨਹੀਂ ਪਾਈ ਜਾਂਦੀ। ਕੋਈ ਗੌਰਮਿੰਟ ਨਹੀਂ। ਇਸ ਲਈ ਹਿੰਦੁ-ਸਤਾਨ ਵਿਚ ਫਿਰਕੂ ਵੰਡ ਪਾਣੀ ਖਾਨਾ ਜੰਗੀ, ਗਰੀਬੀ, ਗੁਲਾਮੀ ਅਤੇ ਬਰਬਾਦੀ ਨੂੰ ਦਾਹਵਤ ਦੇਣੀ ਹੈ, ਉਸ ਵਕਤ ਜਦ ਕਿ

ਹਿੰਦੁਸਤਾਨ ਇਕ ਗੈਰ ਕੌਮ ਦੇ ਅਧੀਨ ਹੈ।

੩. ਅਮਰੀਕਾ ਰੂਸ ਤੇ ਅੰਗਰੇਜ਼, ਤਿੰਨ ਵਡੀਆਂ ਹਕੂਮਤਾਂ ਹਨ। ਅਮਰੀਕਾ ਦਾ ਰਾਜ ਪ੍ਰਬੰਧ ਫੈਡਰਲ ਰੀਪਬਲਕ ਹੈ। ਕਈ ਰਿਆਸਤਾਂ ਨੂੰ ਮਿਲਾ ਕੇ ਅਮਰੀਕਨ ਕਾਂਗਰਸ ਬਣਾਈ ਗਈ ਹੈ। ਅਮਰੀਕਾ ਦੀ ਆਬਾਦੀ ੧੪ ਕਰੋੜ ਹੈ, ਆਰਥਿਕ, ਵਪਾਰਕ, ਪੈਦਾਵਾਰ ਤੇ ਮਸ਼ੀਨਰੀ ਦੇ ਲਿਹਾਜ ਨਾਲ ਉਨਤ ਦੇਸ ਹੈ। ਪਰ ਉਥੇ ਮਜ਼ਹਬ ਦੇ ਆਧਾਰ ਤੇ ਕੋਈ ਫਿਰਕੂ ਵੰਡ ਨਹੀਂ।

ਰੂਸ ਦਾ ਰਾਜ ਪਰਬੰਧ ਸੋਸ਼ਲਿਸਟ ਹੈ। ਉਸ ਵਿਚ ਕੋਈ ਵਡਾ ਸਰਮਾਏਦਾਰ ਜ਼ਿਮੀਂਦਾਰ ਜਾਂ ਰਾਜਾ ਮਹਾਰਾਜਾ ਨਹੀਂ। ਰੂਸ ਦੀ ਆਬਾਦੀ ੧੭ ਕਰੋੜ ਤੇ ਰਕਬਾ ੮੦ ਲਖ ਮੁਰੱਬਾ ਮੀਲ ਹੈ; ਜੋ ਦੁਨੀਆ ਦਾ ਛੇਵਾਂ ਹਿਸਾ ਹੈ। ਰੂਸ ਦੀ ਹਕੂਮਤ ਵਿਚ ੧੮੦ ਜਾਤੀਆਂ ਹਨ। ਇਹਨਾਂ ਵਿਚ ਈਸਾਈ ਬੋਧੀ ਮੁਸਲਮਾਨ ਤੇ ਯਹੂਦੀ ਸ਼ਾਮਲ ਹਨ। ਇਹ ੧੫੦ ਬੋਲੀਆਂ ਬੋਲਦੇ ਹਨ। ਪਰ ਰੂਸ ਦੇ ਸਾਂਝੀਵਾਲਤਾ ਦੇ ਰਾਜ ਪ੍ਰਬੰਧ ਵਿਚ ਮਜ਼ਹਬ ਦੀ ਬਿਨਾ ਤੇ ਫਿਰਕੂ ਵੰਡੀਆਂ ਕੋਈ ਨਹੀਂ।

ਇੰਗਲੈਂਡ ਦਾ ਰਾਜ ਪਰਬੰਧ ਪੰਚੈਤੀ (ਡੈਮੋਕ੍ਰੇਟਿਕ) ਹੈ। ਰਾਜ-ਬਣਤਰ ਵਿਚ ਕੋਈ ਫਿਰਕੂ ਵੰਡੀਆਂ ਨਹੀਂ। ੧੯੧੯ ਵਿਚ ਇੰਗਲੈਂਡ ਦੇ ਇਕ ਜੱਜ ਮਿ: ਸ਼ਾਅ ਨੇ ਆਪਣੇ ਫੈਸਲੇ ਵਿਚ ਲਿਖਿਆ ਸੀ- "ਇੰਗਲੈਂਡ ਦੇ ਕਾਨੂੰਨ ਵਿਚ ਫਿਰਕੇਦਾਰੀ ਲਈ ਕੋਈ ਥਾਂ ਨਹੀਂ।"

੪. ਸਾਡੇ ਗਵਾਂਢੀ ਚੀਨ ਵਿਚ ਬੋਧੀ ਤੇ ਮੁਸਲਮਾਨ ਹਨ ਪਰ ਸਾਰੇ ਹੀ ਆਪਣੇ ਆਪ ਨੂੰ ਚੀਨੀ ਕਹਿੰਦੇ ਹਨ। ਉਹਨਾ ਦਾ ਲੀਡਰ ਚਾਂਗ ਕਾਈਸ਼ਕ ਈਸਾਈ ਹੈ।

ਜੋ ਕੁਪਤ ਸਾਰੀ ਦੁਨੀਆਂ ਵਿਚ ਨਹੀਂ ਉਹ ਹਿੰਦੁਸਤਾਨ ਵਿਚ ਕਿਉਂ ਖਿਲਾਰਿਆ ਜਾਵੇ।

੫. ਹਿੰਦੁਸਤਾਨ ਵਿਚ ੫ ਪੰਜ ਕ੍ਰੋੜ ਅਛੂਤ, ੭੦ ਲਖ ਈਸਾਈ ੫੮ ਲਖ ਸਿਖ, ੨ ਕਰੋੜ ਸ਼ੀਏ ਮੁਸਲਮਾਨ ਆਦਿਕ ਹਨ। ਫਿਰਕੂ, ਵੰਡ ਕਰਨੀ ਕਠਨ ਹੈ।

੬. ਸਿਖ ਪਾਕਿਸਤਾਨ ਦੇ ਕਿਉਂ ਵਿਰੋਧੀ ਸਨ ? ਇਕ ਤੇ ਇਸ ਲਈ ਕਿ ਪਾਕਿਸਤਾਨ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਨਸ਼ਟ ਕਰਦਾ ਸੀ । ਦੂਸਰੇ ਸ੍ਰੀ ਗੁਰੂ ਨਾਨਕਦੇਵ ਜੀ ਨੇ ਹਿੰਦੂ ਮੁਸਲਿਮ ਏਕਤਾ ਲਈ ਜੋ ਆਦਰਸ਼ ਪੇਸ਼ ਕੀਤਾ ਸੀ; ਉਸਦੇ ਵਿਰੁਧ ਸੀ । ਤੀਸਰੇ ਲੀਗ ਕਹਿੰਦੀ ਸੀ,–ਪਾਕਿਸਤਾਨ ਵਿਚ ਨਿਰੋਲ ਇਸਲਾਮੀ ਰਾਜ ਹੋਵੇਗਾ। ਮੁਗ਼ਲ ਰਾਜ ਦੇ ਅੰਤਮ ਸਮੇਂ ਵਿਚ ਮਜ਼ਹਬ ਦੀ ਆੜ ਵਿਚ ਜੋ ਸਖਤੀ ਸਿੱਖਾਂ ਤੇ ਕੀਤੀ ਗਈ ਸੀ, ਉਹ ਸਿਖਾਂ ਨੂੰ ਯਾਦ ਸੀ।

੭. ਦੇਸ਼ ਦੀ ਵੰਡ ਸਬੰਧੀ ਬਹੁਸੰਮਤੀ ਦੀ ਰਾਇ ਲਈ ਜਾਵੇ।

੮. ਹਿੰਦੁਸਤਾਨ ਕਦੀ ਨਾਪਾਕ ਨਹੀਂ ਹੋਇਆ, ਇਸ ਵਿਚ ਪਾਕਿਸਤਾਨ ਬਨਾਉਣ ਦੀ ਲੋੜ ਨਹੀਂ।

ਹਿੰਦੂ ਮੁਸਲਿਮ ਏਕਤਾ ਸਾਂਝੀ ਸ਼ਕਤੀ, ਆਰਥਿਕ ਤੇ ਰਾਜ-ਨੀਤਕ ਹਾਣ ਲਾਭ, ਡੀਫੈਂਸ ਅਤੇ ਦੇਸ਼ ਦੀ ਭੂਗੋਲਕ ਦਸ਼ਾ ਨੂੰ ਮੁਖ ਰਖ ਕੇ ਪਾਕਿਸਤਾਨ ਦੀ ਵਿਰੋਧਤਾ ਕੀਤੀ ਗਈ । ਅਕੱਟ ਦਲੀਲਾਂ ਦਿਤੀਆਂ ਗਈਆਂ । ਪਰ ਬ੍ਰਿਟਸ਼ ਤੇ ਲੀਗ ਦੇ ਪ੍ਰਾਪੇਗੰਡੇ ਦੇ ਸਾਹਮਣੇ ਕੋਈ ਪੇਸ਼ ਨਾਂਹ ਗਈ। 'ਲੈ ਕੇ ਰਹੇਂਗੇ ਪਾਕਿਸਤਾਨ' ਦੇ ਸ਼ੋਰ ਨੇ ਸਹੀ ਆਵਾਜ਼ ਨੂੰ ਮੱਧਮ ਪਾ ਦਿਤਾ।

ਮਜ਼ਹਬ ਜਾਂ ਫਿਰਕੇਦਾਰੀ ਦੇ ਲਿਹਾਜ਼ ਨਾਲ ਹਿੰਦੁਸਤਾਨ ਵਿਚ ਏਕਤਾ ਨਹੀਂ ਹੋ ਸਕਦੀ, ਕਿਉਂਕਿ ਇਸ ਮਹਾਨ ਦੇਸ਼ ਵਿਚ ਕਈ ਮਜ਼ਹਬ ਤੇ ਫਿਰਕੇ ਹਨ। ਇਸ ਲਈ ਹਿੰਦੁਸਤਾਨੀ ਕੌਮੀਅਤ ਤੇ ਦੇਸ਼ ਦੇ ਨਾਂ ਪਰ ਏਕਤਾ ਕਰਨ ਦੀ ਕੋਸ਼ਸ਼ ਕੀਤੀ ਗਈ, ਜਿਸ ਨੂੰ ਅੰਗਰੇਜ਼ ਦੀ ਕੁਟਲ ਨੀਤੀ ਨੇ ਫੇਹਲ ਕਰ ਦਿਤਾ।

**ਕੂਪਲੈਂਡ ਸਕੀਮ**–ਪਾਕਿਸਤਾਨ ਦੇ ਮਤੇ ਦੇ ਬਾਹਦ ਦੇਸ ਵੰਡਣ ਦੀਆਂ ਸਕੀਮਾਂ ਦਾ ਚਰਚਾ ਸ਼ੁਰੂ ਹੋ ਪਿਆ । ੧੯੪੧ ਵਿਚ ਆਕਸਫੋਰਡ ਯੂਨੀਵਰਸਟੀ ਦਾ ਪ੍ਰੋਫੈਸਰ ਨਫੀਲਡ ਕਾਲਜ ਵਲੋਂ ਹਿੰਦੁਸਤਾਨ ਆਇਆ । ਉਸ ਨੇ ਸਤ ਸੌ ਸਫਿਆਂ ਦੀ ਇਕ ਕਿਤਾਬ 'ਹਿੰਦੁਸਤਾਨ ਦੀ ਰਾਜ ਬਣਤਰ ਦਾ ਮਸਲਾ' ਲਿਖੀ । ਕੂਪਲੈਂਡ ੧੯੩੬-੩੭ ਵਿਚ ਫਲਸਤੀਨ ਕਮਿਸ਼ਨ ਦਾ ਮੈਂਬਰ

ਬਣਕੇ ਵੀ ਗਿਆ ਸੀ । ਉਸ ਨੇ ਹਿੰਦੁਸਤਾਨ ਨੂੰ ਚਾਰ ਹਿਸਿਆਂ ਵਿਚ ਵੰਡਣ ਲਈ ਸਕੀਮ ਪੇਸ਼ ਕੀਤੀ :

੧. ਇਲਾਕਾ ਸਿੰਧ,–ਇਸ ਵਿਚ ਸਰਹੱਦ, ਪੰਜਾਬ; ਬਲੋਚਿ-ਸਤਾਨ, ਕਸ਼ਮੀਰ, ਪੰਜਾਬ ਦੀਆਂ ਰਿਆਸਤਾਂ ਤੇ ਅਜਮੇਰ ਮਾਰਵਾੜ।

੨. ਗੰਗਾ ਦਾ ਇਲਾਕਾ–ਯੂ. ਪੀ., ਬਿਹਾਰ, ਮਧ ਭਾਰਤ ਤੇ ਉੜੀਸਾ ਦੀਆਂ ਰਿਆਸਤਾਂ ।

੩. ਬੰਗਾਲ, ਆਸਾਮ, ਸਮੇਤ ਰਿਆਸਤਾਂ ਦੇ ।

੪. ਮਦਰਾਸ, ਬੰਬਈ, ਕੁਰਗ, ਗੁਜਰਾਤ ਤੇ ਦਖਣ ਦੀਆਂ ਰਿਆਸਤਾਂ ।

ਕਈ ਕਾਰਨਾਂ ਕਰ ਕੇ ਇਹ ਸਕੀਮ ਵਰਤੋਂ ਵਿਚ ਨਾ ਆ ਸਕੀ।

**ਕ੍ਰਿਪਸ ਸਕੀਮ**–੧੧ ਮਾਰਚ ੧੯੪੨ ਨੂੰ ਪਾਰਲੀਮੈਂਟ ਵਿਚ ਮਿ: ਚਰਚਲ ਨੇ ਐਲਾਨ ਕੀਤਾ–"ਹਿੰਦੁਸਤਾਨ ਨੂੰ ਰਾਜ ਅਧਿਕਾਰ ਦੇਣ ਲਈ ਸਰ ਕ੍ਰਿਪਸ ਤਜਵੀਜ਼ਾਂ ਲੈ ਕੇ ਜਾ ਰਿਹਾ ਹੈ" । ਕ੍ਰਿਪਸ ਨੇ ਟੁਰਨ ਤੋਂ ਪਹਿਲੇ ਪਾਰਲੀਮੈਂਟ ਵਿਚ ਹਾਊਸ ਦਾ ਲੀਡਰ ਹੋਣ ਦੀ ਹੈਸੀਅਤ ਵਿਚ ਬਿਆਨ ਦਿਤਾ;–"ਬਰਤਾਨਵੀ ਸਰਕਾਰ ਨੂੰ ਹਿੰਦੁਸਤਾਨ ਦੀ ਏਕਤਾ ਅਤੇ ਸ਼ਕਤੀ ਸਬੰਧੀ ਬੜੀ ਦਿਲਚਸਪੀ ਹੈ । ਉਹ ਭਾਰਤ ਦੀ ਅਖੰਡਤਾ ਨੂੰ ਕਾਇਮ ਰਖਣ ਲਈ ਪੂਰਾ ਪਾਰਟ ਅਦਾ ਕਰੇਗੀ' ।

੨੨ ਮਾਰਚ ਨੂੰ ਸਰ ਕ੍ਰਿਪਸ ਤਜਵੀਜ਼ਾਂ ਲੈ ਕੇ ਹਿੰਦੁਸਤਾਰ ਪੁਜ ਗਿਆ । ਜਿਹੜੀ ਸਕੀਮ ਉਸ ਨੇ ਦਿਤੀ, ਉਸ ਅਨੁਸਾਰ ਸੂਬਿਆਂ ਨੂੰ ਵਖ ਹੋਣ ਦਾ ਅਧਿਕਾਰ ਦਿਤਾ ਗਿਆ। ਲੂਈ ਫਿਸ਼ਰ ਦੀ ਰਾਇ ਹੈ ਕਿ ਕ੍ਰਿਪਸ ਸਕੀਮ ਵਿਚ ਸਭ ਤੋਂ ਵਡੀ ਕਮਜ਼ੋਰੀ ਇਹ ਸੀ ਕਿ ਕੋਈ ਸੂਬਾ ਚਾਹੇ ਤਾਂ ਉਹ ਕੇਂਦਰ ਨਾਲੋਂ ਵਖ ਹੋ ਸਕਦਾ ਸੀ । ਰੋੜਾ ਅਟਕਾ ਸਕਦਾ ਸੀ । ਇਹ ਸਕੀਮ ਕੇਂਦਰ ਨੂੰ ਕਮਜ਼ੋਰ ਕਰਦੀ ਸੀ । ਡੁਮੀਨੀਅਨ ਸਟੇਟਸ ਦਾ ਦਰਜਾ ਵੀ ਜੰਗ ਤੋਂ ਬਾਅਦ ਦੇਣ ਦਾ ਲਾਰਾ ਦਿਤਾ ਗਿਆ । ਜਦ ਕ੍ਰਿਪਸ

ਮਹਾਤਮਾ ਗਾਂਧੀ ਜੀ ਨੂੰ ਮਿਲਿਆ ਤਾਂ ਉਨ੍ਹਾਂ ਨੇ ਕਿਹਾ;–"ਤੁਸੀਂ ਮੈਨੂੰ ਇਕ ਅਜਿਹੇ ਬੈਂਕ ਦਾ ਚੈਕ ਦਿੰਦੇ ਹੋ, ਜੋ ਦੀਵਾਲੀਆ ਹੋ ਚੁਕਾ ਹੈ"।

ਕ੍ਰਿਪਸ ਸਕੀਮ ਸਾਰੀਆਂ ਰਾਜਸੀ ਪਾਰਟੀਆਂ ਨੇ ਅਪ੍ਰਵਾਨ ਕਰ ਦਿਤੀ। ਕ੍ਰਿਪਸ ਨੇ ਵੀ ਦਿਲੀ ਵਿਚ ਹੀ ਗੌਰਮਿੰਟ ਵਲੋਂ ਸਕੀਮ ਵਾਪਸ ਲੈਣ ਦਾ ਐਲਾਨ ਕਰ ਦਿਤਾ।

ਇਸ ਤੋਂ ਪਿਛੋਂ ਮਿ: ਐਮਰੀ ਵਜ਼ੀਰ ਹਿੰਦ ਨੇ ਪਾਰਲੀਮੈਂਟ ਵਿਚ ਇਕ ਬਿਆਨ ਦਿਤਾ,–"ਬਰਤਾਨਵੀ ਐਲਾਨ ਦਾ ਮਨੋਰਥ ਸਾਡੀ ਨੀਅਤ ਬਾਰੇ ਹਿੰਦੁਸਤਾਨ ਦੇ ਸ਼ਕ ਦੂਰ ਕਰਨਾ ਸੀ। ਸਾਡਾ ਨਿਸ਼ਾਨਾ ਹੁਣ ਵੀ ਅਖੰਡ ਹਿੰਦੁਸਤਾਨ ਹੀ ਹੈ'।

ਅਗਸਤ ੧੯੪੨ ਵਿਚ ਕਾਂਗਰਸ ਨੇ 'ਕੁਇਟ ਇੰਡੀਆ' ਦਾ ਮਤਾ ਪਾਸ ਕੀਤਾ। ਅੰਗਰੇਜ਼ ਨੇ ਸਖਤੀ ਕਰ ਕੇ ਕਾਂਗਰਸ ਨੂੰ ਦਬਾਉਣ ਦਾ ਯਤਨ ਕੀਤਾ। ਮਿ: ਜਿਨਾਹ ਨੇ ਕੁਇਟ ਇੰਡੀਆ ਦੇ ਮਤ ਅਤੇ ਸਿਵਲ ਨਾ-ਫੁਰਮਾਨੀ ਨੂੰ ਮੁਸਲਮਾਨਾਂ ਦੇ ਵਿਰੁਧ ਦਸਕੇ ਅਪੀਲ ਕੀਤੀ ਕਿ ਕੋਈ ਮੁਸਲਮਾਨ ਇਸ ਅੰਦੋਲਨ ਵਿਚ ਸ਼ਾਮਲ ਨਾ ਹੋਵੇ।

**ਕਮਿਊਨਿਸਟ ਪਾਕਿਸਤਾਨ ਦੇ ਹੱਕ ਵਿਚ**–੨੬ ਮਈ ੧੯੪੨ ਨੂੰ ਰਾਵਲਪਿੰਡੀ ਵਿਚ ਨਜ਼ਰਬੰਦਾਂ ਦੀ ਰਿਹਾਈ ਲਈ ਇਕ ਕਾਨਫ੍ਰੰਸ ਹੋਈ। ਇਸ ਕਾਨਫ੍ਰੰਸ ਵਿਚ ਕਮਿਊਨਿਸਟ ਲੀਡਰ ਸ੍ਰ: ਸੋਹਣ ਸਿੰਘ ਜੋਸ਼ ਨੇ ਕਿਹਾ,–"ਪਾਕਿਸਤਾਨ ਦਾ ਮੁਤਾਲਬਾ ਛੇਤੀ ਜਾਂ ਦੇਰੀ ਨਾਲ ਮੰਨਿਆ ਜਾਣਾ ਹੈ। ਜੇ ਇਹ ਮੰਨਿਆ ਜਾਵੇ ਤਾਂ ਹਿੰਦੁਸਤਾਨ ਵਿਚ ਕੌਮੀ ਗੌਰਮਿੰਟ ਬਣ ਸਕਦੀ ਹੈ। ਚੂੰਕਿ ਕਾਂਗਰਸ ਵਿਚ ਮੁਸਲਮਾਨਾਂ ਦੀ ਗਿਣਤੀ ਕਾਫੀ ਨਹੀਂ, ਇਸ ਲਈ ਅਗਰ ਕਾਂਗਰਸ ਇਕ ਹਿੰਦੂ ਸੰਸਥਾ ਦੀ ਹੈਸੀਅਤ ਵਿਚ ਮੁਸਲਮ ਲੀਗ ਨਾਲ ਸਮਝੌਤਾ ਕਰ ਲਵੇ ਤਾਂ ਚੰਗੀ ਗੱਲ ਹੋਵੇਗੀ"।

(ਵੀਰ ਭਾਰਤ ੩੦ ਮਈ)

ਲਾਹੌਰ ਵਿਚ ੩ ਜੂਨ ੧੯੪੨ ਨੂੰ ਕਮਿਊਨਿਸਟ ਲੀਡਰ

ਫ਼ਜ਼ਲ ਇਲਾਹੀ ਕੁਰਬਾਨ ਨੇ ਪ੍ਰੈਸ ਨੂੰ ਇਕ ਬਿਆਨ ਦਿੰਦੇ ਹੋਏ ਕਿਹਾ;–ਘਟ ਗਿਣਤੀ ਨੂੰ ਹੱਕ ਹੈ ਕਿ ਉਹ ਆਪਣੀ ਵਖਰੀ ਰਿਆਸਤ ਕਾਇਮ ਕਰੇ। ਜੇ ਉਹ ਆਪਣੀਆਂ ਗਵਾਂਢੀ ਕੌਮਾਂ ਤੋਂ ਅਪਣੀ ਰਿਆਸਤ ਵਖ ਰਖਣੀ ਚਾਹੇ ਤਾਂ ਉਸ ਨੂੰ ਪੂਰਾ ਹੱਕ ਪ੍ਰਾਪਤ ਹੈ। ਜੇ ਉਹ ਹਿੰਦੁਸਤਾਨ ਦੀ ਕੇਂਦਰੀ ਸਰਕਾਰ ਤੋਂ ਵਖ ਰਹਿਣਾ ਚਾਹੇ, ਤਦ ਵੀ ਉਸ ਨੂੰ ਅਧਿਕਾਰ ਹੈ। ਇਹ ਇਨਸਾਫ ਹੈ"।

[ਵੀਰ ਭਾਰਤ ੫ ਜੂਨ ੧੯੪੨]

੭ ਜੂਨ ੧੯੪੨ ਨੂੰ ਮੀਆਂ ਇਫਤਖਾਰੁ ਦੀਨ (ਕਮਿਊ-ਨਿਸਟ) ਪ੍ਰਧਾਨ ਪੰਜਾਬ ਕਾਂਗਰਸ ਨੇ ਕਾਂਗਰਸੀ ਕਮ ਕਰਨ ਵਾਲਿਆਂ ਦੀ ਇਕੱਤ੍ਰਤਾ ਵਿਚ ਕਹਾ;–"ਜ਼ਾਤੀ ਤਰ ਤੇ ਮੇਰਾ ਅਕੀਦਾ ਹੈ ਕਿ ਪਾਕਿਸਤਾਨ ਨਾਲ ਖੁਦ ਮੁਸਲਮਾਨਾਂ ਨੂੰ ਬਹੁਤ ਨੁਕਸਾਨ ਪੁਜੇਗਾ। ਪਰ ਅਸੀਂ ਮੁਸਲਮਾਨਾਂ ਦੀ ਇਹ ਮੰਗ ਮੰਨ ਕੇ ਬ੍ਰਤਾ-ਨਵੀ ਹਕੂਮਤ ਦੇ ਇਤਰਾਜ਼ਾਂ ਨੂੰ ਖਤਮ ਕਰ ਸਕਦੇ ਹਾਂ। ਉਸ ਨੂੰ ਇਹ ਬਹਾਨਾ ਨਹੀਂ ਮਿਲੇਗਾ ਕਿ ਹਿੰਦੂਆਂ ਮੁਸਲਮਾਨਾਂ ਵਿਚ-ਕਾਰ ਏਕਤਾ ਨਹੀਂ" ।

[ਵੀਰ ਭਾਰਤ ੧੦ ਜੂਨ ੧੯੪੨]

੧੯੪੨ ਦੇ ਅੰਤ ਵਿਚ ਮਹਾਤਮਾਂ ਗਾਂਧੀ ਨੇ ਇਕ ਖਤ ਲਾਰਡ, ਲਿਨਲਿਥਗੋ ਵਾਇਸਰਾਏ ਹਿੰਦ ਨੂੰ ਲਿਖਿਆ, ਜਿਸ ਵਿਚ ਕਿਹਾ–"ਮੇਰੇ ਸਬੰਧ ਵਿਚ ਹਕੂਮਤ ਵਲੋਂ ਦਿਤੇ ਗਏ ਬਿਆਨ ਹਕੀਕਤ ਤੋਂ ਬਹੁਤ ਦੂਰ ਹਨ'। ਪਰ ਕੌਣ ਸੁਣਦਾ ਸੀ । ਹਕੂਮਤ ਕਾਂਗਰਸ ਨੂੰ ਦਬਾਉਣ ਤੇ ਲੀਗ ਨੂੰ ਚੁਕਣ ਦਾ ਜਤਨ ਕਰ ਰਹੀ ਸੀ। ਕਾਂਗਰਸ ਜੇਹਲਾਂ ਵਿਚ ਸੀ, ਪਿਛੋਂ ਲੀਗ ਨੇ ਕਈ ਸੂਬਿਆਂ ਵਿਚ ਵਜੀਰ-ਮੰਡਲੀਆਂ ਬਣਾਈਆਂ, ਜਿਹਨਾਂ ਨੇ ਪਾਕਿਸਤਾਨ ਨੂੰ ਤਾਕਤ ਦਿਤੀ।

ਮਿ: ਜਿਨਾਹ ਪੰਜਾਬ ਵਿਚ ਲੀਗ ਮਨਿਸਟਰੀ ਬਨਾਉਣ ਲਈ ਲਾਹੌਰ ਵਿਚ ਧਰਨਾ ਮਾਰ ਕੇ ਬੈਠ ਗਿਆ । ਸਰ ਗਲੈਂਸੀ ਗਵਰਨਰ ਪੰਜਾਬ ਇਥੇ ਲੀਗੀ ਵਜ਼ਾਰਤ ਚਾਹੁੰਦਾ ਨਹੀਂ ਸੀ। ਕਿਉਂਕਿ ਪੰਜਾਬ

ਵਿਚ ਹਿੰਦੂ-ਸਿਖ ਮੁਸਲਮਾਨ ਤਿੰਨੇ ਸਨ। ਪੰਜਾਬ ਦੀ ਵਜ਼ਾਰਤ ਵਿਚੋਂ ਸ਼ੌਕਤ ਹਯਾਤ ਨੇ ਮੁਸਲਿਮ ਲੀਗ ਦੀ ਖੁਲ੍ਹੀ ਹਮਾਇਤ ਕੀਤੀ। ਇਸ ਪਰ ਗਵਰਨਰ ਨੇ ੨੬ ਅਪਰੈਲ ੧੯੪੪ ਨੂੰ ਸ਼ੌਕਤ ਹਯਾਤ ਨੂੰ ਵਜ਼ੀਰੀ ਤੋਂ ਹਟਾ ਦਿਤਾ। ਪਰ ਮਿ: ਜਿਨਾਹ ਜਾਂ ਲੀਗ ਨੇ ਟੱਕਰ ਲੈਣ ਦੀ ਜੁਰਅਤ ਨਾਂਹ ਕੀਤੀ। ਲੀਗ ਦੀ ਗਵਰਨਰ ਨਾਲ ਤੇ ਕੋਈ ਪੇਸ਼ ਨਾਂਹ ਗਈ। ੨੭ ਮਈ ਨੂੰ ਮੇਜਰ ਖ਼ਿਜ਼ਰ ਹਯਾਤ ਪ੍ਰਧਾਨ ਮੰਤਰੀ ਪੰਜਾਬ ਨੂੰ ਲੀਗ ਵਿਚੋਂ ਖਾਰਜ ਕਰ ਦਿਤਾ ਗਿਆ।

੬ ਮਈ ੧੯੪੪ ਨੂੰ ਮਹਾਤਮਾਂ ਗਾਂਧੀ ਰਿਹਾ ਹੋਏ। ਉਨ੍ਹਾਂ ਨੇ ਲਾਰਡ ਵੇਵਲ ਵਾਇਸਰਾਏ ਹਿੰਦ ਨਾਲ ਮੁਲਾਕਾਤ ਕਰਨੀ ਚਾਹੀ, ਪਰ ਉਸ ਨੇ ਉਤਰ ਦਿਤਾ–'ਮੁਲਾਕਾਤ ਦੀ ਕੋਈ ਕੀਮਤ ਨਹੀਂ', ਇਸ ਦੌਰਾਨ ਵਿਚ ਸ਼੍ਰੀ ਰਾਜਾ ਗੋਪਾਲ ਅਚਾਰੀਆ ਨੇ ਕਾਂਗਰਸ ਤੇ ਲੀਗ ਦਾ ਸਮਝੌਤਾ ਕਰਾਉਣ ਲਈ ਮਿ: ਜਿਨਾਹ ਨਾਲ ਚਿਠੀ ਪੱਤਰ ਕੀਤਾ, ੯ ਜੁਲਾਈ ਨੂੰ ਇਹ ਚਿਠੀ ਪੱਤਰ ਪ੍ਰਕਾਸ਼ਤ ਹੋਇਆ।

**ਰਾਜਾ ਫਾਰਮੂਲਾ**–ਲੀਗ ਨਾਲ ਸਮਝੌਤਾ ਕਰਨ ਲਈ ਰਾਜਾ ਜੀ ਨੇ ਇਕ ਫਾਰਮੂਲਾ ਪੇਸ਼ ਕੀਤਾ, ਜਿਸਦਾ ਭਾਵ ਇਹ ਸੀ ਕਿ ਹਿੰਦੁਸ਼ਤਾਨ ਦੇ ਉਤਰ ਪੱਛਮੀ ਤੇ ਜਿਹਨਾਂ ਪੂਰਬੀ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁ ਸੰਮਤੀ ਹੈ, ਉਹਨਾਂ ਵਿਚ ਹਰ ਬਾਲਗ ਦੀ ਵੋਟ ਲੈ ਕੇ ਵਖਰੀ ਸਟੇਟ (ਪਾਕਿਸਤਾਨ) ਬਨਾਉਣ ਜਾਂ ਹਿੰਦ ਨਾਲ ਇਕਠਿਆਂ ਰਹਿਣ ਦਾ ਫੈਸਲਾ ਕੀਤਾ ਜਾਵੇ। ਸਰਹੱਦੀ ਜ਼ਿਲਿਆਂ ਨੂੰ ਕਿਸੇ ਪਾਸੇ ਸ਼ਾਮਲ ਹੋਣ ਦਾ ਅਧਿਕਾਰ ਹੋਵੇਗਾ।

ਇਸ ਫਾਰਮੂਲੇ ਅਨੁਸਾਰ ਮੁਸਲਮਾਨਾਂ ਨੂੰ ਉਹ ਸਾਰਾ ਇਲਾਕਾ ਮਿਲ ਜਾਂਦਾ ਸੀ, ਜਿਥੇ ਉਹਨਾਂ ਦੀ ਬਹੁ ਸੰਮਤੀ ਸੀ। ਮੁਸਲਿਮ ਇਲਾਕੇ ਦੀ ਕੁਲ ਵਸੋਂ ੬.੮੨ ਕਰੋੜ ਬਣਦੀ ਸੀ। ਜਿਸ ਵਿਚ ੪.੯੫ ਕਰੋੜ (੭੪ ਫੀ ਸਦੀ) ਮੁਸਲਮਾਨ, ਅਤੇ ੧.੭੦ ਕਰੋੜ (੨੪ ਫੀ ਸਦੀ) ਹਿੰਦੂ ਸਿਖ ਆਉਂਦੇ ਸਨ। ਪੰਜਾਬ ਵਿਚੋਂ ੨੯੨੩੨੬੭ (੧੬.੭ ਫੀ ਸਦੀ) ਹਿੰਦੂ ਅਤੇ ੧੬੯੩੯੫੫ (੧੦

ਵੀ ਸਦੀ) ਸਿਖ ਪੱਛਮੀ ਪੰਜਾਬ ਵਿਚ ਆਉਂਦੇ ਸਨ। ਇਸ ਫਾਰਮੂਲੇ ਅਨੁਸਾਰ ਸਿਖ ਚੂੰਕਿ ਦੋ ਹਿਸਿਆਂ ਵਿਚ ਵੰਡੇ ਜਾਂਦੇ ਸਨ। ਇਸ ਲਈ ਸਿਖਾਂ ਨ ਇਸ ਵੰਡ ਨੂੰ ਪ੍ਰਵਾਨ ਨਾਂਹ ਕੀਤਾ। ਹਿੰਦੁਸਤਾਨ ਵਿਚ ਵੀ ਰਾਜਾ ਫਾਰਮੂਲੇ ਦੀ ਵਿਰੋਧਤਾ ਹੋਈ। ੨੦ ਜੁਲਾਈ ਨੂੰ ਰਾਜਾ ਜੀ ਨੇ ਇਕ ਬਿਆਨ ਵਿਚ ਕਿਹਾ–"ਮੇਰੀ ਜਿਨਾਹ ਨਾਲ ਗਲ ਬਾਤ ਟੁਟ ਗਈ ਹੈ। ਪਰ ਫਾਰਮੂਲਾ ਕਾਇਮ ਹੈ"।

੩੦ ਜੁਲਾਈ ੧੯੪੪ ਨੂੰ ਲੀਗ ਦੀ ਐਗਜ਼ੈਕਟਿਵ ਕਮੇਟੀ ਲਾਹੌਰ ਵਿਚ ਹੋਈ। ਜਿਸ ਵਿਚ ਮਿ: ਜਿਨਾਹ ਨੇ ਰਾਜਾ ਫਾਰਮੂਲੇ ਵਿਚ ਦਸੇ ਗਏ ਲੋਕ ਰਾਇ (Plebiscite) ਦੀ ਵਿਰੋਧਤਾ ਕੀਤੀ।

ਮਹਾਤਮਾ ਗਾਂਧੀ ਨੇ ਸਿਤੰਬਰ ਦੇ ਅਖੀਰ ਵਿਚ ਮਿ: ਜਿਨਾਹ ਨਾਲ ਬੰਬਈ ਵਿਚ ਗਲ ਬਾਤ ਕੀਤੀ। ਪਰ ਉਹ ਸਿਰੇ ਨਾਹ ਚੜ੍ਹੀ। ੨੮ ਸਿਤੰਬਰ ਨੂੰ ਗਾਂਧੀ ਜੀ ਨੇ ਉਹਨਾਂ ਤਜਵੀਜਾਂ ਦਾ ਜਿਕਰ ਕੀਤਾ, ਜੋ ਉਹਨਾਂ ਨੇ ਜਿਨਾਹ ਦੇ ਪੇਸ਼ ਕੀਤੀਆਂ ਸਨ।

**ਸਪਰੂ ਰਪੋਟ**–ਰਾਜਾ ਫਾਰਮੂਲਾ ਖਤਮ ਹੋਣ ਅਤੇ ਗਾਂਧੀ ਜਿਨਾਹ ਗਲ ਬਾਤ ਟੁਟਣ ਦੇ ਬਾਹਦ ਜੋ ਹਾਲਤ ਪੈਦਾ ਹੋ ਗਈ, ਉਸ ਪਰ ਵਿਚਾਰ ਕਰਨ ਲਈ ੧੮-੧੯ ਨਵੰਬਰ ੧੯੪੪ ਨੂੰ ਦਿਲੀ ਵਿਚ ਨਾਨ-ਪਾਰਟੀ ਕਾਨਫਰੰਸ ਦੀ ਸਟੈਂਡਿੰਗ ਕਮੇਟੀ ਦੀ ਇਕਤ੍ਰਤਾ ਹੋਈ। ਜਿਸ ਵਿਚ ਰਾਜਸੀ ਅੜਿਕੇ ਦਾ ਹੱਲ ਲਭਣ ਲਈ ਸਰ ਤੇਜ ਬਹਾਦਰ ਸਪਰੂ ਦੀ ਪ੍ਰਧਾਨਗੀ ਥਲੇ ੨੬ ਮੈਂਬਰਾਂ ਦੀ ਇਕ ਕਮੇਟੀ ਬਨਾਈ ਗਈ। ਇਸ ਕਮੇਟੀ ਵਿਚ, ਸਰ ਵਜ਼ੀਰ ਹਸਨ, ਮੁਹੰਮਦ ਯੂਨਸ, ਆਗਾ ਹੈਦਰ, ਫਜ਼ਲ ਇਬਰਾਹੀਮ ਰਹਿਮਤੁਲਾ, ਆਦਿਕ ਮੁਸਲਮਾਨ ਅਤੇ ਸਿਖਾਂ ਵਲੋਂ ਸ: ਸੰਤ ਸਿੰਘ ਐਮ. ਐਲ, ਏ. ਲਾਇਲਪੁਰ ਤੇ ਸ: ਹਰਨਾਮ ਸਿੰਘ ਐਡਵੋਕੇਟ ਵੀ ਸ਼ਾਮਲ ਸਨ। ਇਸ ਕਮੇਟੀ ਨੇ ਸਾਰੇ ਦੇਸ਼ ਵਿਚ ਫਿਰਕੇ ਗਵਾਹੀਆਂ ਲਈਆਂ ਤੇ ਇਕ ਰਪੋਟ ਤਿਆਰ ਕੀਤੀ। ਇਸਦਾ ਸਾਰੰਸ਼ ਇਹ ਸੀ–ਵਪਾਰਕ, ਜ਼ਿਮੀਂਦਾਰਾ, ਮਜ਼ਦੂਰਾਂ ਤੇ ਜ਼ਨਾਨਾ ਸੀਟਾਂ ਛਡ ਕੇ ਅਛੂਤਾਂ ਤੋਂ ਬਿਨਾਂ ਹਿੰਦੂ ਮੁਸਲਿਮ

ਸੀਟਾਂ ਬਰਾਬਰ ਹੋਣ । ਸਿਖਾਂ ਨੂੰ ਵਧੇਰੇ ਪ੍ਰਤੀਨਿਧਤਾ ਦਿਤੀ ਜਾਵੇ। ਪਰ ਇਹ ਸਕੀਮ ਵੀ ਨਾਂਹ ਮੰਨੀ ਗਈ।

ਲੀਗੀ ਵਜ਼ਾਰਤਾਂ ਫਿਰਕੂ ਖਿਚੋਤਾਣ ਵਧਾਣ ਦਾ ਯਤਨ ਕਰ ਰਹੀਆਂ ਸਨ । ੯ ਨਵੰਬਰ ੧੯੪੪ ਨੂੰ ਸਿੰਧ ਗੌਰਮਿੰਟ ਨੇ ਸਤਿਆਰਥ ਪ੍ਰਕਾਸ਼ ਤੇ ਪਾਬੰਦੀ ਲਾ ਦਿਤੀ । ਜਿਸ ਦੇ ਵਿਰੁਧ ਆਰੀਆ ਸਮਾਜੀਆਂ ਨੇ ਰੋਸ ਪ੍ਰਗਟ ਕੀਤਾ ।

ਦਸੰਬਰ ਵਿਚ ਬਹੁਤ ਸਾਰੇ ਅਮਰੀਕਨਾਂ ਅਤੇ ਅੰਗਰੇਜ਼ਾਂ ਨੇ ਕਾਂਗਰਸ ਦੀ ਰਿਹਾਈ ਦੀ ਮੰਗ ਕੀਤੀ । ਪਰ ਮਿ: ਐਮਰੀ ਨੇ 'ਨਾਂਹ' ਵਿਚ ਉਤਰ ਦਿਤਾ । ਇਕੇ ਦੁਕੇ ਕਾਂਗਰਸੀ ਰਿਹਾ ਕੀਤੇ ਗਏ।

੧੯੪੫ ਦੇ ਆਰੰਭ ਵਿਚ ਲੀਗੀ ਵਜ਼ਾਰਤਾਂ ਦੀ ਪੋਜ਼ੀਸ਼ਨ ਕਮਜ਼ੋਰ ਹੋ ਗਈ । ੧੨ ਮਾਰਚ ੧੯੪੫ ਨੂੰ ਸਰਹੱਦ ਵਿਚ ਔਰੰਗਜ਼ੇਬ ਦੀ ਲੀਗੀ ਵਜ਼ਾਰਤ ਟੁਟ ਗਈ । ੧੪ ਮਾਰਚ ਨੂੰ ਡਾਕਟਰ ਖਾਨ ਸਾਹਿਬ ਨੇ ਕਾਂਗਰਸੀ ਵਜ਼ਾਰਤ ਬਣਾਈ । ਸਿੰਧ ਵਿਚ ਵੀ ਲੀਗ ਵਜ਼ਾਰਤ ਟੁਟ ਗਈ । ੧੮ ਮਾਰਚ ਨੂੰ ਬੰਗਾਲ ਦੀ ਵਜ਼ਾਰਤ ਨੂੰ ੧੦੬ ਵੋਟਾਂ ਨਾਲ ਹਾਰ ਹੋਈ। ਨੌਸ਼ੇਰ ਅਲੀ

੯੭

ਸਪੀਕਰ ਬੰਗਾਲ ਅਸੈਂਬਲੀ ਨੇ ਰੂਲਿੰਗ ਦਿਤਾ ਕਿ ਬੰਗਾਲ ਵਿਚ ਬੇ-ਪ੍ਰਤੀਤੀ ਦਾ ਮਤਾ ਪਾਸ ਹੋ ਜਾਣ ਕਰ ਕੇ ਸਰ ਨਾਜ਼ਮੁ ਦੀਨ ਦੀ ਲੀਗ ਮਨਿਸਟਰੀ ਨਹੀਂ ਚਲ ਸਕਦੀ । ਦਫਾ ੯੩ ਅਨੁਸਾਰ ਸਾਰੇ ਅਧਿਕਾਰ ਗਵਰਨਰ ਨੇ ਸੰਭਾਲ ਲਏ ।

ਸਿੰਧ ਕਾਂਗਰਸ ਨੇ ਲੀਗ ਨਾਲ ਮਿਲ ਕੇ ਵਜ਼ਾਰਤ ਬਨਾਉਣ ਦੀ ਤਜਵੀਜ਼ ਕੀਤੀ; ਪਰ ਲੀਗ ਨੇ ਨਾ ਮੰਨੀ । ਸਰ ਫ੍ਰਾਂਸਸ ਮੂਡੀ ਗਵਰਨਰ ਸਿੰਧ (ਹੁਣ ਪੱਛਮੀ ਪੰਜਾਬ) ਨੇ ਸਿੰਧ ਵਿਚ ਲੀਗ ਦੀ ਪੋਜ਼ੀਸ਼ਨ ਨੂੰ ਕਾਇਮ ਰਖਣ ਦਾ ਬਹੁਤ ਯਤਨ ਕੀਤਾ।

ਜੰਗ ਦਾ ਖ਼ਾਤਮਾ ੮ ਮਈ ੧੯੪੫ ਨੂੰ ਮਿ: ਚਰਚਲ ਨੇ ਪਾਰਲੀਮੈਂਟ ਵਿਚ ਜਰਮਨੀ ਦੀ ਜੰਗ ਜਿਤਣ ਦਾ ਐਲਾਨ ਕੀਤਾ।

੧੦ ਮਈ ਨੂੰ ਮਿ: ਈਡਨ ਨੇ ਪਾਰਲੀਮੈਂਟ ਵਿਚ ਕ੍ਰਿਪਸ ਤਜਵੀਜ਼ ਦਾ ਫਿਰ ਜ਼ਿਕਰ ਕੀਤਾ। ੧ ਜੂਨ ਨੂੰ ਲਾਰਡ ਵੇਵਲ ਹਿੰਦੁਸਤਾਨ ਸਬੰਧੀ ਗੱਲ ਬਾਤ ਕਰਨ ਲਈ ਲੰਡਨ ਗਿਆ।

੧੪ ਜੂਨ ਨੂੰ ਵੇਵਲ ਨੇ ਆਪਣੀਆਂ ਤਜਵੀਜ਼ਾਂ ਨੂੰ ਬਰਾਡਕਾਸਟ ਕੀਤਾ। ੧੫ ਜੂਨ ਨੂੰ ਕਾਂਗਰਸ ਵਰਕਿੰਗ ਕਮੇਟੀ ਨੂੰ ਰਿਹਾ ਕੀਤਾ ਗਿਆ। ੧੬ ਨੂੰ ਸ਼ਿਮਲੇ ਵਿਚ ਗਾਂਧੀ ਵੇਵਲ ਮੁਲਾਕਾਤ ਹੋਈ।

**ਵੇਵਲ ਕਾਨਫ੍ਰੰਸ**-੨੫ ਤੋਂ ੨੭ ਜੂਨ ਤਕ ਸ਼ਿਮਲੇ ਵਿਚ ਵੇਵਲ ਕਾਨਫ੍ਰੰਸ ਹੋਈ। ਇਸ ਵਿਚ ਕਾਂਗਰਸ ਲੀਗ ਤੇ ਹੋਰ ਸਾਰੀਆਂ ਪਾਰਟੀਆਂ ਦੇ ਲੀਡਰ ਸ਼ਾਮਲ ਹੋਏ। ਪਰ ਕੋਈ ਸਮਝੌਤਾ ਨਾ ਹੋ ਸਕਿਆ। ਦੋ ਹਫਤਿਆਂ ਲਈ ਕਾਨਫ੍ਰੰਸ ਮੁਲਤਵੀ ਹੋ ਗਈ। ੩੦ ਜੂਨ ਨੂੰ ਗਾਂਧੀ-ਜਿਨਾਹ ਮੁਲਾਕਾਤ ਹੋਈ। ਜਿਸ ਵਿਚ ਜਿਨਾਹ ਨੇ ਕਿਹਾ;-"ਪਹਿਲੇ ਪਾਕਿਸਤਾਨ ਮੰਨੋ, ਫਿਰ ਕੋਈ ਗੱਲ ਕਰਾਂਗਾ"।

ਵੇਵਲ ਦੀ ਕੋਸ਼ਸ਼ ਇਹ ਸੀ ਕਿ ਕੁਝ ਚਿਰ ਲਈ ਕੇਂਦਰ ਵਿਚ ਕਾਂਗਰਸ ਤੇ ਲੀਗ ਦੀ ਸਾਂਝੀ ਕੰਮ ਚਲਾਊ ਸਰਕਾਰ ਬਣੇ। ੨ ਜੁਲਾਈ ਨੂੰ ਢਾਈ ਘੰਟੇ ਨਹਿਰੂ-ਵੇਵਲ ਗਲ ਬਾਤ ਹੋਈ। ੭ ਜੁਲਾਈ ਨੂੰ ਕਾਂਗਰਸ ਤੇ ਲੀਗ ਨੇ ਐਗਜ਼ੈਕਟਿਵ ਕੌਂਸਲ ਲਈ ਸਾਂਝੇ ਨਾਂ ਪੇਸ਼ ਕੀਤੇ। ਪਰ ਲੀਗ ਦੀ ਮੰਗ ਇਹ ਸੀ ਕਿ ਐਗਜ਼ੈਕਟਿਵ ਵਿਚ ਮੁਸਲਮਾਨਾਂ ਵਲੋਂ ਲੀਗ ਦੇ ਪ੍ਰਤੀਨਿਧ ਹੀ ਲਏ ਜਾਣ। ਹੋਰ ਕੋਈ ਮੁਸਲਮਾਨ ਨਾ ਲਿਆ ਜਾਏ। ਕਾਂਗਰਸ ਨੇ ਇਹ ਗੱਲ ਨਾ ਮੰਨੀ। ਜਿਸ ਕਰ ਕੇ ੧੩ ਜੁਲਾਈ ਨੂੰ ਕਾਂਗਰਸ ਲੀਗ ਗੱਲ ਬਾਤ ਟੁਟ ਗਈ। ੧੪ ਜੁਲਾਈ ਨੂੰ ਵੇਵਲ ਨੇ ਕਾਨਫ੍ਰੰਸ ਅਸਫਲ ਹੋਣ ਦਾ ਐਲਾਨ ਕਰ ਦਿਤਾ।

੪ ਅਗਸਤ ਨੂੰ ਇੰਗਲੈਂਡ ਵਿਚ ਲੇਬਰ ਮਨਿਸਟਰੀ ਬਣੀ, ਮਿ: ਐਟਲੀ ਪ੍ਰਧਾਨ ਮੰਤਰੀ ਬਣਿਆਂ। ਉਸਨੇ ਪੈਥਕ ਲਾਰੰਸ ਨੂੰ

ਵਜ਼ੀਰ ਹਿੰਦ ਨੀਯਤ ਕੀਤਾ। ੧੪ ਅਗਸਤ ਨੂੰ ਜਾਪਾਨ ਨੇ ਹਥਿਆਰ ਸੁਟ ਦਿਤੇ; ਇਸ ਲਈ ਏਸ਼ੀਆ ਦੀ ਜੰਗ ਵਿਚ ਵੀ ਸਾਥੀ ਦੇਸ਼ਾਂ ਨੂੰ ਜਿਤ ਪ੍ਰਾਪਤ ਹੋਈ। ਇਸ ਨਾਲ ਹਿੰਦੁਸਤਾਨ ਦੇ ਰਾਜਨੀਤਕ ਵਾਯੂ-ਮੰਡਲ ਵਿਚ ਕਾਫੀ ਤਬਦੀਲੀ ਆ ਗਈ। ੨੨ ਅਗਸਤ ਨੂੰ ਕਾਂਗਰਸ ਤੋਂ ਪਾਬੰਦੀ ਹਟਾਈ ਗਈ। ਲਾਰਡ ਵੇਵਲ ਹਿੰਦੁਸਤਾਨ ਸਬੰਧੀ ਗਲ ਬਾਤ ਲਈ ਲੰਡਨ ਗਿਆ। ਕਾਂਗਰਸ-ਲੀਗ ਦੇ ਸਮਝੌਤੇ ਬਾਰੇ ਸ੍ਰੀ ਭੂਲਾ ਭਾਈ ਡੀਸਾਈ ਤੇ ਮਿ: ਲਿਆਕਤ ਅਲੀ ਦਾ ਹੋਇਆ ਚਿੱਠੀ ਪੱਤ੍ਰ ਪ੍ਰਕਾਸ਼ਤ ਕੀਤਾ ਗਿਆ।

੫ ਸਤੰਬਰ ਨੂੰ ਅਕਾਲੀ ਲੀਡਰਾਂ ਨੇ ਪਾਕਿਸਤਾਨ ਦੇ ਮਸਲੇ ਤੇ ਲੀਗ ਨਾਲ ਗੱਲ ਬਾਤ ਕਰਨ ਤੋਂ ਇਨਕਾਰ ਕਰ ਦਿਤਾ। ਅਕਤੂਬਰ ਵਿਚ ਆਜ਼ਾਦ ਹਿੰਦ ਫੌਜ ਦਾ ਕੇਸ ਸ਼ੁਰੂ ਹੋ ਗਿਆ, ਜਿਸ ਨਾਲ ਸਾਰੇ ਦੇਸ਼ ਵਿਚ ਬਹੁਤ ਜੋਸ਼ ਪੈਦਾ ਹੋ ਗਿਆ। ਲੀਗ ਨੇ ਇਸ ਕੇਸ ਵਿਚ ਵੀ ਫਿਰਕੂ-ਪੁਣਾ ਜ਼ਾਹਿਰ ਕੀਤਾ।

੨੨-੨੩ ਨਵੰਬਰ ੧੯੪੫ ਨੂੰ ਆਜ਼ਾਦ ਹਿੰਦ ਫੌਜ ਨਾਲ ਹਮਦਰਦੀ ਕਰਦ ਹੋਏ ਕਲਕੱਤੇ ਅਤੇ ਬੰਬਈ ਵਿਚ ਭਾਰੀ ਜਲੂਸ ਨਿਕਲੇ। ਜਿਨ੍ਹਾਂ ਪਰ ਪੁਲੀਸ ਨੇ ਗੋਲੀ ਚਲਾਈ ਤੇ ਸਖਤ ਬਲਵੇ ਹੋਏ। ਦੋਹੀਂ ਥਾਈਂ ਹਿੰਦੂ-ਮੁਸਲਮ ਏਕਤਾ ਦੇ ਨਜ਼ਾਰੇ ਵੇਖਣ ਵਿਚ ਆਏ।

ਦਸੰਬਰ ਵਿਚ ਕੇਂਦਰੀ ਅਸੈਂਬਲੀ ਦੀਆਂ ਚੋਣਾਂ ਹੋਈਆਂ। ਇਹਨਾਂ ਵਿਚ ਕਾਂਗਰਸ ਤੇ ਲੀਗ ਨੂੰ ਭਾਰੀ ਸਫਲਤਾ ਹੋਈ।

**ਪਾਰਲੀਮੈਂਟਰੀ ਡੈਲੀਗੇਸ਼ਨ**- ੪ ਦਸੰਬਰ ਨੂੰ ਵਜ਼ੀਰ ਹਿੰਦ ਨੇ ਪਾਰਲੀਮੈਂਟਰੀ ਡੈਲੀਗੇਸ਼ਨ ਭੇਜਣ ਦਾ ਐਲਾਨ ਕੀਤਾ। ਇਸ ਪਰ ਟੀਕਾ ਟਿਪਣੀ ਕਰਦੇ ਹੋਏ ਨਿਊਯਾਰਕ ਟਾਈਮਜ਼ ਨੇ ੭ ਦਸੰਬਰ ੧੯੪੫ ਦੇ ਪਰਚੇ ਵਿਚ ਲਿਖਿਆ ਹੈ;-"ਮਿ: ਐਟਲੇ ਨੂੰ ਦਿਆਨਤਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ। ਇਸ ਵਕਤ ਇਕ

ਘਟ ਗਿਣਤੀ (ਮੁਸਲਮਾਨਾਂ) ਵਲੋਂ ਖਾਨਾ ਜੰਗੀ ਦੀ ਧਮਕੀ ਹਿੰਦੁਸਤਾਨ ਦੀ ਰਾਹ ਵਿਚ ਰੁਕਾਵਟ ਸਾਬਤ ਹੋ ਰਹੀ ਹੈ। ਜੇ ਮਿ: ਐਟਲੇ ਹਿੰਦੁਸਤਾਨ ਵਿਚ ਅਮਨ ਕਾਇਮ ਕਰ ਸਕਣ ਤਾਂ ਇਸ ਨਾਲ ਅਮਨ ਦੀ ਨੀਂਹ ਪੱਕੀ ਹੋਵੇਗੀ। ਵਰਨਾ ਭਵਿਖਤ ਰੋਸ਼ਨ ਨਹੀਂ"।

ਜਿਨਾਹ ਅਤੇ ਲੀਗ ਦੀਆਂ ਧਮਕੀਆਂ ਨੂੰ ਮੁਖ ਰਖ ਕੇ ਕਾਂਗਰਸ ਨੇ ਲੀਗ ਨਾਲ ਸਮਝੌਤੇ ਦੀ ਕੋਈ ਗੱਲ ਬਾਤ ਕਰਨ ਤੋਂ ਇਨਕਾਰ ਕਰ ਦਿਤਾ।

ਮੁਸਲਿਮ ਲੀਗ ਨੂੰ ਧੀਰਜ ਦੇਣ ਲਈ ਲਾਰਡ ਵੇਵਲ ਨੇ ੧੦ ਦਸੰਬਰ ੧੯੪੫ ਨੂੰ ਐਸੋਸੀਏਟਡ ਚੈਂਬਰ ਕਲਕੱਤਾ ਦੇ ਸਾਹਮਣੇ ਤਕਰੀਰ ਕਰਦੇ ਹੋਏ ਕਿਹਾ;–"ਸੰਭਵ ਹੈ ਮੁਸਲਿਮ ਲੀਗ ਦੀ ਮੰਗ ਅਨੁਸਾਰ ਹਿੰਦੁਸਤਾਨ ਦੀ ਤਕਸੀਮ ਨਾਲ ਹੀ ਇਹ ਮਸਲਾ ਹੱਲ ਹੋਵੇ"।

੫ ਜਨਵਰੀ ੧੯੪੬ ਨੂੰ ਪਾਰਲੀਮੈਂਟਰੀ ਡੈਲੀਗੇਸ਼ਨ ਹਿੰਦੁਸਤਾਨ ਪੁਜਾ। ਉਸ ਨੇ ਕਾਂਗਰਸ ਤੇ ਲੀਗ ਦੇ ਲੀਡਰਾਂ ਨਾਲ ਗੱਲ ਬਾਤ ਕੀਤੀ। ਡੈਲੀਗੇਸ਼ਨ ਦੇ ਮੈਂਬਰ ਅੰਮ੍ਰਿਤਸਰ ਵਿਚ ਸਿਖ ਲੀਡਰਾਂ ਨੂੰ ਵੀ ਮਿਲੇ; ਪਰ ਕੋਈ ਗੱਲ ਨਾ ਬਣੀ। ਡੈਲੀਗੇਸ਼ਨ ਨੂੰ ਛੇਤੀ ਹੀ ਮੁੜਨਾ ਪਿਆ।

ਇਸ ਦੇ ਨਾਲ ਹੀ ਸੂਬਕ ਅਸੈਂਬਲੀ ਦੀਆਂ ਚੋਣਾਂ ਹੋਈਆਂ। ਇਨ੍ਹਾਂ ਵਿਚ ਕਾਂਗਰਸ ਨੂੰ ਬਹੁਤ ਸਫਲਤਾ ਹੋਈ। ਮੁਸਲਿਮ ਲੀਗ ਵੀ ਕਾਫੀ ਤਾਕਤ ਨਾਲ ਆਈ।

ਸਮੁੰਦਰੀ ਸੈਨਾ ਦੀ ਗੜਬੜ-੨੧-੨੨ ਫਰਵੀ ੧੯੪੬ ਨੂੰ ਬੰਬਈ ਵਿਚ ਸਮੁੰਦਰੀ ਬੇੜੇ ਦੇ ਹਿੰਦੀ ਨੌਜਵਾਨਾਂ ਨੇ ਬਗ਼ਾਵਤ ਕਰਾ ਦਿਤੀ। ਇਸਦਾ ਕਾਰਨ ਇਹ ਸੀ ਕਿ ਇਕ ਨੌਜਵਾਨ ਸ੍ਰੀ ਬੀ. ਸ. ਦਤ ਸਿਗਨੇਲਮ ਨੇ ਇਕ ਕੰਧ ਉਤੇ "ਜੈ ਹਿੰਦ" ਲਿਖ ਦਿਤੀ।

ਮਿ: ਕਿੰਗ ਨੇ ਉਸ ਨੂੰ ੯੦ ਦਿਨ ਕੈਦ ਦੀ ਸਜ਼ਾ ਦਿਤੀ। ਕੁਝ ਨੌਜਵਾਨ ਮਿ. ਕਿੰਗ ਪਾਸ ਗਏ। ਉਨ੍ਹਾਂ ਨੇ ਸ਼ਿਕਾਇਤ ਕੀਤੀ ਕਿ ਸਾਨੂੰ ਖ਼ੁਰਾਕ ਚੰਗੀ ਨਹੀਂ ਮਿਲਦੀ। ਉਸ ਨੇ ਯੋਗ ਉਤਰ ਦੇਣ ਦੀ ਥਾਂ ਉਨ੍ਹਾਂ ਨੂੰ ਝਾੜ ਪਾਈ। ਇਸ ਪਰ ਨੌਜਵਾਨਾਂ ਨੇ ਹੜਤਾਲ ਕਰ ਦਿਤੀ। ਜੋਸ਼ ਵਧ ਗਿਆ। ਅਫਸਰਾਂ ਨੇ ਹੜਤਾਲੀਆਂ ਦਾ ਰਾਸ਼ਨ ਬੰਦ ਕਰ ਦਿਤਾ। ਉਨ੍ਹਾਂ ਦਿਨਾਂ ਵਿਚ ਆਜ਼ਾਦ ਹਿੰਦ ਫੌਜ ਦੇ ਕਰਨਲ ਸਹਿਗਲ ਢਿਲੋਂ ਤੇ ਸ਼ਾਹ ਨਵਾਜ਼ ਦਾ ਕੇਸ ਦਿੱਲੀ ਦੇ ਲਾਲ ਕਿਲੇ ਵਿਚ ਚਲਦਾ ਸੀ। ਇਸ ਦਾ ਫੌਜਾਂ ਵਿਚ ਬੜਾ ਚਰਚਾ ਸੀ। ਸਮੁੰਦਰੀ ਸੈਨਾ ਦੀ ਹੜਤਾਲ ਦੀ ਖਬਰ ਸੁਣ ਕੇ ਹੋਰ ਵੀ ਬੇਚੈਨੀ ਪੈਦਾ ਹੋ ਗਈ। ਸ੍ਰੀ ਯੁਤ ਭੋਲਾ ਭਾਈ ਡੀਸਾਈ ਨੇ ਹੜਤਾਲੀਆਂ ਨੂੰ ਇਕ ਚਿਠੀ ਲਿਖੀ:–"ਨੌਜਵਾਨੋ! ਝੁਕਣਾ ਨਹੀਂ। ਅਸੀਂ ਤੁਹਾਡੀ ਮਦਦ ਕਰਨ ਲਈ ਤਿਆਰ ਹਾਂ"। ਹਵਾਈ ਬੇੜੇ ਨੇ ਵੀ ਹੜਤਾਲ ਦੀ ਧਮਕੀ ਦਿਤੀ। ਸਮੁੰਦਰੀ ਬੇੜੇ ਦੀ ਹੜਤਾਲ ਬਹੁਤ ਜ਼ੋਰ ਪਕੜ ਗਈ। ਅੰਗਰੇਜ਼ ਅਫਸਰ ਦੌੜ ਗਏ। ਸਾਰੇ ਜਹਾਜ਼ ਤੇ ਦਾਰੂ ਸਿੱਕਾ ਹਿੰਦੁਸਤਾਨੀ ਨੌਜਵਾਨਾਂ ਕੋਲ ਸੀ। ਪਰ ਉਨ੍ਹਾਂ ਨੇ ਅਸ਼ਾਂਤੀ ਨਹੀਂ ਕੀਤੀ। ਹੜਤਾਲ ਦੇ ਦੋ ਦਿਨਾਂ ਪਿਛੋਂ ਫਲੈਗ ਆਫੀਸਰ ਗਾਡਫਰੇ ਨੇ ਇਕ ਤਕਰੀਰ ਬਰਾਡਕਾਸਟ ਕੀਤੀ, ਜਿਸ ਵਿਚ ਕਿਹਾ ਗਿਆ;–"ਹੜਤਾਲੀਓ! ਹਥਿਆਰ ਸੁਟ ਦਿਓ ਜਾਂ ਤਬਾਹ ਕਰ ਦਿਤੇ ਜਾਓਗੇ"। ਇਹ ਤਕਰੀਰ ਸੁਣ ਕੇ ਕੁਝ ਨੌਜਵਾਨਾਂ ਨੂੰ ਜੋਸ਼ ਆ ਗਿਆ। ਇਕ ਨੇ ਤੋਪ ਦਾ ਗੋਲਾ ਚਲਾ ਦਿਤਾ। ਹੜਤਾਲੀਆਂ ਨੂੰ ਦਬਾਉਣ ਲਈ ਦੇਸੀ ਫੌਜ ਸਦੀ ਗਈ, ਪਰ ਉਸ ਨੇ ਗੋਲੀ ਚਲਾਣ ਤੋਂ ਇਨਕਾਰ ਕੀਤਾ। ਫਿਰ ਗੋਰਾ ਫੌਜ ਬੁਲਾਈ ਗਈ। ਉਸ ਨਾਲ ਹੜਤਾਲੀਆਂ ਦੀ ਸਿਧੀ ਲੜਾਈ ਹੋਈ। ਜਿਸ ਵਿਚ ੨੬ ਨੌਜਵਾਨ ਮਾਰੇ ਗਏ, ਲੈਫਟੀਨੈਂਟ ਕ੍ਰਿਸ਼ਨਨ ਸ਼ਹੀਦ ਹੋਇਆ। ਕਈ ਗੋਰੇ ਵੀ ਮਾਰੇ ਗਏ। ਸਮੁੰਦਰੀ

ਸੈਨਾ ਦੇ ੩੦੦ ਨੌਜਵਾਨਾਂ ਨੂੰ ਕੈਦ ਤੇ ਨੌਕਰੀ ਤੋਂ ਹਟਾਣ ਦੀ ਸਜ਼ਾ ਦਿਤੀ ਗਈ। ਸ੍ਰ: ਪਟੇਲ ਨੇ ਵਿਚ ਪੈ ਕੇ ਲੜਾਈ ਬੰਦ ਕਰਾਈ।

ਇਕ ਗੱਲ ਯਾਦ ਰਖਣ ਵਾਲੀ ਹੈ ਕਿ ਉਸ ਵਕਤ ਫੌਜਾਂ ਜਾਂ ਸਮੁੰਦਰੀ ਬੇੜੇ ਵਿਚ ਹਿੰਦੂ ਮੁਸਲਿਮ ਝਗੜਾ ਕੋਈ ਨਹੀਂ ਸੀ। ਸਮੁੰਦਰੀ ਸੈਨਾ ਵਿਚ ਪੋਠੋਹਾਰੀ ਮੁਸਲਮਾਨ ਬਹੁਤੇ ਸਨ, ਉਨ੍ਹਾਂ ਨੇ ਹੜਤਾਲ ਵਿਚ ਵਧ ਚੜ੍ਹ ਕੇ ਹਿਸਾ ਲਿਆ।

ਬੀ ਸੀ ਦੱਤ ਤੇ ਮਿ: ਖਾਨ ਹੜਤਾਲੀਆਂ ਦੇ ਆਗੂ ਸਨ। ਮੁਸਲਮਾਨ ਮਿ: ਜਿਨਾਹ ਨਾਲ ਅਸੈਮਤੀ ਰਖਦੇ ਸਨ। ਪਾਕਿਸਤਾਨ ਦੇ ਵਿਰੋਧੀ ਸਨ।

**ਵਜ਼ਾਰਤੀ ਮਿਸ਼ਨ**–੧੫ ਮਾਰਚ ਨੂੰ ਮਿ: ਐਟਲੇ ਨੇ ਹਿੰਦੁਸਤਾਨ ਦੀ ਰਾਜਸੀ ਗੁਥੀ ਸੁਲਝਾਉਣ ਲਈ ਪੈਥਿਕ ਲਾਰੰਸ, ਸਰ ਸਟੈਫਰਡ ਕ੍ਰਿਪਸ ਅਤੇ ਅਲੈਗਜ਼ੈਂਡਰ ਦਾ ਵਜ਼ਾਰਤੀ ਮਿਸ਼ਨ ਭੇਜਣ ਦਾ ਐਲਾਨ ਕੀਤਾ। ਇਹ ਮਿਸ਼ਨ ੨੩ ਮਾਰਚ ੧੯੪੬ ਨੂੰ ਹਿਦੁਸਤਾਨ ਪੁਜ ਗਿਆ।

੧ ਅਪਰੈਲ ਨੂੰ ਮਿਸ਼ਨ ਦੇ ਮੈਂਬਰਾਂ ਨੇ ਮਹਾਤਮਾ ਗਾਂਧੀ ਨਾਲ ਗੱਲ ਬਾਤ ਕੀਤੀ। ਹੋਰ ਕਾਂਗਰਸੀ, ਮੁਸਲਿਮ ਲੀਗੀ, ਸਿਖ ਅਤੇ ਅਛੂਤ ਲੀਡਰਾਂ ਨਾਲ ਵੀ ਮੁਲਾਕਾਤਾਂ ਕੀਤੀਅ। ੭ ਅਪਰੈਲ ਨੂੰ ਦਿਲੀ ਵਿਚ ਕੇਂਦਰੀ ਅਸੈਂਬਲੀ ਦੇ ਸੂਬਿਕ ਅਸੈਂਬਲੀਆਂ ਦੇ ਮੁਸਲਮਾਨ ਮੈਂਬਰਾਂ ਦੀ ਇਕ ਕਨਵੈਨਸ਼ਨ ਹੋਈ। ਜਿਸ ਵਿਚ ਮਿ: ਜਿਨਾਹ ਨੇ ਪਾਕਿਸਤਾਨ ਦੀ ਮੰਗ ਨੂੰ ਦੁਹਰਾਇਆ। ਸਰ ਫੀਰੋਜ਼ ਖਾਂ ਨੂੰਨ ਨੇ ਕਿਹਾ;–"ਜੇ ਅੰਗਰੇਜ਼, ਕਾਂਗਰਸ ਜਾਂ ਹਿੰਦੂ ਸਾਨੂੰ ਪਾਕਿਸਤਾਨ ਨਹੀਂ ਦੇਣਗੇ ਤਾਂ ਅਸੀਂ ਰੂਸ ਨਾਲ ਮਿਲ ਕੇ ਪਾਕਿਸਤਾਨ ਲਵਾਂਗੇ"।

ਕੈਬੀਨਿਟ ਮਿਸ਼ਨ ਨੇ ਦੋ ਮਹੀਨੇ ਦੌੜ ਭਜ ਕੀਤੀ। ਲੀਡਰਾਂ ਨਾਲ ਦਿਲੀ ਤੇ ਸ਼ਿਮਲੇ ਵਿਚ ਕਈ ਕਾਨਫ੍ਰੰਸਾਂ ਕੀਤੀਆਂ। ਇਹ

ਬਾਹਰੋਂ ਝਗੜਾ ਮੁਕਾਉਣ ਤੇ ਅੰਦਰੋਂ ਝਗੜਾ ਵਧਾਉਣ ਲਈ ਸਨ। ਇਸ ਲਈ ਨਤੀਜਾ ਕੁਝ ਵੀ ਨਾ ਨਿਕਲਿਆ। ਅਖੀਰ ੧੬ ਮਈ ੧੯੪੬ ਨੂੰ ਵਜ਼ਾਰਤੀ ਮਿਸ਼ਨ ਨੇ ਆਪਣਾ ਫੈਸਲਾ ਦਿਤਾ; ਜਿਸ ਅਨੁਸਾਰ ਹਿੰਦੁਸਤਾਨ ਨੂੰ ਚਾਰ ਹਿਸਿਆਂ ਵਿਚ ਵੰਡ ਦਿਤਾ ਗਿਆ:

੧. ਯੂ. ਪੀ., ਸੀ. ਪੀ., ਉੜੀਸਾ ਬਿਹਾਰ, ਬੰਬਈ ਤੇ ਮਦਰਾਸ ਆਦਿਕ ਹਿੰਦੂ ਸੂਬੇ।

੨. ਪੰਜਾਬ, ਸਿੰਧ, ਸਰਹੱਦ ਤੇ ਬਲੋਚਿਸਤਾਨ ਮੁਸਲਮਾਨੀ ਇਲਾਕਾ।

੩. ਅਸਾਮ, ਬੰਗਾਲ, ਹਿੰਦੂ ਮੁਸਲਮਾਨਾਂ ਦਾ ਮਿਲਵਾਂ ਇਲਾਕਾ।

੪. ਰਿਆਸਤਾਂ।

ਇਸ ਫੈਸਲੇ ਵਿਚ ਪਾਕਿਸਤਾਨ ਲਫ਼ਜ਼ ਪਹਿਲੀ ਵੇਰ ਵਰਤਿਆ ਗਿਆ। ਸਾਂਝੇ ਡੀਫੈਂਸ ਨੂੰ ਮੁਖ ਰਖ ਕੇ ਪਾਕਿਸਤਾਨ ਮੰਨਣ ਤੋਂ ਇਨਕਾਰ ਕੀਤਾ ਗਿਆ। ਪਰ ਦੇਸ਼ ਦੇ ਟੁਕੜੇ ਕਰ ਕੇ ਹਿੰਦੁਸਤਾਨ ਨੂੰ ਕਈ ਹਿਸਿਆਂ ਵਿਚ ਵੰਡ ਦਿਤਾ। ਇਸ ਫੈਸਲੇ ਅਨੁਸਾਰ ਖ਼ਜ਼ਾਨਾ, ਰੇਲ, ਤਾਰ, ਡਾਕ ਤੇ ਡੀਫੈਂਸ ਆਦਿਕ ਮਹਿਕਮੇ ਕੇਂਦਰੀ ਸਰਕਾਰ ਪਾਸ ਰਖੇ ਗਏ। ਬਾਕੀ ਸਾਰੀਆਂ ਮਦਾਂ ਸੂਬਿਆਂ ਨੂੰ ਦਿਤੀਆਂ ਗਈਆਂ। ਚੂੰਕਿ ਮਿਸ਼ਨ ਦੇ ਫ਼ੈਸਲੇ ਵਿਚ ਲਫ਼ਜ਼ੀ ਤੌਰ ਤੇ ਪਾਕਿਸਤਾਨ ਨਹੀਂ ਸੀ ਮੰਨਿਆ ਗਿਆ, ਇਸ ਲਈ ਮਿ: ਜਿਨਾਹ ਨੇ ਪਹਿਲੇ ਇਸ ਨਾਲ ਕੁਝ ਅਸੰਮਤੀ ਪ੍ਰਗਟ ਕੀਤੀ ਪਰ ਅਖੀਰ ੬ ਜੂਨ ਨੂੰ ਲੀਗ ਨੇ ਫੈਸਲੇ ਨੂੰ ਪ੍ਰਵਾਨ ਕਰ ਲਿਆ। ਕਾਨਸਟੀਚੂਐਂਟ ਅਸੈਂਬਲੀ ਵਿਚ ਸ਼ਾਮਲ ਹੋ ਕੇ ਕੰਮ ਕਰਨ ਦਾ ਫੈਸਲਾ ਕੀਤਾ। ਪਰ ਨਾਲ ਹੀ ਸ਼ਰਤ ਇਹ ਰੱਖੀ ਕਿ ਮੁਸਲਿਮ ਲੀਗ ਜਦ ਚਾਹੇ ਆਪਣੀ ਪਾਲਿਸੀ ਤੇ ਵਤੀਰੇ ਨੂੰ ਬਦਲ ਸਕਦੀ ਹੈ।

੧੬ ਮਈ ਤੋਂ ਸਤੰਬਰ ਤਕ ਲੀਗ ਨੇ ਬੜਾ ਅਜੀਬ ਵਤੀਰਾ ਧਾਰਨ ਕਰੀ ਰਖਿਆ। ਕਦੀ ਮਿਲਵਰਤਨ ਦਾ ਝਾਂਸਾ, ਕਦੀ ਖਾਨਾ-ਜੰਗੀ ਦੀਆਂ ਧਮਕੀਆਂ ਦਿੰਦੀ ਰਹੀ।

ਵਜ਼ਾਰਤੀ ਮਿਸ਼ਨ ਤੋਂ ਕੌਮ ਪ੍ਰਸਤ ਤੇ ਅਗਾਹ-ਵਧੂ ਸਿਖ ਲੀਡਰਾਂ ਤੇ ਕੋਈ ਆਸ ਨਹੀਂ ਸੀ, ਕੁਝ ਮੁਖੀਆਂ ਨੇ ਜੰਗ ਵਿਚ ਅੰਗਰੇਜ਼ ਦੀ ਮਦਦ ਕੀਤੀ ਸੀ। ਉਹ ਕੁਝ ਆਸਾਂ ਲਾਈ ਬੈਠੇ ਸਨ। ਉਨ੍ਹਾਂ ਨੂੰ ਵੀ ਨਿਰਾਸਤਾ ਹੋਈ। ੯-੧੦ ਜੂਨ ਨੂੰ ਅੰਮ੍ਰਿਤਸਰ ਵਿਚ ਕਰਨਲ ਨਰਿੰਜਨ ਸਿੰਘ ਗਿਲ ਆਜ਼ਾਦ ਹਿੰਦ ਫੌਜ ਦੀ ਪ੍ਰਧਾਨਗੀ ਹੇਠ ਇਕ ਆਲ ਪਾਰਟੀਜ਼ ਸਿਖ ਕਾਨਫੰਸ ਹੋਈ। ਜਿਸ ਵਿਚ ਵਜ਼ਾਰਤੀ ਮਿਸ਼ਨ ਦੇ ਫੈਸਲੇ ਨੂੰ ਅਪ੍ਰਵਾਨ ਕੀਤਾ ਗਿਆ। ਇਸ ਦੇ ਵਿਰੁਧ ਅੰਦੋਲਨ ਕਰਨ ਲਈ 'ਪੰਥਕ ਪ੍ਰਤੀਨਿਧ ਬੋਰਡ' ਬਣਾਇਆ ਗਿਆ। ਇਸ ਨੇ ਕੁਝ ਦਿਨ ਕੰਮ ਕੀਤਾ ਪਰ ਕੋਈ ਅੰਦੋਲਨ ਨਾ ਚੱਲ ਸਕਿਆ। ਕਰਨਲ ਗਿੱਲ ਨੇ ਸਿਖਾਂ ਨੂੰ ਕਾਂਗਰਸ ਦੇ ਨਾਲ ਮਿਲਾਉਣ ਦਾ ਯਤਨ ਕੀਤਾ। ਅਖੀਰ ਉਨ੍ਹਾਂ ਨੇ ੫ ਸਤੰਬਰ ਨੂੰ ਪੰਥਕ ਬੋਰਡ ਦੀ ਪ੍ਰਧਾਨਗੀ ਤੋਂ ਅਸਤੀਫਾ ਦੇ ਦਿਤਾ।

ਵਜ਼ਾਰਤੀ ਮਿਸ਼ਨ ਦੇ ਫੈਸਲੇ ਵਿਰੁਧ ਸਿਖਾਂ ਨੇ ਜੋ ਫੈਸਲਾ ਕੀਤਾ, ਕਾਂਗਰਸ ਨੇ ਉਸ ਨਾਲ ਹਮਦਰਦੀ ਪ੍ਰਗਟ ਕੀਤੀ। ਸਰਦਾਰ ਪਟੇਲ ਨੇ ਇਕ ਬਿਆਨ ਵਿਚ ਕਿਹਾ;—"ਵਜ਼ਾਰਤੀ ਮਿਸ਼ਨ ਦੀਆਂ ਤਜਵੀਜ਼ਾਂ ਵਿਚ ਸਿਖਾਂ ਨਾਲ ਸਖਤ ਬੇ-ਇਨਸਾਫੀ ਕੀਤੀ ਗਈ ਹੈ। ਉਨ੍ਹਾਂ ਨੂੰ ਬੀ ਗਰੁਪ ਵਿਚ ਸ਼ਾਮਲ ਕੀਤਾ ਗਿਆ ਹੈ। ਸਿਖਾਂ ਦੇ ਹੱਥ ਪੈਰ ਬੰਨ੍ਹ ਦਿਤੇ ਗਏ ਹਨ, ਇਸ ਲਈ ਉਨ੍ਹਾਂ ਦਾ ਬੇ-ਚੈਨ ਹੋਣਾ ਕੁਦਰਤੀ ਗੱਲ ਹੈ*"।

---

*ਟ੍ਰਿਬਯੂਨ ੧੫ ਜੁਲਾਈ ੧੯੪੬।

'ਲੰਡਨ ਟਾਈਮਜ਼' ਨੇ ੯ ਜੁਲਾਈ ਦੇ ਪਰਚੇ ਵਿਚ ਲਿਖਿਆ:— "ਸਿਖਾਂ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਉਹ ਵਿਧਾਨ ਸਭਾ ਵਿਚ ਸ਼ਾਮਲ ਹੋਣਗੇ ਕਿ ਨਹੀਂ। ਜੇ ਸ਼ਾਮਲ ਹੋ ਜਾਣ ਤਾਂ ਉਨ੍ਹਾਂ ਲਈ ਬਹੁਤ ਚੰਗਾ ਹੋਵੇਗਾ। ਸਿਖ ਬੜੇ ਤਾਕਤਵਰ ਤੇ ਪ੍ਰਸਿਧ ਹਨ। ਉਨ੍ਹਾਂ ਨੂੰ ਆਪਣੇ ਲਾਭਾਂ ਦੀ ਰਾਖੀ ਲਈ ਆਪਣੇ ਗੁਣਾਂ ਤੇ ਭਰੋਸਾ ਰਖਣਾ ਚਾਹੀਦੀ ਹੈ। ਅਛੂਤਾਂ ਦੀ ਨਿਸਬਤ ਸਿਖਾਂ ਦੀ ਪੋਜ਼ੀਸ਼ਨ ਮਜ਼ਬੂਤ ਹੈ। ਸਿਖਾਂ ਨੂੰ ਕਾਂਗਰਸ ਅਗੇ ਹੱਥ ਅਡਣ ਦੀ ਬਜਾਏ ਆਪਣੇ ਆਪ ਨੂੰ ਵਖਰੇ ਰਖਣਾ ਚਾਹੀਦਾ ਹੈ"।

ਕੰਮ ਚਲਾਊ ਗੌਰਮਿੰਟ ਲਾਰਡ ਵੇਵਲ ਨੇ ੨ ਸਤੰਬਰ ੧੯੪੬ ਨੂੰ ਇੰਟੈਰਮ ਗੌਰਮਿੰਟ ਕਾਇਮ ਕਰ ਦਿਤੀ। ਜਿਸਦਾ ਮੀਤ ਪ੍ਰਧਾਨ ਪੰਡਤ ਜਵਾਹਰ ਲਾਲ ਨੂੰ ਬਣਾਇਆ ਗਿਆ। ਹੋਰ ਸਾਰੀਆਂ ਪਾਰਟੀਆਂ ਇਸ ਗੌਰਮਿੰਟ ਵਿਚ ਸ਼ਾਮਲ ਹੋ ਗਈਆਂ। ਕੌਮ ਪ੍ਰਸਤ ਮੁਸਲਮਾਨਾਂ ਦੇ ਨਾਲ ਸਰ ਸਿਫਾਇਤ ਅਹਿਮਦ ਨੂੰ ਵੀ ਲਿਆ ਗਿਆ। ਮੁਸਲਿਮ ਲੀਗ ਇਸ ਵਿਚ ਸ਼ਾਮਲ ਨਾ ਹੋਈ। ਸਰ ਸਿਫਾਇਤ ਅਹਿਮਦ ਪਰ ਮੁਸਲਮਾਨ ਨੌਜਵਾਨਾਂ ਨੇ ਸ਼ਿਮਲੇ ਵਿਚ ਕਾਤਲਾਨਾ ਹਮਲਾ ਕਰ ਕੇ ਛੁਰਿਆਂ ਨਾਲ ਜ਼ਖਮੀ ਕੀਤਾ। ਜਿਸ ਕਰਕੇ ਕੁਝ ਚਿਰ ਪਿਛੋਂ ਉਸ ਦਾ ਦੇਹਾਂਤ ਹੋ ਗਿਆ।

ਅੰਗਰੇਜ਼ ਮੁਸਲਿਮ ਲੀਗ ਨੂੰ ਕੰਮ ਚਲਾਊ ਗੌਰਮਿੰਟ ਤੋਂ ਬਾਹਰ ਨਹੀਂ ਰਖਣਾ ਚਾਹੁੰਦੇ ਸਨ। ਇਕ ਤੇ ਇਸ ਲਈ ਕਿ ਬਾਹਿਰ ਰਹਿਣ ਨਾਲ ਲੀਗ ਦੀ ਪੋਜ਼ੀਸ਼ਨ ਕਮਜ਼ੋਰ ਨਾ ਹੋਵੇ। ਦੂਸਰੇ ਹਕੂਮਤ ਦੀ ਮਸ਼ੀਨਰੀ ਵਿਚ ਦਾਖਲ ਹੋਕੇ ਅੜਿੱਕਾ ਡਾਹ ਸਕੇ। ਇਸ ਲਈ ਵੇਵਲ ਨੇ ਲੀਗ ਨੂੰ ਮਨਾਉਣ ਦਾ ਬੜਾ ਜਤਨ ਕੀਤਾ।

ਬੰਗਾਲ ਵਿਚ ਮੁਸਲਿਮ ਲੀਗ ਮਨਿਸਟਰੀ ਦੇ ਸਮੇਂ ਲੀਗ ਨੇ ੧੬ ਸਤੰਬਰ ੧੯੪੬ ਨੂੰ ਕਲਕੱਤੇ ਵਿਚ ਫਸਾਦ ਕੀਤਾ। ਉਸ ਤੋਂ ਬਾਅਦ ਨਵਾਖਲੀ ਵਿਚ ਤਬਾਹੀ ਕਰਾਈ। ਜਿਸ ਦਾ ਵਿਸਥਾਰ ਸਹਿਤ ਜ਼ਿਕਰ ਅਗੇ ਚਲ ਕੇ ਕਰਾਂਗੇ।

੧੬–੨੦ ਅਕਤੂਬਰ ਨੂੰ ਪੰਡਤ ਜਵਾਹਰ ਲਾਲ ਨਹਿਰੂ ਸਰੱਦ ਵਿਚ ਗਏ। ਪੁਲੀਟੀਕਲ ਡੀਪਾਰਟਮੈਂਟ ਦੇ ਅਫਸਰਾਂ ਤੇ ਲੀਗੀਆਂ ਨੇ ਕਬਾਇਲੀਆਂ ਨੂੰ ਚੁਕ ਕੇ ਪੰਡਤ ਜੀ ਪਰ ਗੋਲੀਆਂ ਚਲਵਾਈਆਂ।

ਲੀਗ ਗੌਰਮਿੰਟ ਵਿਚ ਇਹ ਸਭ ਕੁਝ ਕਰਦਿਆਂ ਲਾਰਡ ਵੇਵਲ ਦੀ ਪਰੇਰਨਾ ਨਾਲ ਲੀਗ ੨੬ ਅਕਤੂਬਰ ਨੂੰ ਇੰਟੈਰਮ ਗੌਰਮਿੰਟ ਵਿਚ ਸ਼ਾਮਲ ਹੋ ਗਈ। ਮਿ: ਲਿਕਾਕਤ ਅਲੀ ਵਜ਼ੀਰ ਖਜ਼ਾਨਾ ਤੇ ਅਬਦੁਲ ਰਬ 'ਨਿਸ਼ਤਰ' ਮਹਿਕਮਾ ਰੇਲ, ਤਾਰ, ਡਾਕ ਤੇ ਸਿਵਲ ਐਵੀਏਸ਼ਨ ਦੇ ਵਜ਼ੀਰ ਬਣੇ। ਸਾਂਝੀ ਜ਼ਿੰਮੇਂਵਾਰੀ ਹੁੰਦਿਆਂ ਉਨ੍ਹਾਂ ਨੇ ਗੌਰਮਿੰਟ ਦੇ ਕੰਮ ਵਿਚ ਅੜਿਕਾ ਡਾਹਣ ਦੀ ਪਾਲਿਸੀ ਜਾਰੀ ਰਖੀ। ਆਪਣੇ ਸਾਥੀਆਂ ਦੇ ਵਿਰੁਧ ਬਿਆਨ ਦਿਤੇ। ਨਵਾਬ ਭੂਪਾਲ ਤੇ ਮਿ: ਲਿਆਕਤ ਅਲੀ ਨੇ ਹਿੰਦੁਸਤਾਨੀ ਰਿਆਸਤਾਂ ਨੂੰ ਪਾਕਿਸਤਾਨ ਤੇ ਲੀਗ ਦੇ ਫੰਧੇ ਵਿਚ ਫਸਾਉਣ ਦਾ ਯਤਨ ਕੀਤਾ; ਪਰ ਇਸ ਨੀਤੀ ਨੂੰ ਮਹਾਰਾਜਾ ਪਟਿਆਲਾ ਤੇ ਬੀਕਾਨੇਰ ਨੇ ਫੇਹਲ ਕਰ ਕੇ ਰਖ ਦਿਤਾ।

ਮੁਸਲਿਮ ਲੀਗ ਗੌਰਮਿੰਟ ਵਿਚ ਸ਼ਾਮਲ ਹੋ ਗਈ। ਪਰ ਉਹ ਕਾਨਸਟੀਚੂਐਂਟ ਅਸੈਂਬਲੀ ਵਿਚ ਸ਼ਾਮਲ ਹੋਣ ਲਈ ਤਿਆਰ ਨਹੀਂ ਸੀ। ਕਾਂਗਰਸ ਵਜ਼ਾਰਤੀ ਮਿਸ਼ਨ ਦੇ ਫੈਸਲੇ ਅਨੁਸਾਰ ਸੂਬਿਆਂ ਦਾ ਆਤਮ ਨਿਰਣੇ ਦਾ ਹਕ ਮੰਨਦੀ ਸੀ। ਲੀਗ ਆਤਮ ਨਿਰਣੇ ਦੇ ਅਧਾਰ ਤੇ ਪਾਕਿਸਤਾਨ ਦੀ ਮੰਗ ਕਰਦੀ ਸੀ। ਪਰ ਕੇਬੀਨਿਟ ਮਿਸ਼ਨ ਦੇ ਫੈਸਲੇ ਦਾ ਭਾਵ ਪੰਕੀ ਗੁਟ ਬੰਦੀ ਮੰਨਦੀ

ਸੀ ; ਕਿਸੇ ਸੂਬੇ ਨੂੰ ਵਖ ਹੋਣ ਦਾ ਅਧਿਕਾਰ ਦੇਣ ਲਈ ਤਿਆਰ ਨਹੀਂ ਸੀ । ਪੰਡਤ ਜਵਾਹਰ ਲਾਲ ਤੇ ਕਾਂਗਰਸ ਦੇ ਸਕੱਤ੍ਰ ਸ਼ੰਕਰ ਦੇਵ ਰਾਉ ਨੇ ਆਪਣੇ ਬਿਆਨਾਂ ਵਿਚ ਕਿਹਾ ਕਿ ਕਾਂਗਰਸ ਆਤਮ ਨਿਰਣੇ ਦੇ ਅਸੂਲ ਨੂੰ ਮੰਨਦੀ ਹੈ; ਉਹ ਆਸਾਮ ਜਾਂ ਕਿਸੇ ਹੋਰ ਸੂਬੇ ਨੂੰ ਕਿਸੇ ਸੈਕਸ਼ਨ ਨਾਲ ਰਹਿਣ ਪਰ ਮਜ਼ਬੂਰ ਨਹੀਂ ਕਰ ਸਕਦੀ। ਜਿਹੜਾ ਸੂਬਾ ਹਿੰਦ ਨਾਲ ਮਿਲਣਾ ਚਾਹੇ, ਮਿਲ ਸਕੇਗਾ। ਇਸ ਲਈ ਝਗੜਾ ਜਾਰੀ ਰਿਹਾ ।

**ਕ੍ਰਿਪਸ ਦੀ ਸਿਖਾਂ ਬਾਰੇ ਤਕਰੀਰ**- ਕ੍ਰਿਪਸ ਨੇ ਪਾਰਲੀਮੈਂਟ ਵਿਚ ਸਿਖਾਂ ਬਾਰੇ ਤਕਰੀਰ ਕਰਦੇ ਹੋਏ ਕਿਹਾ,- ਸਿਖਾਂ ਨੂੰ ਕਿਸੇ ਵੀ ਸੂਬੇ ਵਿਚ ਬਹੁ-ਗਿਣਤੀ ਪ੍ਰਾਪਤ ਨਹੀਂ; ਇਸ ਲਈ ਉਨ੍ਹਾਂ ਨੂੰ ਕਿਸੇ ਸੂਰਤ ਵਿਚ ਵੀ ਖੁਦ-ਮੁਖਤਾਰੀ ਦੇਣਾ ਅਸੰਭਵ ਹੈ । ਸਿਖ ਇਹ ਚਾਹੁੰਦੇ ਹਨ ਕਿ ਜਿਸ ਸੈਕਸ਼ਨ ਵਿਚ ਪੰਜਾਬ ਸ਼ਾਮਲ ਹੈ, ਉਸ ਨੂੰ ਅਜਿਹੇ ਅਧਿਕਾਰ ਦਿਤੇ ਜਾਣ ਕਿ ਉਹ ਕਿਸੇ ਵੀ ਇਲਾਕੇਬੰਦੀ ਨੂੰ ਮਨਸੂਖ ਕਰਾ ਸਕਣ, ਇਹ ਸੰਭਵ ਨਹੀਂ। ਕਿਉਂਕਿ ਫਿਰ ਸਾਰੀਆਂ ਘਟ ਗਿਣਤੀਆਂ ਨੂੰ ਅਧਿਕਾਰ ਦੇਣੇ ਪੈਣਗੇ ।

"ਜੇ ਸਿਖਾਂ ਨੂੰ ਵੀ ਮੁਸਲਿਮ ਲੀਗ ਵਾਂਗੂੰ ਖਾਸ ਅਧਿਕਾਰ ਦਿਤੇ ਜਾਣ ਤਾਂ ਵੀਟੋ ਅਧਿਕਾਰ ਹੋਣ ਕਰ ਕੇ ਸੈਕਸ਼ਨ ਕਿਸੇ ਫੈਸਲੇ ਉਤੇ ਨਹੀਂ ਪਹੁੰਚ ਸਕੇਗਾ । ਭਿੰਨ ਭਿੰਨ ਹਿਸਿਆਂ ਵਿਚ ਨਾ ਵੰਡ ਕੇ ਸਿਖਾਂ ਨੂੰ ਇਕ ਬਹੁਤ ਮਾੜੇ ਹੱਲ ਤੋਂ ਬਚਾ ਦਿਤਾ ਗਿਆ ਹੈ । ਇਸ ਤਰ੍ਹਾਂ ਉਹ ਦੋ ਹਿਸਿਆਂ ਵਿਚ ਵੰਡੇ ਜਾਂਦੇ । ਸਿਖਾਂ ਦੀ ਪੋਜ਼ੀਸ਼ਨ ਇਤਨੀ ਖਰਾਬ ਨਹੀਂ ਜਿੰਨੀ ਕਿ ਉਹ ਸਮਝਦੇ ਹਨ" ।

ਨੌਰ ਐਲਾਨ- ੬ ਦਸੰਬਰ ਨੂੰ ਮਿ: ਐਟਲੀ ਨੇ ਵਜ਼ਾਰਤੀ ਮਿਸ਼ਨ ਦੇ ਫੈਸਲੇ ਸਬੰਧੀ ਇਕ ਐਲਾਨ ਕੀਤਾ । ਕਾਂਗਰਸ ਨੇ

੬ ਜਨਵਰੀ ੧੯੪੭ ਦੀ ਇਕੱਤ੍ਰਤਾ ਵਿਚ ਇਸ ਨੂੰ ਪ੍ਰਵਾਨ ਕਰ ਲਿਆ। ਪਰ ਲੀਗ ਦੇ ਲੀਡਰ ਕਹੀ ਗਏ ਕਿ ਕਾਂਗਰਸ ਪੱਕੀ ਗੁਟ ਬੰਦੀ ਨਹੀਂ ਮੰਨਦੀ; ਇਸ ਲਈ ਉਸ ਨੇ ਐਲਾਨ ਨਹੀਂ ਮੰਨਿਆ। ਲੀਗ ਕਾਨਸਟੀਚੂਐਂਟ ਅਸੈਂਬਲੀ ਵਿਚ ਸ਼ਾਮਲ ਹੋਣ ਲਈ ਤਿਆਰ ਨਹੀਂ। ਮਿ: ਐਟਲੇ ਨੇ ਵਜ਼ਾਰਤੀ ਮਿਸ਼ਨ ਦੇ ਫੈਸਲੇ ਦੀ ਸਹੀ ਵਿਆਖਿਆ ਕਰਨ ਲਈ ਲਾਰਡ ਵੇਵਲ, ਪੰਡਤ ਜਵਾਹਰ ਲਾਲ ਨਹਿਰੂ, ਮਿ: ਜਿਨਾਹ, ਸ੍ਰ: ਬਲਦੇਵ ਸਿੰਘ ਤੇ ਮਿ: ਲਿਆਕਤ ਅਲੀ ਨੂੰ ਲੰਡਨ ਸਦਿਆ। ਉਥੇ ਕਾਨਫ੍ਰੰਸ ਹੋਈ। ਪਰ ਕੋਈ ਗਲ ਨਾ ਮੁਕੀ। ਪੰਡਤ ਜਵਾਹਰ ਲਾਲ ਨੇ ਇਕ ਖਤ ਮਿ. ਐਟਲੇ ਨੂੰ ਲਿਖਿਆ। ਜਿਸ ਵਿਚ ਕਿਹਾ;—"ਜੇ ਮੁਸਲਿਮ ਲੀਗ ਵਜ਼ਾਰਤੀ ਮਿਸ਼ਨ ਦਾ ਫੈਸਲਾ ਮੰਨੇ ਬਿਨਾਂ ਸਰਕਾਰ ਹਿੰਦ ਵਿਚ ਸ਼ਾਮਲ ਰਹੇ ਤਾਂ ਮੈਂ ਅਤੇ ਮੇਰੇ ਸਾਥੀ ਅਸਤੀਫ਼ਾ ਦੇ ਦਿਆਂਗੇ"। ਪੰਡਤ ਜੀ ਦੀ ਆਗਿਆ ਬਿਨਾਂ ਇਹ ਗੱਲ ਪ੍ਰਗਟ ਹੋ ਗਈ। ਜਿਸ ਕਰ ਕੇ ਬਰਤਾਨਵੀ ਕੈਬੀਨਿਟ ਨੇ ਲਾਰਡ ਵਵਲ ਨੂੰ ਵਾਪਸ ਬੁਲਾਉਣ ਦਾ ਫੈਸਲਾ ਕਰ ਲੀਤਾ।

(ਇਨਸਾਈਡ ਪਾਕਿਸਤਾਨ ਪੰਨਾ ੪੦)

੨੨ ਜਨਵਰੀ ੧੯੪੭ ਨੂੰ ਕਾਨਸਟੀਚੂਐਂਟ ਅਸੈਂਬਲੀ ਵਿਚ ਪੰਡਤ ਜਵਾਹਰ ਲਾਲ ਦਾ ਇਹ ਮਤਾ—"ਹਿੰਦੁਸਤਾਨ ਇਕ ਸੁਤੰਤ੍ਰ ਰੀਬਲਕ ਹੈ"—ਸਰਬ ਸੰਮਤੀ ਨਾਲ ਪਾਸ ਹੋ ਗਿਆ।

ਨਵਾਂ ਐਲਾਨ ੨੦ ਫਰਵਰੀ ੧੯੪੭ ਨੂੰ ਮਿ: ਐਟਲੇ ਨੇ ਪਾਰਲੀਮੈਂਟ ਵਿਚ ਇਹ ਐਲਾਨ ਕੀਤਾ;—"ਹਕੂਮਤ ਦੀ ਵਾਗ ਡੋਰ ਜੂਨ ੧੯੪੮ ਵਿਚ ਹਿੰਦੁਸਤਾਨੀਆਂ ਦੇ ਹਥ ਫੜਾ ਦਿਤੀ ਜਾਵੇਗੀ। ਜੇ ਇਸ ਤਾਰੀਕ ਤਕ ਹਿੰਦੁਸਤਾਨੀ ਪਾਰਟੀਆਂ ਦਾ ਆਪਸ ਵਿਚ ਕੋਈ ਫੈਸਲਾ ਨਾ ਹੋਇਆ ਤਾਂ ਬਰਤਾਨਵੀ ਹਕੂਮਤ ਵਿਚਾਰ ਕਰੇਗੀ ਕਿ ਹਿੰਦੁਸਤਾਨ ਦੀ ਹਕੂਮਤ ਉਸ ਤਾਰੀਖ ਤੇ

ਕਿਸਨੂੰ ਸੌਂਪੀ ਜਾਵੇ। ਜਿਥੋਂ ਤਕ ਹਿੰਦੁਸਤਾਨੀ ਰਿਆਸਤਾਂ ਦਾ ਸਬੰਧ ਹੈ, ਬਰਤਾਨਵੀ ਹਕੂਮਤ ਇਹ ਅਧਿਕਾਰ ਬਰਤਾਨਵੀ ਹਿੰਦ ਦੀ ਹਕੂਮਤ ਨੂੰ ਨਹੀਂ ਦੇਣੇ ਚਾਹੁੰਦੀ। ਲਾਰਡ ਵੇਵਲ ਦਾ ਅਹੁਦਾ ਮਾਰਚ ੧੯੪੭ ਵਿਚ ਖਤਮ ਹੋ ਜਾਵੇਗਾ। ਉਸਦੀ ਥਾਂ ਲਾਰਡ ਮਾਊਂਟ ਬੈਟਨ ਨੂੰ ਵਾਇਸਰਾਏ ਨੀਯਤ ਕੀਤਾ ਗਿਆ ਹੈ"। ਇਸ ਐਲਾਨ ਨਾਲ ਹਿੰਦੁਸਤਾਨ ਦਾ ਰਾਜਸੀ ਵਾਯੂਮੰਡਲ ਹੋਰ ਖਰਾਬ ਹੋ ਗਿਆ।

੨੧ ਮਾਰਚ ਨੂੰ ਲਾਰਡ ਵੇਵਲ ਨੇ ਅੰਤਮ ਸੰਦੇਸ਼ ਵਿਚ ਭਾਰਤਵਾਸੀਆਂ ਨੂੰ ਕਿਹਾ;-"ਤੁਹਾਨੂੰ ਅਗੋਂ ਬੜੇ ਸਖਤ ਖਤਰਨਾਕ ਤੇ ਕਠਨ ਸਾਲਾਂ ਦਾ ਸਾਹਮਣਾ ਹੈ, ਪਰ ਮੈਂ ਬਹੁਤ ਛੇਤੀ ਹਿੰਦੁਸਤਾਨ ਦੇ ਚੰਗੇ ਭਵਿਖਤ ਪਰ ਭਰੋਸਾ ਕਰਦਾ ਹਾਂ"।

ਜਨਵਰੀ ਤੋਂ ਲੈਕੇ ਮਾਰਚ ਤਕ ਸੂਬਾ ਸਰਹੱਦ, ਪੋਠੋਹਾਰ ਤੇ ਮੁਲਤਾਨ ਦੇ ਇਲਾਕੇ ਵਿਚ ਤਬਾਹੀ ਕਰਾਈ ਗਈ। ਤਾਂ ਕਿ ਕਾਂਗਰਸ ਮਜਬੂਰ ਹੋ ਕੇ ਪਾਕਿਸਤਾਨ ਮੰਨ ਲਵੇ। ਲੋਕੀਂ ਦੇਸ ਵੰਡਣ ਦੀ ਆਪ ਮੰਗ ਕਰਨ। ਵਿਦੇਸ਼ੀ ਨੀਤੀਵਾਨ ਜੋ ਕੰਮ ਕਰਨਾ ਚਾਹੁੰਦੇ ਸਨ, ਉਹ ਲੋਕਾਂ ਪਾਸੋਂ ਕਹਿਲਾਣਾ ਚਾਹੁੰਦੇ ਸਨ। ਇਹੀ ਹੋਇਆ। ਪੰਜਾਬ ਤੇ ਬੰਗਾਲ ਦੀ ਤਕਸੀਮ ਦੀ ਮੰਗ ਕੀਤੀ ਗਈ। ਕਾਂਗਰਸ ਨੇ ਇਸ ਦੀ ਪੁਸ਼ਟੀ ਕੀਤੀ। ਮਿ: ਜਿਨਾਹ ਜਾਂ ਲੀਗ ਪੰਜਾਬ ਤੇ ਬੰਗਾਲ ਦੀ ਵੰਡ ਕਰਨ ਲਈ ਤਿਆਰ ਨਹੀਂ ਸਨ।

**ਏਸ਼ੀਅਨ ਕਾਨਫ੍ਰੰਸ**-੨੩ ਮਾਰਚ ਨੂੰ ਦਿਲੀ ਵਿਚ ੩੦ ਏਸ਼ਿਆਈ ਦੇਸਾਂ ਦੀ ਕਾਨਫ੍ਰੰਸ ਹੋਈ। ਜਿਸ ਵਿਚ ੨੩੦ ਪ੍ਰਤੀਨਿਧ ਤੇ ਕੋਈ ਦਸ ਹਜ਼ਾਰ ਆਦਮੀ ਸ਼ਾਮਲ ਹੋਏ। ਏਸ਼ੀਆ ਦੇ ਇਤਹਾਸ ਵਿਚ ਇਹ ਕਾਨਫ੍ਰੰਸ ਮਾਰਕੇ ਦੀ ਸੀ। ਅੰਗਰੇਜ਼ ਇਸ ਪਰ ਵੀ ਔਖੇ ਸਨ। ਇਸ ਲਈ ਫਸਾਦਾਂ ਦੀ ਰੌ ਤੇਜ਼ ਕਰ ਦਿਤੀ ਗਈ।

ਮਾਊਂਟ ਬੈਟਨ ਪਲੈਨ–੨੪ ਮਾਰਚ ਨੂੰ ਲਾਰਡ ਮਾਊਂਟ ਬੈਟਨ ਨੇ ਵਾਇਸਰਾਏ ਦੀ ਪਦਵੀ ਸੰਭਾਲੀ। ਰਾਜਸੀ ਅੜਿਕੇ ਨੂੰ ਹਲ ਕਰਨ ਲਈ ਕਾਂਗਰਸੀ ਤੇ ਲੀਗੀ ਲੀਡਰਾਂ ਨਾਲ ਮੁਲਾਕਾਤਾਂ ਕੀਤੀਆਂ। ੧੭ ਮਈ ਨੂੰ ਇਕ ਸਾਂਝੀ ਕਾਨਫ੍ਰੰਸ ਰਖੀ ਗਈ, ਜੋ ੨ ਜੂਨ ਤੇ ਮੁਲਤਵੀ ਕੀਤੀ ਗਈ। ਲਾਰਡ ਮਾਊਂਟ ਬੈਟਨ ਨੇ ਇਕ ਪਲੈਨ ਲੀਡਰਾਂ ਦੇ ਸਾਹਮਣੇ ਰਖਿਆ। ਜਿਸਦੀ ਲੀਡਰਾਂ ਪਾਸੋਂ ਲਿਖਤੀ ਪ੍ਰਵਾਨਗੀ ਲੈ ਲਈ। ੧੯ ਮਈ ਨੂੰ ਲਾਰਡ ਮਾਊਂਟ ਬੈਟਨ ਲੰਡਨ ਗਏ। ਬਰਤਾਨਵੀ ਕੈਬੀਨਿਟ ਨਾਲ ਸਲਾਹ ਮਸ਼ਵਰਾ ਕਰ ਕੇ ੩੦ ਮਈ ਨੂੰ ਵਾਪਸ ਹਿੰਦੁਸਤਾਨ ਪੁਜੇ। ਵਾਇਸਰਾਏ ਨੇ ੨ ਜੂਨ ਨੂੰ ਦਿਲੀ ਵਿਚ ਲੀਡਰਾਂ ਦੀ ਫਿਰ ਇਕ ਕਾਨਫ੍ਰੰਸ ਸਦੀ, ਜਿਸ ਵਿਚ ਸਾਰੀ ਸਕੀਮ ਪੇਸ਼ ਕੀਤੀ। ੩ ਜੂਨ ੧੯੪੭ ਨੂੰ ਇਸ ਸਕੀਮ ਅਨੁਸਾਰ ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਕੀਤੀ ਗਈ। ਬੰਗਾਲ ਤੇ ਪੰਜਾਬ ਨੂੰ ਵੀ ਤਕਸੀਮ ਕੀਤਾ ਗਿਆ। ਪੰਜਾਬ ਦੇ ੧੭ ਜ਼ਿਲੇ ਪਾਕਿਸਤਾਨ ਵਿਚ ਗਏ:–

੧. ਲਾਹੌਰ ਡੀਵੀਜ਼ਨ–ਗੁਜਰਾਂਵਾਲਾ, ਗੁਰਦਾਸ ਪੁਰ, ਲਾਹੌਰ, ਸ਼ੇਖੂਪੁਰਾ, ਸਿਆਲਕੋਟ।

੨. ਰਾਵਲ ਪਿੰਡੀ ਡੀਵੀਜ਼ਨ–ਅਟਕ, ਰਾਵਲਪਿੰਡੀ, ਜੇਹਲਮ, ਗੁਜਰਾਤ, ਮੀਆਂ ਵਾਲੀ ਤੇ ਸ਼ਾਹ ਪੁਰ।

੩. ਮੁਲਤਾਨ ਡੀਵੀਜ਼ਨ–ਮੁਲਤਾਨ, ਝੰਗ, ਲਾਇਲਪੁਰ, ਮਿੰਟਗੁਮਰੀ, ਡੇਰਾ ਗਾਜ਼ੀ ਖਾਂ ਤੇ ਮੁਜ਼ੱਫਰ ਗੜ੍ਹ।

ਬੰਗਾਲ ਵਿਚੋਂ ਇਹ ਜ਼ਿਲੇ ਪਾਕਿਸਤਾਨ ਨੂੰ ਮਿਲੇ:–

੧, ਢਾਕਾ ਡੀਵੀਜ਼ਨ–ਢਾਕਾ, ਬਕਰ ਗੰਜ, ਫਰੀਦ ਪੁਰ ਤੇ ਮੈਮਨ ਸਿੰਘ।

੨. ਚਿਟਾ ਗਾਂਉਂ ਡੀਵੀਜ਼ਨ–ਚਿਟਾ ਗਾਂਉਂ, ਨਵਾਖਲੀ ਤੇ ਤਿਪਰਾ।

੩. ਪ੍ਰੈਜ਼ੀਡੈਂਸੀ ਡੀਵੀਯਨ—ਜੈਸੂਰ, ਮੁਰਸ਼ਦਾ ਬਾਦ, ਨਦੀਆ, ਰਾਜਸ਼ਾਹੀ।

੪. ਬੋਗਰਾ ਡੀਵੀਜ਼ਨ—ਦੀਨਾ ਪੁਰ, ਮਾਲਦਾ ਪਬਨਾ, ਰਾਜਸ਼ਾਹੀ ਅਤੇ ਰੰਗ ਪੁਰ।

ਹਿੰਦੁਸਤਾਨ ਤੇ ਪਾਕਿਸਤਾਨ ਦੋ ਡੁਮੀਨੀਅਨ ਅਤੇ ਇਨ੍ਹਾਂ ਦੀਆਂ ਦੋ ਕਾਨਸਟੀਚੂਐਂਟ ਅਸੈਂਬਲੀਆਂ ਬਣਾ ਦਿਤੀਆਂ ਗਈਆਂ। ਪਾਕਿਸਤਾਨ ਕਾਨਸਟੀਚੂਐਂਟ ਅਸੈਂਬਲੀ ਦੇ ਮੈਂਬਰਾਂ ਦੇ ਵੇਰਵਾ ਹੇਠ ਲਿਖੇ ਅਨੁਸਾਰ ਸੀ:—

| ਸੂਬਾ | ਮੁਸਲਮਾਨ | ਹਿੰਦੂ-ਸਿਖ | ਜੋੜ |
|---|---|---|---|
| ਸਰਹੱਦ | ੩ | + | ੩ |
| ਬਲੋਚਿਸਤਾਨ | ੧ | + | ੧ |
| ਸਿੰਧ | ੫ | ੪ | ੯ |
| ਪਛਮੀ ਪੰਜਾਬ | ੧੨. | ੩—ਸਿਖ ੨* | ੧੭. |
| ਸਿਲਹਟ | ੨ | ੧ | ੩ |
| ਪੂਰਬੀ ਬੰਗਾਲ | ੨੯ | ੧੨ | ੪੧ |
| | ੫੨ | ੨੨ | ੭੪ |

ਪਿਸ਼ਾਵਰ ਵਿਚ ੩ ਮਈ ਨੂੰ ਖਾਨ ਅਬਦੁਲ ਗਫ਼ਾਰ ਨੇ ਬਿਆਨ ਦਿੰਦੇ ਹੋਏ ਕਿਹਾ:—ਬ੍ਰਿਟਸ਼ ਪਲੈਨ ਸਰਹੱਦ ਵਿਚ ਮੁਸਲਿਮ-

*ਇਹ ਦੋ ਮੈਂਬਰ ਗਿਆਨੀ ਕਰਤਾਰ ਸਿੰਘ ਤੇ ਸ: ਉਜਲ ਸਿੰਘ ਸਨ, ਪਹਿਲੇ ਇਨ੍ਹਾਂ ਨੇ ਪਾਕਿਸਤਾਨ ਕਾਨਸਟੀਚੂਐਂਟ ਅਸੈਂਬਲੀ ਦਾ ਬਾਈਕਾਟ ਕਰੀ ਰਖਿਆ। ਪਰ ਕੁਝ ਚਿਰ ਪਿਛੋਂ ਸ਼ਾਮਲ ਹੋਣ ਦਾ ਇਰਾਦਾ ਪਰਗਟ ਕੀਤਾਂ। ਪਰ ਪਛਮੀ ਪੰਜਾਬ ਦੀ ਸਿਖ ਵਸੋਂ ਦੇ ਵਟਾਂਦਰੇ ਕਰਕੇ ਇਹ ਗਲ ਪੂਰੀ ਨਾਂ ਹੋਈ।

ਲੀਗ ਦੀ ਸਹਾਇਤਾ ਲਈ ਹੈ। ਸਰਹੱਦੀ ਸੂਬੇ ਨੂੰ ਪੰਜਾਬ ਦਾ ਇਕ ਹਿੱਸਾ, ਹਿੰਦੁਸਤਾਨ ਅਤੇ ਰੂਸ ਦੇ ਵਿਚਕਾਰ 'ਬਫਰ ਸਟੇਟ' (ਮਾਝਾ) ਬਨਾਉਣ ਲਈ ਹੈ"। ੨੧ ਮਈ ਨੂੰ ਜਿਨਾਹ ਨੇ ਕਾਰੇਡਰ ਦੀ ਮੰਗ ਕੀਤੀ। (ਟ੍ਰਿਬਯੂਨ ੪ ਮਈ ੧੯੪੭)

ਕਾਂਗਰਸ ਨੇ ੧੬ ਜੂਨ ਦੀ ਇਕਤ੍ਰਤਾ ਵਿਚ ਮਾਊਂਟ ਬੈਟਨ ਪਲੈਨ ਨੂੰ ਮੰਨ ਲਿਆ। ਮਿ: ਜਿਨਾਹ ਤੇ ਲੀਗ ਨੇ ਵੀ ਪ੍ਰਵਾਨ ਕੀਤਾ, ਇਸ ਪਰ ਟੀਕਾ ਟਿਪਣੀ ਕਰਦੇ ਹੋਏ ਪਾਕਿਸਤਾਨ ਦੇ ਮੋਢੀ ਚੌਧਰੀ ਰਹਿਮਤ ਅਲੀ ਨੇ ਕੈਂਬਰਜ ਵਿਚ ਇਕ ਪੈਮਫਲੇਟ 'ਸਭ ਤੋਂ ਵਡੀ ਗ਼ਦਾਰੀ' ਪ੍ਰਕਾਸ਼ਤ ਕੀਤਾ। ਜਿਸ ਵਿਚ ਲਿਖਿਆ;—"ਮਿ: ਜਿਨਾਹ ਨੇ ੩ ਜੂਨ ਦਾ ਬ੍ਰਿਟਸ਼ ਪਲੈਨ ਮੰਨਕੇ ਮੁਸਲਮਾਨਾਂ ਨੂੰ ਅੰਗ੍ਰੇਜ਼ ਪਾਸ ਵੇਚ ਦਿਤਾ ਹੈ, ੪ ਕ੍ਰੋੜ ਨੂੰ ਹਿੰਦੂਆਂ ਦੇ ਅਧੀਨ ਕਰ ਦਿਤਾ ਹੈ। ਜਿਨਾਹ ਨੇ ਮੀਰ ਜਾਫ਼ਰ ਤੋਂ ਵਧਕ ਗਦਾਰੀ ਕੀਤੀ ਹੈ"।

**ਹੱਦਬੰਦੀ ਕਮੀਸ਼ਨ**—੩੦ ਜੂਨ ਨੂੰ ਪੰਜਾਬ ਤੇ ਬੰਗਾਲ ਦੀ ਹੱਦਬੰਦੀ ਕਰਨ ਲਈ ਕਮਸ਼ਨਾਂ ਦਾ ਐਲਾਨ ਕੀਤਾ ਗਿਆ। ਪੰਜਾਬ ਦੇ ਹੱਦਬੰਦੀ ਕਮੀਸ਼ਨ ਲਈ ਲਾਹੌਰ ਹਾਈ ਕੋਰਟ ਦੇ ਜਜ ਸ੍ਰੀ ਮੇਹਰ ਚੰਦ ਮਹਾਜਨ, ਸ: ਤੇਜਾ ਸਿੰਘ, ਮਿ: ਦੀਨ ਮੁਹੰਮਦ ਤੇ ਮੁਨੀਰ ਨੂੰ ਨੀਯਤ ਕੀਤਾ ਗਿਆ। ਇੰਗਲੈਂਡ ਵਿਚੋਂ ਸਰ ਸਿਰਲ ਰੈਡ ਕਲਿਫ ਨੂੰ ਇਨ੍ਹਾਂ ਕਮੀਸ਼ਨਾਂ ਦਾ ਪ੍ਰਧਾਨ ਨੀਯਤ ਕਰਕੇ ਭੇਜਿਆ ਗਿਆ। ਪੰਜਾਬ ਦੇ ਹਿੰਦੂਆਂ ਸਿਖਾਂ ਦਾ ਕੇਸ ਸ੍ਰੀ ਮੋਤੀ ਲਾਲ ਸੀਤਲ ਵਾਦ, ਅਤੇ ਸ: ਹਰਨਾਮ ਸਿੰਘ ਐਡਵੋਕੇਟ ਨੇ ਪੇਸ਼ ਕੀਤਾ। ਮੁਸਲਮਾਨਾਂ ਵਲੋਂ ਸਰ ਮੁਹੰਮਦ ਜ਼ਫਰੁਲਾ ਨੇ ਬਹਿਸ ਕੀਤੀ।

**ਹਿੰਦੁਸਤਾਨ ਦੀ ਆਜ਼ਾਦੀ ਦਾ ਬਿਲ**-੪ ਜੁਲਾਈ ੧੯੪੭ ਨੂੰ ਮਿ: ਐਟਲੇ ਨੇ ਪਾਰਲੀਮੈਂਟ ਵਿਚ ਹਿੰਦੁਸਤਾਨ ਦੀ ਆਜ਼ਾਦੀ ਦਾ ਬਿਲ ਪੇਸ਼ ਕੀਤਾ। ਇਸ ਪਰ ਬਹਿਸ ਕਰਦੇ ਹੋਏ ਮਿ: ਬਟਲਰ ਨੇ ਪੰਜਾਬ ਤੇ ਸਿਖਾਂ ਬਾਰੇ ਕਿਹਾ:—"ਪੰਜਾਬ, ਮੇਰੀ

ਜਨਮ ਭੂਮੀ ਹੈ, ਇਸਦੀ ਤਕਸੀਮ ਪਰ ਮੈਨੂੰ ਅਫਸੋਸ ਹੈ; ਇਕ ਦੇਸ਼ ਦੇ ਲਿਹਾਜ਼ ਨਾਲ ਉਹ ਸਾਰੀ ਦੁਨੀਆਂ ਵਿਚ ਮਸ਼ਹੂਰ ਹੈ। ਜਿਨ੍ਹਾਂ ਦਾ ਪੰਜਾਬ ਨਾਲ ਸਬੰਧ ਰਿਹਾ ਹੈ, ਉਨ੍ਹਾਂ ਨੂੰ ਇਸਦੀ ਤਕਸੀਮ ਤੇ ਬਹੁਤ ਅਫਸੋਸ ਹੈ"।

ਸਿਖਾਂ ਦਾ ਜ਼ਿਕਰ ਕਰਦੇ ਹੋਏ ਬਟਲਰ ਨੇ ਕਿਹਾ;-

"ਸਿਖਾਂ ਦੀ ਬਹਾਦਰੀ ਦਾ ਸੰਸਾਰ ਵਿਚ ਬਹੁਤ ਨਾਂ ਹੈ। ਉਨ੍ਹਾਂ ਨਾਲ ਇਨਸਾਫ ਦਾ ਇਹੀ ਤਰੀਕਾ ਹੈ ਕਿ ਹਿੰਦੂਆਂ ਮੁਸਲਮਾਨਾਂ ਨੂੰ ਨੁਕਸਾਨ ਪੁਚਾਏ ਬਿਨਾਂ ਉਨ੍ਹਾਂ ਦੀ ਵਧ ਤੋਂ ਵਧ ਗਿਣਤੀ ਇਕ ਥਾਂ ਕਰ ਦਿਤੀ ਜਾਵੇ। ਸਾਨੂੰ ਚਾਹੀਦਾ ਹੈ ਕਿ ਸਿਖਾਂ ਨੂੰ ਯਕੀਨ ਦਿਵਾਈਏ ਕਿ ਸਾਨੂੰ ਉਨ੍ਹਾਂ ਦੀਆਂ ਮੁਸ਼ਕਲਾਂ ਦਾ ਅਹਿਸਾਸ ਹੈ; ਉਹਨਾਂ ਤੋਂ ਬਿਨਾਂ ਆਮ ਸਮਝੌਤਾ ਸੰਭਵ ਨਹੀਂ"।

(ਮਿਲਾਪ ੧੬-੭-੪੭)

ਵਜ਼ਾਰਤੀ ਮਿਸ਼ਨ ਦੇ ਫੈਸਲੇ ਅਨੁਸਾਰ ਸਿਖਾਂ ਨੂੰ ਪਾਕਿਸਤਾਨ ਵਿਚ ਸੁਟਣਾ, 'ਲੰਡਨ ਟਾਈਮਜ਼' ਨੇ ਸਿਖਾਂ ਨੂੰ ਕਾਂਗਰਸ ਵਿਰੁਧ ਖੜੇ ਹੋਣ ਲਈ ਮਸ਼ਵਰਾ ਦੇਣਾ, ਕ੍ਰਿਪਸ ਦਾ ਪਾਰਲੀਮੈਂਟ ਵਿਚ ਇਹ ਕਹਿਣਾ ਕਿ ਸਿਖਾਂ ਦੀ ਕਿਸੇ ਸੂਬੇ ਵਿਚ ਬਹੁ ਗਿਣਤੀ ਨਹੀਂ, ਉਨ੍ਹਾਂ ਨੂੰ ਖੁਦ ਮੁਖਤਾਰੀ ਦੇਣੀ ਅਸੰਭਵ ਹੈ। ਮਿ: ਬਟਲਰ ਦਾ ਇਹ ਕਹਿਣਾ। "ਸਾਨੂੰ ਸਿਖਾਂ ਦੀਆਂ ਮੁਸ਼ਕਲਾਂ ਦਾ ਅਹਿਸਾਸ ਹੈ;-ਸਿਖਾਂ ਤੋਂ ਬਿਨਾਂ ਆਮ ਸਮਝੌਤਾ ਸੰਭਵ ਹੈ'। ਇਕ ਮਹਾਨ ਨੰਗੀ ਨਹੀਂ ਤੇ ਹੋਰ ਕੀ ਸੀ?

੧੫ ਜੁਲਾਈ ਨੂੰ ਪਾਰਲੀਮੈਂਟ ਨੇ ਹਿੰਦੁਸਤਾਨ ਦੀ ਆਜ਼ਾਦੀ ਦਾ ਬਿਲ ਪਾਸ ਕਰ ਦਿਤਾ ੧੮ ਜੁਲਾਈ ੧੯੪੭ ਨੂੰ ਬਾਦਸ਼ਾਹ ਨੇ ਇਸਦੀ ਪ੍ਰਵਾਨਗੀ ਦੇ ਦਿਤੀ। ਇਸ ਬਿਲ ਅਨੁਸਾਰ ਹਿੰਦੁ-ਸਤਾਨ ਤੇ ਪਾਕਿਸਤਾਨ ਦੋ ਡੁਮੀਨੀਅਨ ਅਤੇ ਦੋ ਕਾਨਸਟੀਚੂਐਂਟ ਅਸੈਂਬਲੀਆਂ ਮੰਨੀਆਂ ਗਈਆਂ। ਗਵਰਨਰ ਜਨਰਲ ਨੀਯਤ

ਕਟਨ ਦਾ ਅਧਿਕਾਰ ਬਾਦਸ਼ਾਹ ਨੂੰ ਹੈ । ਪੰਜਾਬ ਤੇ ਬੰਗਾਲ ਦੀ ਵੰਡ ਕੀਤੀ ਗਈ ।

**ਸਿਲਹਟ ਤੇ ਸਰਹੱਦ ਵਿਚ ਰੀਫਰੈਂਡਮ**—ਪਹਿਲੇ ਸਿਲਹਟ ਵਿਚ ਰੀਫਰੈਂਡਮ ਕਰਾਇਆ ਗਿਆ। ਜਿਸਦਾ ਨਤੀਜਾ ੧੩ ਜੁਲਾਈ ਨੂੰ ਨਿਕਲਿਆ ।

ਪੂਰਬੀ ਬੰਗਾਲ (ਪਾਕਿਸਤਾਨ) ਦੇ ਹੱਕ ਵਿਚ ੨੩੯੬੧੯ ਵੋਟ ਅਤੇ ੧੮੪੦੪੧ ਵੋਟ ਵਿਰੁਧ ਹੋਏ । ੫੫੫੭੮ ਵੋਟ ਪਾਕਿਸਤਾਨ ਦੇ ਹੱਕ ਵਿਚ ਵਧੇਰੇ ਪਏ, ਇਸ ਲਈ ਸਿਲਹਟ ਪਾਕਿਸਤਾਨ ਵਿਚ ਚਲਾ ਗਿਆ ।

ਸਰ ਓਲਫ ਕੈਰੋ ਗਵਰਨਰ ਸਰਹੱਦ ਨੇ ਡਾਕਟਰ ਖਾਨ ਸਾਹਿਬ ਦੀ ਕਾਂਗਰਸੀ ਵਜ਼ਾਰਤ ਨੂੰ ਤੋੜਨ ਦਾ ਬੜਾ ਯਤਨ ਕੀਤਾ। ਖਾਨ ਅਬਦੁਲ ਗੁਫਾਰ ਖਾਂ ਨੇ ਚਾਰ ਸੱਦੇ ਦੀ ਇਕ ਪ੍ਰੈਸ ਕਾਨਫ੍ਰੰਸ ਵਿਚ ਗਵਰਨਰ ਤੇ ਇਹ ਦੋਸ਼ ਲਾਇਆ ਕਿ ਉਸ ਨੇ ੧੧ ਮਾਰਚ ਨੂੰ ਵਜ਼ੀਰਾਂ ਨੂੰ ਸਦ ਕੇ ਕਿਹਾ ਕਿ ਉਹ ਮੁਸਲਿਮ ਲੀਗ ਵਿਚ ਸ਼ਾਮਲ ਹੋ ਜਾਣ । ਫਿਰ ਉਹ ਉਨ੍ਹਾਂ ਦੀ ਪੂਰੀ ਹਮਾਇਤ ਕਰੇਗਾ* ।

ਸਰਹੱਦ ਵਿਚ ਰੀਫਰੈਂਡਮ ਕਰਾਉਣ ਸਮੇਂ ਗਵਰਨਰ ਨੂੰ ਬਦਲਿਆ ਗਿਆ; ਪਰ ਉਹ ਆਪਣਾ ਕੰਮ ਕਰ ਚੁਕਾ ਸੀ, ਕਾਂਗਰਸ ਤੇ ਸੁਰਖਪੋਸ਼ਾਂ ਨੇ ਰੀਫਰੈਂਡਮ ਦਾ ਬਾਈਕਾਟ ਕੀਤਾ ੨੦ ਜੁਲਾਈ ਨੂੰ ਸਰਹੱਦ ਦੇ ਰੀਫਰੈਂਡਮ ਦਾ ਨਤੀਜਾ ਸੁਣਾਇਆ ਗਿਆ । ੫੦ ੪੯ ਫੀ ਸਦੀ ਵੋਟ ਪਾਕਿਸਤਾਨ ਦੇ ਹਕ ।੯੭ ਪਏ, ਸਰਹਦ ਪਾਕਿਸਤਾਨ ਵਿਚ ਸ਼ਾਮਲ ਹੋ ਗਿਆ ;

**ਹਦਬੰਦੀ ਤੇ ਰੈਡ ਕਲਿਫ ਦਾ ਫੈਸਲਾ**—੩੧ ਜੁਲਾਈ ਤਕ ਪੰਜਾਬ ਤੇ ਬੰਗਾਲ ਦੇ ਹਦ ਬੰਦੀ ਕਮੀਸ਼ਨਾਂ ਨੇ ਆਪਣਾ

---

*ਪ੍ਰਭਾਤ ੪ ਮਈ ੧੯੪੭ ।

ਕੰਮ ਮੁਕੰਮਲ ਕਰ ਲਿਆ। ਰੈਡ ਕਲਿਫ ਨੇ ਦਸਾਂ ਪੰਦਰਾਂ ਦਿਨਾਂ ਵਿਚ ਦੋਹਾਂ ਕਮੀਸ਼ਨਾਂ ਦੀ ਕਾਰਵਾਈ ਨੂੰ ਪੜ੍ਹ ਕੇ ਆਪਣਾ ਫੈਸਲਾ ਲਿਖਿਆ। ਜੋ ੧੫ ਅਗਸਤ ਨੂੰ ਸੁਣਾਇਆ ਜਾਣਾ ਸੀ, ਪਰ ਕਿਸੇ ਕਾਰਣ ਪਛੜ ਗਿਆ।

੧੪–੧੫ ਅਗਸਤ ੧੯੪੭ ਦੀ ਵਿਚਕਾਰਲੀ ਰਾਤ ਨੂੰ ੧੧ ਬਜੇ ਤੋਂ ੧੨ ਬਜੇ ਤਕ ਆਲ ਇੰਡੀਆ ਰੇਡੀਉ ਤੋਂ ਕਾਨਸਟੀਚੂਐਂਟ ਅਸੈਂਬਲੀ ਦੀ ਕਾਰਵਾਈ ਬਰਾਡਕਾਸਟ ਕੀਤੀ ਗਈ। ਪੰਡਤ ਜਵਾਹਰ ਲਾਲ ਨਹਿਰੂ ਨੇ ਵਿਧਾਨ ਸਭਾ ਵਿਚ ਹਿੰਦੁਸਤਾਨ ਦੀ ਆਜ਼ਾਦੀ ਦਾ ਮਤਾ ਪੇਸ਼ ਕੀਤਾ, ਜੋ ਸਰਬ-ਸੰਮਤੀ ਨਾਲ ਤਾੜੀਆਂ ਦੀ ਗੂੰਜ ਨਾਲ ਪਾਸ ਹੋਇਆ। ਵਿਧਾਨ ਸਭਾ ਦੇ ਮੈਂਬਰਾਂ ਨੇ ਦੇਸ਼-ਕੌਮ ਸ਼ਹੀਦਾਂ ਦੀ ਯਾਦ ਵਿਚ ੨ ਮਿੰਟ ਚੁਪ-ਚਾਪ ਖੜੇ ਹੋ ਕੇ ਉਨ੍ਹਾਂ ਨੂੰ ਸਤਿਕਾਰ ਪੇਸ਼ ਕੀਤਾ। ਸ੍ਰੀ ਮਤੀ ਅੰਮ੍ਰਿਤ ਕੌਰ ਨੇ ਸ੍ਰੀ ਰਾਜਿੰਦਰ ਪ੍ਰਸ਼ਾਦ ਪ੍ਰਧਾਨ ਕਾਨਸਟੀਚੂਐਂਟ ਅਸੈਂਬਲੀ ਨੂੰ ਕੌਮੀ ਝੰਡਾ ਪੇਸ਼ ਕੀਤਾ। ਸ੍ਰੀ ਮਤੀ ਸੁਚੇਤਾ ਕ੍ਰਿਪਲਾਨੀ ਨੇ 'ਬੰਦੇ ਮਾਤਰਮ' ਤੇ 'ਸਾਰੇ ਜਹਾਂ ਸੇ ਅਛਾ ਹਿੰਦੁਸਤਾਨ ਹਮਾਰਾ' ਦਾ ਗੀਤ ਗਾਇਆ। ਇਸ ਦੇ ਪਿਛੋਂ ਕਾਰਵਾਈ ਸਮਾਪਤ ਹੋਈ। ਦੂਸਰੇ ਪਾਸੇ ਲਾਹੌਰ ਰੇਡੀਓ ਨੇ ਪਾਕਿਸਤਾਨ ਦਾ ਐਲਾਨ ਕੀਤਾ। ਮੁਨੱਵਰ ਸੁਲਤਾਨਾ ਨੇ 'ਤਰਾਨਾ ਤੌਹੀਦ' ਗਾਵਿਆ। ਉਸ ਵਕਤ ਸਾਰਾ ਪੰਜਾਬ ਵਿਦੇਸੀ ਨੀਤੀਵਾਨਾਂ ਦੀ ਭੜਕਾਈ ਹੋਈ ਦੁਸ਼ਮਣੀ ਦੀ ਅੱਗ ਨਾਲ ਸੜ ਰਿਹਾ ਸੀ। ਜਦ ਲੋਕੀ ਰੇਡੀਓ ਤੇ ਇਹ ਪਰੋਗਰਾਮ ਸੁਣ ਰਹੇ ਸਨ, ਉਸ ਵਕਤ ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਕਈ ਥਾਈਂ ਅੱਗਾਂ ਲਗੀਆਂ ਹੋਈਆਂ ਸਨ। ਗੋਲੀਆਂ ਚਲਣ ਦੀ ਆਵਾਜ਼ ਆ ਰਹੀ ਸੀ। ਅਜਿਹੀ ਹਾਲਤ ਵਿਚ ਹਿੰਦੁਸਤਾਨ ਵੰਡਿਆ ਗਿਆ ਅਤੇ ਪਾਕਿਸਤਾਨ ਬਣਿਆ।

ਪੰਜਾਬ ਤੇ ਬੰਗਾਲ ਦੀ ਹਦਬੰਦੀ ਬਾਰੇ ਰੈਡ ਕਲਿਫ ਦਾ ਫੈਸਲਾ ੧੭ ਅਗਸਤ ਸ਼ਾਮ ਨੂੰ ੬ ਵਜੇ ਦੇ ਰੇਡੀਓ ਤੇ ਸੁਣਾਇਆ ਗਿਆ।

ਇਸ ਅਨੁਸਾਰ ਪੰਜਾਬ ਦੀ ਵੰਡ ਵਿਚੋਂ ਜਿਲਾ ਗੁਰਦਾਸ ਪੁਰ ਤੇ ਜਿਲਾ ਲਾਹੌਰ ਦੀ ਤਹਿਸੀਲ ਕਸੂਰ ਦਾ ਕੁਝ ਇਲਾਕਾ ਹਿੰਦੁਸਤਾਨ ਨੂੰ ਮਿਲਿਆ। ਬਾਕੀ ਵੰਡ ੩ ਜੂਨ ਦੇ ਪਲੈਨ ਅਨੁਸਾਰ ਹੀ ਰਹੀ ਗੁਰਦਾਸ ਪੁਰ ਦਾ ਜਿਲਾ ਹਿੰਦੁਸਤਾਨ ਵਿਚ ਆਉਣ ਕਰਕੇ ਇਤਨਾ ਲਾਭ ਜਰੂਰ ਹੋਇਆ ਕਿ ਕਠੂਹਾ ਸੜਕ ਰਾਹੀਂ ਹਿੰਦੁਸਤਾਨ ਅਤੇ ਕਸ਼ਮੀਰ ਦਾ ਸਬਧ ਕਾਇਮ ਰੇਹਾ।

ਪੰਜਾਬ ਵਿਚ ਹਿੰਦੁਸਤਾਨ ਤੇ ਪਾਕਿਸਤਾਨ ਦੀ ਹੱਦਬੰਦੀ ਬਹੁਤ ਕੋਝੀ ਤੇ ਗੈਰ ਕੁਦਰਤੀ ਕੀਤੀ ਗਈ। ਇਕ ਥਾਂ ਦਰਿਆ ਰਾਵੀ, ਦੂਸਰੀ ਥਾਂ ਵਾਘੇ ਦੀ ਨਹਿਰ, ਪੱਟੀ ਤੇ ਖੇਮ ਕਰਨ ਦੇ ਪਾਸ ਇਕ ਜ਼ਿਮੀਂਦਾਰ ਦੀ ਪੈਲੀ ਸਰਹਦ ਬਣਾਈ ਗਈ, ਤਾਕਿ ਸਦੀਆਂ ਤਕ ਲੜਾਈ ਮੁਕ ਨਾਂਹ ਸਕੇ।

ਪੂਰਬੀ ਪਾਕਿਸਤਾਨ ਦੀ ਸਰਹੱਦ ਵੀ ਕੋਝੀ ਕਾਇਮ ਕੀਤੀ ਗਈ, ਜਿਸ ਨਾਲ ਹਿੰਦੁਸਤਾਨ ਸਮੁੰਦਰ ਰਾਹੀਂ ਆਸਾਮ, ਕੂਚ ਬਿਹਾਰ ਅਤੇ ਜਲਪਾਈ ਦੀ ਕੋਈ ਮਦਦ ਨਾ ਕਰ ਸਕੇ।

(ਵਰਤਮਾਨ ੨੪ ਅਪਰੈਲ ੧੯੪੮)

'ਰੈਡ ਕਲਿਫ ਦਾ ਫੈਸਲਾ ਸਾਨੂੰ ਉਸ ਸਾਮਰਾਜੀ ਚਾਲ ਦੀ ਯਾਦ ਦਿਵਾਉਂਦਾ ਹੈ, ਜਿਹੜੀ ਕਿ ਪਹਿਲੀ ਜੰਗ ਦੇ ਖਾਤਮੇ ਪਰ ਪੂਰਬੀ ਯੂਰਪ ਵਿਚ ਸ਼ਾਮਲ ਹੋਣ ਵਾਲੀਆਂ ਰਿਆਸਤਾਂ ਦੀਆਂ ਹਦਾਂ ਕਾਇਮ ਕਰਨ ਸਮੇਂ ਚਲੀ ਗਈ ਸੀ। ਜਿਸ ਅਨੁਸਾਰ ਘਟ-ਗਿਣਤੀ ਦੀ ਰਾਖੀ ਦੀ ਆੜ ਵਿਚ ਹਰੇਕ ਨਵੀ ਪੈਦਾ ਹੋਈ ਰਿਆਸਤ ਵਿਚ ਘਟ ਗਿਣਤੀਆਂ ਦੇ ਬਲਾਕ ਬਣਾਏ ਗਏ ਸਨ; ਤਾਂ ਕਿ ਉਹ ਬਲਾਕ ਨਵੀਂ ਬਣੀ ਰਿਆਸਤ ਲਈ ਸਦੀਵੀ ਕੰਡੇ ਬਣੇ ਰਹਿਣ"।

(ਮਾਡਰਨ ਰੀਵੀਊ ਸਤੰਬਰ ੧੯੪੭)

ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਕਰ ਕੇ ਅੰਗਰੇਜ਼ ਨੇ 'ਡਬਲ ਗੇਮ' ਖੇਡੀ ਹੈ। ਹਿੰਦੁਸਤਾਨ ਦੇ ਟੁਕੜੇ ਕੀਤੇ ਹਨ। ਜਿਸਦੇ ਪੂਰਬ,

ਉਤਰ-ਪੱਛਮ ਅਤੇ ਦਖਣ ਵਿਚ ਰਿਆਸਤ ਹੈਦਰਾਬਾਦ ਨੂੰ ਚੁਕ ਕੇ ਪਾਕਿਸਤਾਨੀ ਕਿੱਲ ਮਾਰੇ ਹਨ। ਪਾਕਿਸਤਾਨ ਦੀ ਵੰਡ ਇਤਨੀ ਕੋਝੀ ਹੈ ਕਿ ਉਤਰ ਪੱਛਮੀ ਤੇ ਪੂਰਬੀ ਪਾਕਿਸਤਾਨ ਦਾ ਕੋਈ ਸਬੰਧ ਹੀ ਨਹੀਂ ਜੁੜਦਾ। ਇਸ ਵੰਡ ਅਨੁਸਾਰ ੪ ਕਰੋੜ ਮੁਸਲ-ਮਾਨ ਹਿੰਦੁਸਤਾਨ ਵਿਚ ਆਏ ਹਨ, ਉਹ ਹਿੰਦੁਸਤਾਨ ਦੇ ਵਫਾਦਾਰ ਬਣ ਕੇ ਰਹਿ ਸਕਦੇ ਹਨ। ਲੀਗ ਦਾ ਫਿਫਥ ਕਾਲਮ ਬਣਨ ਜਾਂ ਪਾਕਿਸਤਾਨ ਦੇ ਹਾਮੀ ਹੋਣ ਤਾਂ ਮਾਰੇ ਜਾਂਦੇ ਹਨ। ਮੁਸਲਮਾਨਾਂ ਦੀ ਏਕਤਾ ਨਸ਼ਟ ਕੀਤੀ ਗਈ।

ਪਾਕਿਸਤਾਨ ਕਿਉਂ ਬਣਾਇਆ ਗਿਆ? ਕੌਮਾਂਤਰੀ ਨੀਤੀ ਦੇ ਜਾਣੂ ਇਸਦਾ ਉਤਰ ਦਿੰਦੇ ਹਨ ਕਿ ਇਹ ਰੂਸ ਅਤੇ ਹਿੰਦੁ-ਸਤਾਨ ਵਿਚਕਾਰ ਬਫਰ ਸਟੇਟ ਬਣਾਈ ਗਈ ਹੈ। ਤਾਂ ਕਿ ਤੀਸਰੀ ਲੜਾਈ ਵਿਚ ਅੰਗਰੇਜ਼ ਇਸਲਾਮੀ ਬਲਾਕ ਨੂੰ ਰੂਸ ਵਿਰੁਧ ਵਰਤ ਸਕਣ। ਪ੍ਰਸਿਧ ਲੇਖਕ ਕਿੰਗਜ਼ਲੇ ਮਾਰਟਨ ਲਿਖਦਾ ਹੈ;- "ਮੁਸਲਮਾਨਾਂ ਵਿਚ ਅੰਗਰੇਜ਼ ਨੂੰ ਉਹੀ ਕੁਝ ਦਿਸਦਾ ਹੈ; ਜਿਸਦੀ ਉਸ ਨੂੰ ਆਪਣੀਆਂ ਚਾਲਾਂ ਕਾਮਯਾਬ ਬਨਾਉਣ ਲਈ ਲੋੜ ਹੈ। ਉਹ ਮੁਸਲਮਾਨਾਂ ਨੂੰ ਸਿਰ ਤੋਂ ਲੈ ਕੇ ਪੈਰਾਂ ਤਕ ਅੰਗਰੇਜ਼-ਪ੍ਰਸਤ ਪਾਂਦਾ ਹੈ। ਉਸਦੀਆਂ ਨਜ਼ਰਾਂ ਵਿਚ ਮੁਸਲਮਾਨ ਬਹਾਦਰ ਮਜ਼ਬੂਤ ਤੇ ਚੰਗੇ ਲੜਾਕੇ ਹਨ। ਉਹ ਆਪਣੇ ਝਗੜੇ ਦੀ ਸੂਖਮਤਾ ਸਬੰਧੀ ਬੜੀ ਡੂੰਘੀ ਛਾਣ ਬੀਣ ਕਰਨਾ ਦਰੁਸਤ ਨਹੀਂ ਸਮਝਦੇ। ਇਹ ਗੱਲ ਅੰਗਰੇਜ਼ ਨਾਲ ਮਿਲਦੀ ਹੈ। ਇਸਲਾਮ ਸਾਰੀ ਦੁਨੀਆਂ ਨਾਲ ਆਮ ਅਤੇ ਨਾ-ਕਾਬਲੇ ਅਮਲ ਭਲਿਆਈ ਦਾ ਪ੍ਰਚਾਰ ਨਹੀਂ ਕਰਦਾ। ਮੁਸਲਮਾਨ ਆਪਣੀ ਰਖਿਆ ਲਈ ਝਟ ਪਟ ਖੜੇ ਹੋ ਜਾਂਦੇ ਹਨ। ਉਹ ਆਪਣੇ ਮਜ਼ਹਬ ਨੂੰ ਦੂਸਰਿਆਂ ਨਾਲੋਂ ਚੰਗਾ ਸਮਝਦੇ ਹਨ।

'ਇਸ ਤੋਂ ਚੰਗੀ ਗੱਲ ਕੀ ਹੋ ਸਕਦੀ ਹੈ ਕਿ ਅੰਗਰੇਜ਼ ਲਈ ਮੁਸਲਮਾਨ ਵਧੇਰੇ ਉਸਦੇ ਨੇੜੇ ਹਨ। ਇਹੀ ਕਾਰਨ ਹੈ

ਕਿ ਇਕ ਅੰਗਰੇਜ਼ ਆਪਣੇ ਆਪ ਨੂੰ ਕਿਸੇ ਇਸਲਾਮੀ ਦੇਸ਼ ਵਿਚ ਓਪਰਾ ਨਹੀਂ ਸਮਝਦਾ ।

'ਅੰਗਰੇਜ਼ ਕਈ ਭੂਗੋਲਕ ਤੇ ਰਾਜਨੀਤਕ ਕਾਰਣਾਂ ਕਰਕੇ ਵੀ ਮੁਸਲਮਾਨਾਂ ਦੇ ਪੱਖੀ ਹਨ । ਹਰੇਕ ਅੰਗਰੇਜ਼ ਅਫਸਰ ਇਹ ਸਮਝਦਾ ਹੈ ਕਿ ਹਿੰਦੂ, ਯਹੂਦੀ ਅਤੇ ਬਾਲਸ਼ਿਵਕ ਸਾਰੇ ਦੇ ਸਾਰੇ ਬੜੇ ਅਜੀਬ, ਖਤਰਨਾਕ ਤੇ ਪੁਰਾਣੇ ਸਿਧਾਂਤਾਂ ਨਾਲ ਚਮੜੇ ਹੋਏ ਲੋਕ ਹਨ, ਜੋ ਅੰਗਰੇਜ਼ਾਂ ਦੇ ਇਸ ਖਿਆਲ ਨਾਲ ਮੇਲ ਨਹੀਂ ਖਾਂਦੇ ਕਿ ਦੁਨੀਆਂ ਕਿਸ ਤਰਾਂ ਦੀ ਹੋਣੀ ਚਾਹੀਦੀ ਹੈ । ਅੰਗਰੇਜ਼ ਸਮਝਦਾ ਹੈ ਕਿ ਜਿਸ ਕ੍ਰਿਪਾਲੂ ਰੱਬ ਨੇ ਇਹ ਹੁਕਮ ਦਿਤਾ ਹੈ ਕਿ ਬਰਤਾਨੀਆਂ ਸਮੁੰਦਰਾਂ ਪਰ ਰਾਜ ਕਰੇ, ਇਹ ਵੀ ਹੁਕਮ ਜਾਰੀ ਕਰ ਦਿਤਾ ਹੈ ਕਿ ਮਨੁਖ ਜਾਤੀ ਦੇ ਇਹਨਾਂ ਤਿੰਨਾਂ ਖਤਰਨਾਕ ਤਬਕਿਆਂ ਨੂੰ ਕਾਫੀ ਵਿੱਥ ਤੇ ਰਖਿਆ ਜਾਵੇ ਅਤੇ ਵਿਚਕਾਰਲੇ ਇਲਾਕੇ ਵਿਚ ਜੋ ਕਿ ਬਤੇਰਾ ਮਾਰੂ ਥਲ ਹੈ, ਮੁਸਲਮਾਨ ਆਬਾਦ ਰਹਿਣ ।

"ਇਸ ਦੇ ਨਾਲ ਹੀ ਇਹ ਗੱਲ ਵੀ ਨਹੀਂ ਭੁਲਣੀ ਚਾਹੀਦੀ ਕਿ ਹਿੰਦੁਸਤਾਨ ਵਿਚ ਅੰਗਰੇਜ਼ ਕਈ ਬਰਸਾਂ ਤੋਂ ਕਾਂਗਰਸ ਦੇ ਵਿਰੁਧ ਕੰਮ ਕਰਦੇ ਰਹੇ ਹਨ । ਕਈ ਬਰਤਾਨਵੀ ਅਫਸਰ ਇਹ ਮਹਿਸੂਸ ਕਰਦੇ ਹਨ ਕਿ ਉਹ ਪਾਕਿਸਤਾਨ ਦੀਆਂ ਫੌਜਾਂ ਨੂੰ ਜਥੇਬੰਦ ਕਰਨ ਵਿਚ ਮਦਦ ਦੇ ਕੇ ਹਿੰਦੂਆਂ ਤੇ ਹਿੰਦ ਗੌਰਮਿੰਟ ਦੇ ਵਿਰੁਧ ਉਹ ਆਪਣੇ ਪੈਰ ਪੱਕੇ ਕਰਦੇ ਹਨ' ।

ਪਾਕਿਸਤਾਨ ਵਿਚ ਕਮਯੂਨਇਜ਼ਮ (ਸਾਂਝੀਵਾਲਤਾ) ਦੇ ਫੈਲਣ ਦਾ ਜ਼ਿਕਰ ਕਰਦੇ ਹੋਏ ਕਿੰਗਜ਼ਲ ਮਾਰਟਨ ਲਿਖਦਾ ਹੈ;–

'ਤਵਾਰੀਖ ਤੇ ਤਜਰਬਾ ਦੋਵੇਂ ਪੁਕਾਰ ਰਹੇ ਹਨ ਕਿ ਬਰਤਾਨੀਆ ਅਤੇ ਅਮਰੀਕਾ ਕਈ ਜ਼ਰੂਰੀ ਗਲਾਂ ਨੂੰ ਨਜ਼ਰੋਂ ਉਹਲੇ ਕਰ ਰਹੇ ਹਨ । ਇਸਲਾਮ ਕਿਸੇ ਮੌਕੇ ਨੂੰ ਵੀ ਆਪਣੇ ਫਾਇਦੇ ਲਈ ਵਰਤਣ ਤੋਂ ਸੰਕੋਚ ਨਹੀਂ ਕਰੇਗਾ । ਇਹ ਗਲ ਕਿਸੇ ਤਰਾਂ ਵੀ ਨਿਸਚਿਤ ਨਹੀਂ ਕਿ ਇਸਲਾਮ ਆਪਣਾ ਫਾਇਦਾ

ਬਰਤਾਨੀਆ ਤੇ ਅਮਰੀਕਾ ਦੀ ਪਾਲ ਵਿਚ ਖੜਾ ਹੋਣ ਵਿਚ ਸਮਝੇਗਾ। ਸਾਂਝੀਵਾਲਤਾ ਦੇ ਸਿਧਾਂਤ ਜਿੰਨੇ ਇਸਲਾਮੀ ਦੁਨੀਆਂ ਨੂੰ ਅਪੀਲ ਕਰ ਸਕਦੇ ਹਨ, ਹੋਰ ਕਿਸੇ ਦੇਸ਼ ਨੂੰ ਨਹੀਂ ਕਰ ਸਕਦੇ। ਮਜ਼ਲੂਮ ਤੇ ਕੁਚਲੇ ਹੋਏ ਸਮਾਜ ਨੂੰ ਜਿਤਨਾ ਰੂਸੀ ਪ੍ਰਾਪੇਗੰਡਾ ਪ੍ਰਭਾਵਤ ਕਰਦਾ ਹੈ, ਇਸਤੋਂ ਵਧੇਰੇ ਹੋਰ ਕਿਤੇ ਨਹੀਂ ਕਰ ਸਕਦਾ। ਇਹ ਗਲ ਹੋਰ ਕਿਸੇ ਦੇਸ਼ ਵਿਚ ਇਤਨੀ ਪ੍ਰਗਟ ਨਹੀਂ ਜਿੰਨੀ ਕਿ ਪਾਕਿਸਤਾਨ ਵਿਚ ਹੈ ਕਿ ਉਥੇ ਆਮ ਲੋਕੀ ਬੇਦਾਰ ਹੋ ਰਹੇ ਹਨ। ਉਹਨਾਂ ਦੀ ਰੁਚੀ ਪਛਮੀ ਸਾਮਰਾਜੀ ਤਾਕਤਾਂ ਦੇ ਵਿਰੁਧ ਹੋਵਗੀ। ਪਾਕਿਸਤਾਨ ਵਡੇ ਵਡੇ ਜ਼ਿਮੀਂਦਾਰਾਂ ਤੇ ਜਗੀਰਦਾਰਾਂ ਦਾ ਦੇਸ਼ ਹੈ। ਇਸ ਵਿਚ ਬੜੇ ਬੜੇ ਜ਼ਿਮੀਂਦਾਰ ਹਨ। ਵਿਚਲੇ ਦਰਜੇ ਦੇ ਕਿਸਾਨ ਨਹੀਂ। ਇਥੇ ਰਾਜ ਪ੍ਰਬੰਧ ਚਲਾਉਣ ਲਈ ਚੰਗੇ ਸਿਆਣੇ ਆਦਮੀਆਂ ਦਾ ਘਾਟਾ ਹੈ। ਸਰਹਦਾਂ ਤੇ ਅਜਿਹੇ ਆਜ਼ਾਦ ਕਬੀਲਿਆਂ ਦੀ ਭਾਰੀ ਵਸੋਂ ਹੈ, ਜੋ ਲੁਟ ਮਾਰ ਅਤੇ ਹਕੂਮਤ ਤੋਂ ਭਾਰੀ ਰਕਮਾਂ ਵਸੂਲ ਕੀਤੇ ਬਿਨਾਂ ਜਿੰਦਾ ਨਹੀਂ ਰਹਿ ਸਕਦੇ। ਇਹ ਪਾਕਿਸਤਾਨ ਦੀ ਬੇਚੈਨੀ ਦਾ ਕਾਰਣ ਹਨ। ਪਾਕਿਸਤਾਨ ਦੀ ਆਬਾਦੀ ਦਾ ਸਭ ਤੋਂ ਵਡਾ ਹਿਸਾ ਭੁਕੇ ਨੰਗੇ ਕਿਸਾਨ ਹਨ। ਜਿਹਨਾਂ ਉਤੇ ਗੈਰ ਜ਼ਿੰਮੇਂਵਾਰ ਤੇ ਐਸ਼ ਪ੍ਰਸੱਤ ਮੁਠੀ ਭਰ ਆਦਮੀ ਹਕੂਮਤ ਕਰਦੇ ਹਨ। ਅਜਿਹੇ ਪਿਛੇ ਰਹੇ ਇਲਾਕਿਆਂ ਵਿਚ ਕਮਯੂਨਿਜ਼ਮ ਛੇਤੀ ਫੈਲ ਸਕਦਾ ਹੈ। ਬਰਤਾਨੀਆਂ ਇਸ ਕੋਸ਼ਸ਼ ਵਿਚ ਹੈ ਕਿ ਪਾਕਿ-ਸਤਾਨ ਵਿਚ ਕਮਯੂਨਿਜ਼ਮ ਨਾਂਹ ਫੈਲ ਸਕੇ। ਉਸਦੇ ਰਾਹ ਵਿਚ ਇਕ ਜ਼ਬਰਦਸਤ ਕਧ ਖੜੀ ਕਰਨ ਲਈ ਹੀ ਬਰਤਾਨੀਆਂ ਨੇ ਹਿੰਦੁਸਤਾਨ ਦੇ ਦੋ ਟੁਕੜੇ ਕੀਤੇ ਹਨ। ਬਰਤਾਨੀਆਂ ਤੇ ਅਮਰੀਕਾ ਪਾਕਿਸਤਾਨ ਨੂੰ ਮਜ਼ਬੂਤ ਬਨਾਉਣਾ ਚਾਹੁੰਦੇ ਹਨ। ਉਹ ਪਾਕਿਸਤਾਨ ਦੀ ਮਦਦ ਨਾਲ ਕਮਯੂਨਿਜ਼ਮ ਨੂੰ ਰੋਕਣ ਲਈ ਕੋਈ ਕਸਰ ਬਾਕੀ ਨਹੀਂ ਛਡਣਗੇ। ਇਹੀ ਕਾਰਣ ਹੈ ਕਿ ਉਨ੍ਹਾਂ ਨੂੰ ਪਾਕਿਸਤਾਨ ਦੀ ਮਿਤ੍ਰਤਾ ਵਧੇਰੇ ਭਾਉਂਦੀ ਹੈ'। ('ਮਿਲਾਪ ਦਿਲੀ, ੧੨ ਅਪ੍ਰੈਲ ੧੯੪੮)

## ੪.

# ਹਰੀ ਪੁਰ ਦੀ ਪਹਿਲੀ ਘਟਨਾ

## ਪਾਕਿਸਤਾਨੀ ਘਲੂ-ਘਾਰੇ ਦਾ ਆਰੰਭ

ਪਾਕਿਸਤਾਨੀ ਘਲੂ-ਘਾਰੇ ਦਾ ਆਰੰਭ ਹਰੀ ਪੁਰ ਹਜ਼ਾਰੇ ਦੀ ਪਹਿਲੀ ਘਟਨਾ ਤੋਂ ਹੁੰਦਾ ਹੈ, ਜੋ ੨ ਜਨਵਰੀ ੧੯੪੪ ਨੂੰ ਮੁਸਲਿਮ ਲੀਗ ਮਨਿਸਟਰੀ ਦੇ ਸਮੇਂ ਵਿਚ ਹੋਈ। ਪਿਛੇ ਦਸ ਆਏ ਹਾਂ ਕਿ ਅਗਸਤ ੧੯੪੨ ਵਿਚ ਕਾਂਗਰਸ ਜੇਹਲਾਂ ਵਿਚ ਚਲੀ ਗਈ। ਲੀਗ ਨੇ ਅੰਗਰੇਜ਼ ਨਾਲ ਮਿਲਕੇ ਕਈ ਸੂਬਿਆਂ ਵਿਚ ਵਜ਼ਾਰਤਾਂ ਬਣਾਈਆਂ। ਗਵਰਨਰ ਨੇ ਸਰਹਦ ਵਿਚ ਔਰੰਗਜ਼ੇਬ ਖਾਂ ਦੀ ਲੀਗ ਵਜ਼ਾਰਤ ਬਣਾਈ। ਸਿਖ ਬ-ਹੈਸੀਅਤ ਕੌਮ ਦੇ ਪਾਕਿਸਤਾਨ ਦੇ ਵਿਰੋਧੀ ਸਨ, ਸਾਰੀਆਂ ਸਿਖ ਜਥੇਬੰਦੀਆਂ ਦਾ ਫੈਸਲਾ ਸੀ ਕਿ ਮੁਸਲਿਮ ਲੀਗ ਨਾਲ ਕਿਤੇ ਸ਼ਾਮਲ ਨਹੀਂ ਹੋਣਾ। ੧੯ ਮਈ ੧੯੪੨ ਨੂੰ ਪ੍ਰਿੰਸੀਪਲ ਨਿਰੰਜਨ ਸਿੰਘ ਨੇ ਇਕ ਬਿਆਨ ਵਿਚ ਕਿਹਾ–"ਮੁਸਲਿਮ ਲੀਗ ਪਿਛਾਂਹ ਖਿਚੂ ਹੈ। ਇਸ ਨਾਲ ਅਕਾਲੀ ਦਲ ਦਾ ਕੋਈ ਸਮਝੌਤਾ ਨਹੀਂ ਹੋ ਸਕਦਾ।" (ਪ੍ਰਤਾਪ)

੧੯ ਮਈ ਨੂੰ ਮਾਸਟਰ ਤਾਰਾ ਸਿੰਘ ਨੇ ਇਕ ਬਿਆਨ ਦਿਤਾ– "ਮੁਸਲਿਮ ਲੀਗ ਨਾਲ ਸਾਡੇ ਬੁਨਿਆਦੀ ਮਤ ਭੇਦ ਹਨ। ਅਸੀਂ ਲੀਗ ਨਾਲ ਨਹੀਂ ਮਿਲ ਸਕਦੇ।" ਬਾਵਜੂਦ ਇਸਦੇ ਸ: ਅਜੀਤ ਸਿੰਘ ਐਡਵੋਕੇਟ ਕੋਹਾਟ ਲੀਗ ਮਨਿਸਟਰੀ ਵਿਚ ਸ਼ਾਮਲ ਹੋ ਗਏ।

੨ ਜਨਵਰੀ ੧੯੪੪ ਨੂੰ ਪੋਹ ਸੁਦੀ ਸਪਤਮੀ ਦਾ ਗੁਰਪੁਰਬ

ਸੀ। ਇਸ ਦਿਨ ਤੇ ਹਰੀ ਪੁਰ ਦੇ ਥੋਹੜੇ ਜਿਹੇ ਸਿਖਾਂ ਹਿੰਦੂਆਂ ਨੇ ਮਿਲਕੇ ਜਲੂਸ ਕਢਣਾ ਚਾਹਿਆ। ਇਸ ਦੀ ਪ੍ਰਵਾਨਗੀ ਲੀਗ ਮਨਿਸਟਰੀ ਤੇ ਸਥਾਨਕ ਅਫਸਰਾਂ ਪਾਸੋਂ ਲਈ ਗਈ। ਸੂਬੇ ਅਤੇ ਹਰੀ ਪੁਰ ਦੇ ਲੀਗੀ ਲੀਡਰਾਂ ਅਤੇ ਸਿਖ-ਹਿੰਦੂ ਮੁਖੀਆਂ ਦਾ ਇਕ ਸਾਂਝੀ ਇਕਤ੍ਰਤਾ ਹੋਈ, ਜਿਸ ਵਿਚ ਲੀਗੀਆਂ ਨੇ ਹਰ ਪ੍ਰਕਾਰ ਅਮਨ ਕਾਇਮ ਰਖਣ ਤੇ ਮਿਲ ਵਰਤਣ ਦਾ ਭਰੋਸਾ ਦਿਵਾਇਆ। ਗੁਰਪੁਰਬ ਵਾਲੇ ਦਿਨ ੧੦ ਵਜੇ ਸਵੇਰੇ (੨ ਜਨਵਰੀ) ਨੂੰ ਗੁਰਦਵਾਰਾ ਸਿੰਘ ਸਭਾ ਤੋਂ ਜਲੂਸ ਨਿਕਲਿਆ। ਇਸ ਦੇ ਨਾਲ ਮੇਜਰ ਬੇਦੀ ਡਿਪਟੀ ਕਮਿਸ਼ਨਰ, ਸੁਪ੍ਰਿੰਟੈਂਟ ਪੁਲੀਸ, ਅਤੇ ਐਡੀਸ਼ਨਲ ਪੁਲੀਸ ਦੇ ਸਿਪਾਹੀ ਸਨ। ਜਲੂਸ ਵਿਚ ਲੋਕੀ ਸ਼ਬਦ ਕੀਰਤਨ ਕਰਦੇ ਜਾ ਰਹੇ ਸਨ। ਵਾਜਾ ਜਾਂ ਆਤਸ਼ਬਾਜ਼ੀ ਕੋਈ ਨਹੀਂ ਸੀ। ਜਲੂਸ ਗਲੀਆਂ ਬਾਜ਼ਾਰਾਂ ਵਿਚੋਂ ਹੁੰਦਾ ਹੋਇਆ ਸ਼ਾਮ ਨੂੰ ਸ਼ਾਂਤੀ ਨਾਲ ਸਮਾਪਤ ਹੋ ਗਿਆ। ਡੀ. ਸੀ. ਹਰੀ ਪੁਰ ਦਾ ਪ੍ਰਬੰਧ ਐਸ. ਪੀ. ਅਤੇ ਰੈਵੇਨੀਊ ਅਸਿਸਟੈਂਟ ਦੇ ਸਪੁਰਦ ਕਰ ਕੇ ਮੋਟਰ ਤੇ ਐਬਟਾਬਾਦ ਚਲਾ ਗਿਆ। ਉਸਦੇ ਜਾਣ ਤੋਂ ਇਕ ਘੰਟਾ ਬਾਅਦ ਹਰੀ ਪੁਰ ਦੇ ਆਲ ਦੁਆਲੇ ਦੇ ਪਿੰਡਾਂ ਵਿਚੋਂ ਪੰਜ ਛੇ ਹਜ਼ਾਰ ਮੁਸਲਮਾਨਾਂ ਨੇ ਇਕਠ ਹੋ ਕੇ ਕੁਹਾੜੀਆਂ, ਬਰਛੀਆਂ, ਡਾਂਗਾਂ ਆਦਿਕ ਲੈ ਕੇ ਹਮਲਾ ਕਰ ਦਿਤਾ। ਹਮਲਾਵਰਾਂ ਪਾਸ ਮੁਸਲਿਮ ਲੀਗੀ ਝੰਡੇ ਵੀ ਸਨ। ਉਹ ਕਈ ਟੋਲੀਆਂ ਵਿਚ ਵੰਡੇ ਹੋਏ ਸਨ। ਬਹੁਤ ਸਾਰੇ ਸਥਾਨਕ ਮੁਸਲਮਾਨ ਵੀ ਉਨ੍ਹਾਂ ਨਾਲ ਰਲ ਗਏ। ਇਸ ਹਜੂਮ ਨੇ ਸ਼ਹਿਰ ਵਿਚ ਦਾਖਲ ਹੋ ਕੇ ਡੇਢ ਦੋ ਘੰਟੇ ਲੁਟ ਮਾਰ ਕੀਤੀ। ਗੁਰਦਵਾਰਾ ਸਿੰਘ ਸਭਾ ਫੂਕ ਦਿਤਾ। ਉਸ ਵਕਤ ਗੁਰਦਵਾਰੇ ਦੇ ਅੰਦਰ ਇਕ ਵੱਡੀ ਉਮਰ ਦੀ ਮਾਈ ਮੂਰਤੀ ਅਖੰਡ ਪਾਠ ਕਰ ਰਹੀ ਸੀ। ਉਸ ਨੂੰ ਮਾਰਿਆ ਗਿਆ। ਬਾਬਾ ਤਾਰਾ ਸਿੰਘ ਤੇ ਬੇਅੰਤ ਸਿੰਘ ਨੂੰ ਕਤਲ ਕੀਤਾ। ੨੩ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਫਾੜ ਕੇ ਜਲਾ ਦਿਤੀਆਂ ਗਈਆਂ।

ਗੰਦੀ ਥਾਂਵੇਂ ਸੁਟੀਆਂ ਗਈਆਂ। ਦੋ ਗੁਰਦਵਾਰਿਆਂ, ਇਕ ਕੰਨਿਆ ਪਾਠਸ਼ਾਲਾ, ਅਤੇ ਇਕ ਮੰਦਰ ਨੂੰ ਨੁਕਸਾਨ ਪੁਚਾਇਆ ਗਿਆ। ਬਜ਼ਾਰ ਵਿਚੋਂ ੬੦ ਦੁਕਾਨਾਂ ਲੁਟੀਆਂ ਗਈਆਂ। ਹੋਰ ਕਈ ਥਾਵਾਂ ਤੇ ਲੁਟ ਮਾਰ ਤੇ ਸਾੜ ਫੂਕ ਦੀਆਂ ਵਾਰਦਾਤਾਂ ਹੋਈਆਂ। ਉਸ ਵਕਤ ਹਰੀ ਪੁਰ ਵਿਚ ਥਾਣੇ ਦੀ ਪੁਲੀਸ ਤੋਂ ਬਿਨਾਂ ੨੦੦ ਸਿਪਾਹੀ ਐਡੀਸ਼ਨਲ ਪੁਲੀਸ ਦੇ ਸਨ; ਪਰ ਕਿਸੇ ਨੇ ਹਮਲਾਵਰਾਂ ਨੂੰ ਨਹੀਂ ਰੋਕਿਆ, ਸਗੋਂ ਸ਼ੇਰ ਅਫਜ਼ਲ ਖਾਂ ਈ. ਏ. ਸੀ. ਅਤੇ ਪੁਲੀਸ ਨੇ ਲੁਟੇਰਿਆਂ ਦੀ ਮਦਦ ਕੀਤੀ* ਇਸ ਲੁਟ ਮਾਰ ਵਿਚ ਹਿੰਦੂਆਂ ਸਿਖਾਂ ਦਾ ਮਾਲੀ ਨੁਕਸਾਨ ਇਕ ਲਖ ਤੋਂ ਵਧੀਕ ਹੋਇਆ। ਹਮਲਾਵਰ ਲੁਟ ਦਾ ਮਾਲ ਦੋ ਲਾਰੀਆਂ ਦੋ ਦਰਜਨ ਟਾਂਗਿਆਂ ਅਤੇ ਊਠਾਂ ਆਦਿਕ ਉਤੇ ਲੱਦ ਕੇ ਪਿੰਡਾਂ ਨੂੰ ਲੈ ਗਏ। ਇਸ ਤੋਂ ਪਹਿਲੇ ਸਿਖ ਰਾਜ ਤੋਂ ਲੈ ਕੇ ਅੰਗਰੇਜ਼ੀ ਰਾਜ ਤਕ ਹਰੀ ਪੁਰ ਦੇ ਇਤਿਹਾਸ ਵਿਚ ਅਜਿਹੀ ਘਟਨਾ ਕਦੀ ਨਹੀਂ ਸੀ ਹੋਈ।

ਹਰੀ ਪੁਰ ਦੀ ਇਸ ਘਟਨਾ ਨਾਲ ਸੂਬਾ ਸਰਹਦ ਤੇ ਪੰਜਾਬ, ਦੇ ਹਿੰਦੂਆਂ ਸਿਖਾਂ ਵਿਚ ਸਖਤ ਬੇਚੈਨੀ ਪੈਦਾ ਹੋ ਗਈ। ਸਾਰੇ ਸਿਖ ਪੰਥ ਵਿਚ ਰੋਸ ਦੀ ਇਕ ਲਹਿਰ ਦੌੜ ਗਈ।

**ਪੜਤਾਲੀਆ ਕਮੇਟੀ**–ਇਸਦੀ ਪੜਤਾਲ ਕਰਨ ਲਈ ੪ ਜਨਵਰੀ ੧੯੪੪ ਨੂੰ ਹਰੀ ਪੁਰ ਵਿਚ ਲਾਲਾ ਚੰਦਰ ਭਾਨ ਐਡਵੋਕੇਟ, ਸ: ਮੋਹਨ ਸਿੰਘ ਹੈਡ ਮਾਸਟਰ ਖਾਲਸਾ ਹਾਈ ਸਕੂਲ, ਮਹਿਤਾ ਹੰਸ ਰਾਜ, ਲਾਲਾ ਜਵੰਦਾ ਮਲ ਐਡਵੋਕੇਟ ਹਰੀ ਪੁਰ ਤੇ ਸਰਦਾਰ ਹਰੀ ਸਿੰਘ ਪਲੀਡਰ ਦੀ ਇਕ ਕਮੇਟੀ ਬਣਾਈ ਗਈ। ਇਸ ਕਮੇਟੀ ਨੇ ਸਾਰੇ ਵਾਕਿਆ ਦੀ ਪੜਤਾਲ ਕਰ ਕੇ ਆਪਣੀ ਰਪੋਟ ਸੂਬਾ ਸਰਕਾਰ ਤੇ ਸ਼ਰੋਮਣੀ ਕਮੇਟੀ ਨੂੰ ਭੇਜੀ।

---

*ਰਪੋਟ ਪੜਤਾਲੀਆ ਕਮੇਟੀ ਵਿਚੋ।

ਮੇਜਰ ਬੇਦੀ ਡਿਪਟੀ ਕਮਿਸ਼ਨਰ ਹਜ਼ਾਰਾ ਨੇ ਹਰੀ ਪੁਰ ਦੇ ਆਲੇ ਦੁਆਲੇ ਪਿੰਡਾਂ ਦੀਆਂ ਤਲਾਸ਼ੀਆਂ ਲਈਆਂ। ਕਈ ਲੁਟੇਰਿਆਂ ਪਾਸੋਂ ਮਾਲ ਬਰਾਮਦ ਕੀਤਾ। ਕੁਝ ਗ੍ਰਿਫਤਾਰੀਆਂ ਵੀ ਕੀਤੀਆਂ ਗਈਆਂ।

ਸਰਦਾਰ ਅਜੀਤ ਸਿੰਘ ਵਜ਼ੀਰ ਸੂਬਾ ਸਰਹੱਦ ਨੇ ਪਿਸ਼ਾਵਰ ਤੋਂ ੧੪ ਜਨਵਰੀ ੧੯੪੪ ਨੂੰ ਇਕ ਚਿਠੀ ਮਾਸਟਰ ਤਾਰਾ ਸਿੰਘ ਜੀ ਦੇ ਨਾਮ ਲਿਖੀ। ਜਿਸ ਵਿਚ ਦਸਿਆ ਕਿ "ਹਰੀ ਪੁਰ ਵਿਚ ਹੋਈ ਘਟਨਾਂ ਬਾਰੇ ਪੁਲੀਸ ਦੇ ਰਵਈਏ ਦੀ ਪੜਤਾਲ ਕਰਨ ਲਈ ਮਿ: ਵਿਕਨਜ਼ ਡਿਪਟੀ ਇੰਨਸਪੈਕਟਰ ਜਨਰਲ ਪੁਲੀਸ ਨੂੰ ਨੀਯਤ ਕੀਤਾ ਗਿਆ ਹੈ। ਉਸ ਨੇ ਮਹਿਕਮਾਨਾ ਪੜਤਾਲ ਕਰਨੀ ਹੈ। ਖੁਲੀ ਪੜਤਾਲ ਕਰਨ ਲਈ ਮਿ: ਮੇਅ ਸੈਸ਼ਨ ਜੱਜ ਨੂੰ ਨੀਯਤ ਕੀਤਾ ਗਿਆ ਸੀ, ਪਰ ਉਹ ਪੰਜਾਬ ਚਲਾ ਗਿਆ ਹੈ, ਇਸ ਲਈ ਉਸਦੀ ਥਾਂ ਮਿ: ਬਰਾਉਨਸਤਨ ਡਿਪਟੀ ਕਮਿਸ਼ਨਰ ਡੇਰਾ ਇਸਮਾਈਲ ਖਾਂ ਨੂੰ ਲਾਇਆ ਗਿਆ ਹੈ। ਹਿੰਦੂਆਂ ਮੁਸਲਮਾਨਾਂ ਤੇ ਸਿਖਾਂ ਦੀ ਇਕ ਸਾਂਝੀ ਕਮੇਟੀ ਵੀ ਬਣਾਈ ਗਈ ਹੈ, ਜਿਸ ਵਿਚ ਹਿੰਦੂ ਸਿਖ ਡੀਫੈਂਸ ਕਮੇਟੀ ਹਰੀ ਪੁਰ ਦੇ ਕੁਝ ਆਦਮੀ ਸ਼ਾਮਲ ਕੀਤੇ ਗਏ ਹਨ।" ਪਰ ਸਰਕਾਰੀ ਅਤੇ ਗੈਰ ਸਰਕਾਰੀ ਪੜਤਾਲ ਦਾ ਨਤੀਜਾ ਕੁਝ ਵੀ ਨਾ ਨਿਕਲਿਆ।

੧੭ ਜਨਵਰੀ ੧੯੪੪ ਨੂੰ ਸ਼੍ਰੋਮਣੀ ਕਮੇਟੀ ਦੀ ਅੰਤਰਿੰਗ ਕਮੇਟੀ ਨੇ ਇਕ ਮਤਾ ਪਾਸ ਕੀਤਾ, ਜਿਸ ਰਾਹੀਂ ਸਾਰੇ ਸਿਖ ਪੰਥ ਪਾਸ ਅਪੀਲ ਕੀਤੀ ਗਈ ਕਿ—੩੦ ਜਨਵਰੀ ਨੂੰ 'ਹਰੀ ਪੁਰ ਪ੍ਰਾਸਚਿਤ ਦਿਨ" ਮਨਾਇਆ ਜਾਵੇ। ਹਰੀ ਪੁਰ ਦੇ ਸਿਖਾਂ ਦੀ ਸਹਾਇਤਾ, ਚਲਣ ਵਾਲੇ ਮੁਕਦਮਿਆਂ ਦੀ ਪੈਰਵੀ, ਗੁਰਦਵਾਰੇ ਨੂੰ ਮੁੜ ਬਨਾਉਣ ਅਤੇ ਹੋਰ ਖਰਚਾਂ ਲਈ ਮਾਇਆ ਦਿਤੀ ਜਾਵੇ।

ਸ਼੍ਰੋਮਣੀ ਕਮੇਟੀ ਦੇ ਇਸ ਐਲਾਨ ਅਨੁਸਾਰ ੩੦ ਜਨਵਰੀ ਨੂੰ ਸਾਰੇ ਹਿੰਦੁਸਤਾਨ ਵਿਚ ਸਿਖਾਂ ਨੇ ਦਿਨ ਮਨਾਇਆ। ਅਖੰਡ

ਪਾਠ ਅਤੇ ਦੀਵਾਨ ਕਰਕੇ ਗੁਰਮਤੇ ਪਾਸ ਕੀਤੇ ਗਏ । ਜਿਹਨਾਂ ਵਿਚ ਹਰੀਪੁਰ ਦੇ ਸਥਾਨਕ ਅਫਸਰਾਂ, ਐਡੀਸ਼ਨਲ ਪੁਲੀਸ ਦੇ ਇਕ ਪੱਖੀ ਰਵਈਏ ਦੀ ਪੜਤਾਲ ਕਰਨ ਅਤੇ ਦੋਸ਼ੀਆਂ ਨੂੰ ਦੰਡ ਦੇਣ ਦੀ ਮੰਗ ਕੀਤੀ ਗਈ।

੩੦ ਜਨਵਰੀ ਨੂੰ ਹਰੀਪੁਰ ਵਿਚ ਖਾਸ ਦੀਵਾਨ ਰਖਿਆ ਗਿਆ । ਇਸ ਵਿਚ ਸ਼ਾਮਲ ਹੋਣ ਲਈ ੨੯ ਜਨਵਰੀ ਨੂੰ ਮਾਸਟਰ ਤਾਰਾ ਸਿੰਘ, ਜਥੇਦਾਰ ਤੇਜਾ ਸਿੰਘ ਅਕਰਪੁਰੀ, ਸਰਦਾਰ ਸਰਦੂਲ ਸਿੰਘ ਐਡਵੋਕੇਟ ਅੰਮ੍ਰਿਤਸਰ, ਸ: ਬਸੰਤ ਸਿੰਘ ਮੋਗਾ, ਭਾਈ ਕਰਤਾਰ ਸਿੰਘ ਝਬਰ ਅਤੇ ਲੇਖਕ [ਪ੍ਰਤਾਪ ਸਿੰਘ ਗਿਆਨੀ] ਹਰੀਪੁਰ ਨੂੰ ਰਵਾਨਾ ਹੋਏ । ਔਰੰਗਜ਼ੇਬ ਖਾਂ ਪ੍ਰਧਾਨ ਮੰਤਰੀ ਇਹ ਦੀਵਾਨ ਕਰਨ ਦੇ ਹਕ ਵਿਚ ਨਹੀਂ ਸੀ। ਇਸ ਲਈ ਮਾਸਟਰ ਜੀ ਦੀਵਾਨ ਸਬੰਧੀ ਗਵਰਨਰ ਸਰਹਦ ਨੂੰ ਮਿਲਣ ਲਈ ਪਿਸ਼ਾਵਰ ਚਲੇ ਗਏ। ਅਸੀਂ ਸਿਧੇ ਹਰੀਪੁਰ ਪਹੁੰਚ ਗਏ। ਮਾਸਟਰ ਜੀ, ਸ: ਅਜੀਤ ਸਿੰਘ ਵਜ਼ੀਰ ਸਮੇਤ ਗਵਰਨਰ ਸਰਹਦ ਨੂੰ ਮਿਲੇ। ਉਸ ਨੇ ਦੀਵਾਨ ਕਰਨ ਦੀ ਮਨਜ਼ੂਰੀ ਦੇ ਦਿਤੀ। ਹਰੀਪੁਰ ਦੀ ਰਾਖੀ ਲਈ ਗੋਰਖਾ ਫੌਜ ਦਾ ਪਰਬੰਧ ਕਰ ਦਿਤਾ । ਮਾਸਟਰ ਜੀ ਅਤੇ ਸ: ਅਜੀਤ ਸਿੰਘ ਸਵੇਰੇ ਹਰੀਪੁਰ ਪੁਜ ਗਏ । ਸੜਿਆ ਹੋਇਆ ਗੁਰਦਵਾਰਾ ਤੇ ਪੀੜਾਂ ਅਸੀਂ ਅਖੀਂ ਵੇਖੀਆਂ।

੩੦ ਜਨਵਰੀ ਨੂੰ ਸਵੇਰੇ ੧੦ ਵਜੇ ਅਖੰਡ ਪਾਠ ਦੀ ਸਮਾਪਤੀ ਹੋਈ, ਬਾਹਰੋਂ ਗਏ ਮੁਖੀਆਂ ਤੋਂ ਬਿਨਾਂ ਦੀਵਾਨ ਵਿਚ ਸਰਹੱਦ ਦੇ ਸਾਰੇ ਸ਼ਹਿਰਾਂ ਵਿਚੋਂ ਆਏ ਮੁਖੀ ਸਜਣ ਤੇ ਸੰਗਤਾਂ ਮੌਜੂਦ ਸਨ। ਸਰਹੱਦ ਦੇ ਕੁਝ ਮੁਖੀਆਂ ਦੇ ਨਾਮ ਇਸ ਪ੍ਰਕਾਰ ਹਨ– ਬਾਬੂ ਗਿਆਨ ਸਿੰਘ ਐਬਟਾਬਾਦ ਪ੍ਰਧਾਨ ਗੁ: ਕਮੇਟੀ ਪੰਜਾ ਸਾਹਿਬ, ਬਾਵਾ ਪੂਰਣ ਪਾਲ ਸਿੰਘ ਐਬਟਾਬਾਦ, ਸ: ਜੈਮਲ ਸਿੰਘ ਪਿਸ਼ਾਵਰ, ਸ: ਈਸ਼ਰ ਸਿੰਘ ਮਰਦਾਨ, ਅਕਾਲੀ ਕਰਮ ਸਿੰਘ ਚਕਾਰ (ਕਸ਼ਮੀਰ)

ਜਥੇਦਾਰ ਕਪੂਰ ਸਿੰਘ ਪ੍ਰਧਾਨ ਗੁ: ਕਮੇਟੀ ਨਲੂਛੀ (ਜੋ ੧੯ ਅਕਤੂਬਰ ੧੯੪੭ ਦੇ ਪਠਾਣੀ ਹਮਲੇ ਵਿਚ ਲੜਦੇ ਸ਼ਹੀਦ ਹੋਏ), ਸ: ਜਗਤ ਸਿੰਘ, ਸ: ਅਜੀਤ ਸਿੰਘ ਵਜ਼ੀਰ ਸਰਹਦ, ਮੁਸਲਮਾਨਾਂ ਵਲੋਂ ਪੀਰ ਕਾਮਰਾਨ ਐਮ. ਐਲ. ਏ, ਤੇ ਇਕ ਹੋਰ ਲੀਗੀ ਲੀਡਰ ਸ਼ਾਮਲ ਸਨ ।

ਅਖੰਡ ਪਾਠ ਦੀ ਸਮਾਪਤੀ ਦੇ ਬਾਅਦ ਦੀਵਾਨ ਵਿਚ ਆਰੰਭਕ ਤਕਰੀਰ ਮੈਂ ਕੀਤੀ । ਜਿਸ ਵਿਚ ਕਿਹਾ;–ਹਰੀ ਪੁਰ ਵਿਚ ਹੋਈ ਘਟਨਾ ਦਸਦੀ ਹੈ ਕਿ ਸੂਬਾ ਸਰਹੱਦ ਵਿਚ ਲੀਗੀ ਮਨਿਸਟਰੀ ਦੇ ਹੁੰਦਿਆਂ ਇਥੋਂ ਦੇ ਹਿੰਦੂਆਂ ਤੇ ਸਿਖਾਂ ਦਾ ਧਰਮ, ਜਾਨ, ਇਜ਼ਤ ਖਤਰੇ ਵਿਚ ਹਨ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰਦਵਾਰਿਆਂ ਦੀ ਬੇ-ਅਦਬੀ, ਬੇ-ਗੁਨਾਹ ਸਿਖਾਂ ਦੇ ਕਤਲ ਨੂੰ ਨਹੀਂ ਸਹਾਰ ਸਕਦੇ । ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਦਸ ਸਤਿਗੁਰਾਂ ਦਾ ਆਤਮਿਕ ਸਰੂਪ ਸਮਝਦੇ ਹਾਂ । ਪੰਚਮ ਪਾਤਸ਼ਾਹ ਨੇ ਬੀੜ ਵਿਚ ਹਿੰਦੂ ਭਗਤਾਂ ਦੇ ਨਾਲ ਸ਼ੇਖ ਫਰੀਦ ਸ਼ਕਰਗੰਜ ਅਤੇ ਭੀਖਨ ਕਾਕੋਰੀ ਵਾਲੇ ਮੁਸਲਮਾਨ ਭਗਤਾਂ ਦੀ ਬਾਣੀ ਦਰਜ ਕੀਤੀ ਹੈ । ਜਿਨ੍ਹਾਂ ਮੁਸਲਮਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਸਾੜਿਆ ਜਾਂ ਫਾੜਿਆ ਹੈ, ਉਨ੍ਹਾਂ ਨੇ ਗੁਰੂਆਂ ਤੇ ਹਿੰਦੂ ਭਗਤਾਂ ਦੇ ਨਾਲ ਮੁਸਲਮਾਨ ਭਗਤਾਂ ਦੀ ਵੀ ਨਿਰਾਦਰੀ ਕੀਤੀ ਹੈ । ਸਰਹੱਦ ਵਿਚ ਹਿੰਦੂ ਸਿਖ ਆਟੇ ਵਿਚ ਲੂਣ ਹਨ । ਇਸ ਸੂਬੇ ਦੀ ਬਹੁ-ਸੰਮਤ–ਮੁਸਲਮਾਨਾਂ ਨੂੰ ਫੈਸਲਾ ਕਰਨਾ ਹੋਵੇਗਾ ਕਿ ਕੀ ਉਹ ਘਟ ਗਿਣਤੀ ਹਿੰਦੂ-ਸਿਖਾਂ ਨੂੰ ਇਸ ਸੂਬੇ ਵਿਚ ਰਹਿਣ ਦੇਣਗੇ ਜਾਂ ਨਹੀਂ ? ਗੋਰਖਾ ਫੌਜ ਦੇ ਪਹਿਰੇ ਅਤੇ ਅੰਗਰੇਜ਼ ਦੀਆਂ ਸੰਗੀਨਾਂ ਤਲੇ ਅਸੀਂ ਦੀਵਾਨ ਕਰ ਲਿਆ ਤਾਂ ਇਹ ਕੋਈ ਵੱਡੀ ਗੱਲ ਨਹੀਂ । ਮੁਸਲਿਮ ਲੀਗੀਆਂ ਨੂੰ ਨਿਸਚਾ ਦਿਵਾਉਣਾ ਚਾਹੀਦਾ ਹੈ ਕਿ ਉਹ ਘਟ ਗਿਣਤੀਆਂ ਨਾਲ ਕੀ ਵਰਤਾਉ ਕਰਨਗੇ । ਜੇ ਅਗੋਂ ਵੀ ਇਹੀ ਹੋਣਾ ਹੈ ਤਾਂ ਫਿਰ ਹਿੰਦੂ

ਸਿਖਾਂ ਨੂੰ ਸਰਹੱਦ ਵਿਚੋਂ ਨਿਕਲ ਜਾਣਾ ਚਾਹੀਦਾ ਹੈ"।

ਮੇਰੀ ਤਕਰੀਰ ਦੇ ਪਿਛੋਂ ਸ੍ਰ: ਗਿਆਨ ਸਿੰਘ, ਮਾਸਟਰ ਤਾਰਾ ਸਿੰਘ, ਸ੍ਰ: ਕਪੂਰ ਸਿੰਘ ਤੇ ਸ੍ਰ: ਅਜੀਤ ਸਿੰਘ ਨੇ ਤਕਰੀਰਾਂ ਕੀਤੀਆਂ। ਪੀਰ ਕਾਮਰਾਨ ਐਮ. ਐਲ. ਏ. ਨੇ ਵੀ ਤਕਰੀਰ ਕੀਤੀ। ਉਸ ਨੇ ਕਿਹਾ;—"ਹਰੀ ਪੁਰ ਵਿਚ ਹੋਈ ਇਸ ਘਟਨਾ ਪਰ ਅਸੀਂ ਬੜੇ ਨਾਦਮ ਹਾਂ। ਮੈਂ ਸਿਖ ਲੀਡਰਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮੁਸਲਮਾਨਾਂ ਵਲੋਂ ਅਗੋਂ ਲਈ ਅਜਿਹੀ ਕੋਈ ਘਟਨਾ ਨਹੀਂ ਹੋਵੇਗੀ। ਮੈਂ ਚਾਹੁੰਦਾ ਹਾਂ ਕਿ ਸੜਿਆ ਗੁਰਦਵਾਰਾ ਅਸੀਂ ਬਣਾ ਦੇਵੀਏ। ਇਸ ਲਈ ਮੈਂ ਸਾਰੇ ਮੁਸਲਮਾਨਾਂ ਨੂੰ ਅਪੀਲ ਵੀ ਕਰਾਂਗਾ"।

ਦੀਵਾਨ ਦੀ ਸਮਾਪਤੀ ਦੇ ਬਾਹਦ ਸਾਰੀ ਸੰਗਤ ਸ੍ਰੀ ਗੁਰੂ ਸਿੰਘ ਸਭਾ ਦੇ ਸੜੇ ਹੋਏ ਗੁਰਦਵਾਰੇ ਦੀ ਨੀਂਹ ਰਖਣ ਲਈ ਗਈ। ਅਰਦਾਸਾ ਸੋਧ ਕੇ ਨੀਂਹ ਰਖੀ ਗਈ। ਸੰਗਤਾਂ ਨੇ ਬਹੁਤ ਸਾਰੀ ਮਾਇਆ ਅਰਦਾਸ ਕਰਾਈ। ਉਪਰੰਤ ਸ਼੍ਰੋਮਣੀ ਕਮੇਟੀ ਵਲੋਂ ਮਾਈ ਮੂਰਤੀ ਅਤ ਬਾਬਾ ਤਾਰਾ ਸਿੰਘ ਸ਼ਹੀਦ ਦੇ ਪੁਤਰ ਭਾਈ ਅਮਰ ਸਿੰਘ ਨੂੰ ਬਹਾਦਰੀ ਨਾਲ ਹਮਲਾਵਰਾਂ ਦਾ ਟਾਕਰਾ ਕਰਨ ਪਰ ਸਵਾ ਸਵਾ ਸੌ ਰੁਪਏ ਅਤੇ ਇਕ ਇਕ ਕ੍ਰਿਪਾਨ ਸਰੋਪਾ ਦਿਤੀ ਗਈ। ੫੦੦੦) ਰੁਪਿਆ ਹਰੀ ਪੁਰ ਵਿਚ ਸ਼ਹੀਦ ਹੋਏ ਸਿੰਘਾਂ ਦੇ ਪ੍ਰਵਾਰਾਂ ਲਈ "ਹਰੀ ਪੁਰ ਫੰਡ" ਵਿਚ ਸਹਾਇਤਾ ਦੇਣ ਅਤੇ ਉਸ ਵਿਚੋਂ ਬਾਵਾ ਤਾਰਾ ਸਿੰਘ ਸ਼ਹੀਦ ਦੀ ਸਿੰਘਣੀ ਨੂੰ ੨੫) ਰੁਪਏ ਮਾਹਵਾਰ ਸਹਾਇਤਾ ਦੇਣ ਦਾ ਐਲਾਨ ਕੀਤਾ ਗਿਆ।

ਗੁਰਦਵਾਰੇ ਦੀ ਨੀਂਹ ਰਖੀ ਗਈ। ਦੀਵਾਨ ਸਮਾਪਤ ਹੋ ਗਿਆ। ਲੋਕੀ ਘਰਾਂ ਨੂੰ ਚਲੇ ਗਏ। ਪੁਲੀਸ ਨੇ ਕੁਝ ਦੋਸ਼ੀਆਂ ਨੂੰ ਗ੍ਰਿਫਤਾਰ ਕੀਤਾ। ਬਹੁਤਿਆਂ ਨੂੰ ਪਹਿਲ ਹੀ ਛਡ ਦਿਤਾ ਗਿਆ, ਹਿੰਦੂਆਂ

ਸਿਖਾਂ ਨੇ ਦੋਸ਼ੀਆਂ ਨੂੰ ਦੰਡ ਦਿਵਾਣ ਲਈ 'ਡੀਫੈਂਸ ਕਮੇਟੀ' ਬਣਾਈ। ਉਸਦੇ ਮੁਕਾਬਲੇ ਤੇ ਮੁਸਲਿਮ ਲੀਗੀਆਂ ਨੇ ਲੁਟੇਰਿਆਂ ਤੇ ਕਾਤਲਾਂ ਨੂੰ ਛੁਡਾਣ ਲਈ ਡੀਫੈਂਸ ਕਮੇਟੀ ਬਣਾ ਦਿਤੀ। ਹਮਲੇ ਸਮੇਂ ਪੀਰ ਕਾਮਰਾਨ ਦਾ ਪੁਤਰ ਹਰੀ ਪੁਰ ਵਿਚ ਅਸਿਸ-ਟੈਂਟ ਸਬ ਇਨਸਪੈਕਟਰ ਪੁਲੀਸ ਲਗਾ ਹੋਇਆ ਸੀ, ਉਸ ਨੂੰ ਮੁਅੱਤਲ ਕੀਤਾ ਗਿਆ ਸੀ। ੧੯ ਦੋਸ਼ੀਆਂ ਵਿਰੁਧ ਲੁਟ ਮਾਰ ਤੇ ਕਤਲ ਦਾ ਮੁਕਦਮਾ ਚਲਿਆ, ਉਹਨਾਂ ਨੂੰ ਸਜਾਵਾਂ ਹੋਈਆਂ, ਪਰ ਜੂਨ ੧੯੪੪ ਵਿਚ ਜੁਡੀਸ਼ਨਲ ਕਮਿਸ਼ਨਰ ਨੇ ਸਾਰਿਆਂ ਨੂੰ ਬਰੀ ਕਰ ਦਿਤਾ। ਮੁਅੱਤਲ ਕੀਤੇ ਗਏ ਆਦਮੀਆਂ ਨੂੰ ਵੀ ਬਹਾਲ ਕਰ ਦਿਤਾ ਗਿਆ। ਸ਼ਰੋਮਣੀ ਕਮੇਟੀ ਤੇ ਸੂਬਾ ਸਰਹਦ ਦੇ ਸਿਖਾਂ ਨੇ ਗਵਰਨਰ ਸਰਹਦ ਨੂੰ ਘਟ ਗਿਣਤੀਆਂ ਦੀ ਰਾਖੀ ਦੇ ਨਾਂ ਪਰ ਅਪੀਲ ਕੀਤੀ ਅਤੇ ਖਾਸ ਅਧਿਕਾਰ ਵਰਤ ਕੇ ਦੋਸ਼ੀਆਂ ਨੂੰ ਦੰਡ ਦੇਣ ਦੀ ਮੰਗ ਕੀਤੀ ਪਰ ਕਿਸੇ ਇਕ ਨਾਂ ਸੁਣੀ।

---

੫.

# ਕਲਕਤੇ ਦਾ ਫਸਾਦ

## ਨਵਾਖਲੀ ਦਾ ਹਤਿਆ ਕਾਂਡ

ਆ ਇਰਸ਼ ਮਹਿਲਾ ਸ੍ਰੀ ਮਤੀ ਮੈਕ ਬ੍ਰਾਈਡ ਨੇ ਲੰਡਨ ਵਿਚ ਸੁਭਾਸ਼ ਸੁਸਾਇਟੀ ਦੇ ਜਲਸੇ ਵਿਚ ਤਕਰੀਰ ਕਰਦੇ ਹੋਏ ਕਿਹਾ ਸੀ- "ਮਨੁਖੀ ਸੁਤੰਤ੍ਰਤਾ ਤੇ ਇਨਸਾਫ਼ ਦੇ ਦੁਸ਼ਮਣ ਅਜ ਹਿੰਦੁਸਤਾਨ ਵਿਚ ਉਹੀ ਪਾਲਸੀ ਧਾਰਨ ਕਰ ਰਹੇ ਹਨ, ਜਿਹੜੀ ਉਹਨਾਂ ਨੇ ਆਇਰ-ਲੈਂਡ ਵਿਚ ਕੀਤੀ ਸੀ, ਜਦ ਉਹ ਆਇਰਲੈਂਡ ਨੂੰ ਫੌਜੀ ਤਾਕਤ ਨਾਲ ਦਬਾਉਣ ਤੋਂ ਅਸਮਰਥ ਹੋਏ ਸਨ। ਪਾਕਿਸਤਾਨ ਦਾ ਢੋਂਗ ਰਚਕੇ ਉਹਨਾਂ ਨੇ ਬਰਤਾਨੀਆਂ ਦੇ ਵਿਰੁਧ ਹੋ ਰਹੇ ਜੰਗ ਦਾ ਰੁਖ ਬਦਲਕੇ ਹਿੰਦ ਵਾਸੀਆਂ ਨੂੰ ਆਪਸ ਵਿਚ ਲੜਾ ਦਿਤਾ ਹੈ।" [ਰੰਜੀਤ ਲਾਹੌਰ ੪ ਮਈ ੧੯੪੭]

ਜੰਗ ਦੇ ਦੌਰਾਨ ਵਿਚ ਅੰਗਰੇਜ਼ਾਂ ਨੇ ਬੰਗਾਲ ਵਿਚ ਫਜ਼ਲ ਹੱਕ ਪਾਸੋਂ ਅਸਤੀਫਾ ਲੈ ਕੇ ਸਰ ਨਾਜ਼ਮੁਦੀਨ ਦੀ ਮੁਸਲਿਮ ਲੀਗੀ ਮਨਿਸਟਰੀ ਬਣਾਈ। ਜਿਸ ਬੰਗਾਲ ਨੇ ਈਸ਼ਵਰ ਚੰਦਰ ਵਿਦਿਆ ਸਾਗਰ, ਸੀ ਆਰ ਦਾਸ, ਰਾਵਿੰਦਰ ਨਾਥ ਟੈਗੋਰ, ਜਗਦੀਸ਼ ਚੰਦਰ ਬੋਸ, ਪੀ. ਸੀ. ਰਾਇ, ਅਤੇ ਸੁਭਾਸ਼ ਚੰਦਰ ਬੋਸ ਜੈਸੇ ਨੇਤਾ ਪੈਦਾ ਕੀਤੇ ਸਨ, ੧੯੪੩ ਵਿਚ ਲੀਗ ਮਨਿਸਟਰੀ ਦੇ ਹੁੰਦਿਆਂ ਉਸ ਬੰਗਾਲ ਵਿਚ ੩੦-੩੫ ਲਖ ਆਦਮੀ ਭੁਖ ਨਾਲ ਮਰੇ। ਪਿੰਡਾਂ ਦੇ ਪਿੰਡ ਉਜੜ ਗਏ। ਜਿਸ ਬੰਗਾਲ ਨੂੰ 'ਗਾਉਂਦੇ ਪੰਛੀਆਂ ਦਾ ਆਹਲਣਾ'

ਕਿਹਾ ਜਾਂਦਾ ਸੀ, ਉਸ ਧਰਤੀ ਨੂੰ ਭੁਖਿਆਂ ਨੰਗਿਆਂ ਮੁਰਦਿਆਂ ਤੇ ਪਿੰਜਰਾਂ ਦਾ ਘਰ ਬਣਾ ਦਿਤਾ।

੧੯੪੬ ਵਿਚ ਲੀਗ ਇਕ ਪਾਸੇ ਗੌਰਮਿੰਟ ਵਿਚ ਸ਼ਾਮਲ ਸੀ, ਦੂਸਰੇ ਪਾਸੇ 'ਡਾਇਰੈਕਟ ਐਕਸ਼ਨ' ਦੀਆਂ ਧਮਕੀਆਂ ਦੇ ਰਹੀ ਸੀ। ਉਨ੍ਹਾਂ ਧਮਕੀਆਂ ਨੇ ਬੰਗਾਲ ਵਿਚ ਭਿਆਨਕ ਰੂਪ ਧਾਰਨ ਕਰ ਲਿਆ। ਉਸ ਵਕਤ ਬੰਗਾਲ ਵਿਚ ਮਿ: ਸੁਹਰਵਰਦੀ ਦੀ ਲੀਗੀ ਵਜ਼ਾਰਤ ਸੀ।

੧੬ ਅਗਸਤ* ੧੯੪੬ ਨੂੰ ਲੀਗ ਨੇ ਕਲਕੱਤੇ ਵਿਚ 'ਡਾਇਰੈਕਟ ਐਕਸ਼ਨ ਦਿਨ' ਮਨਾਇਆ। ਉਸਦਾ ਨਤੀਜਾ ਇਕ ਭਿਆਨਕ ਫਸਾਦ ਤੇ ਤਬਾਹੀ ਹੋਇਆ।

ਇਸ ਦਿਨ ਸਰਕਾਰੀ ਤੌਰ ਤੇ ਛੁਟੀ ਕੀਤੀ ਗਈ। ਮੁਸਲਿਮ ਨੈਸ਼ਨਲ ਗਾਰਡ ਦੇ ਵਾਲੰਟੀਅਰਾਂ ਨੇ ਹਥਿਆਰਬੰਦ ਹੋ ਕੇ ਲਾਰੀਆਂ ਵਿਚ ਬੈਠਕੇ ਸ਼ਹਿਰ ਦਾ ਚਕਰ ਕਢਿਆ। ਪੁਲੀਸ ਨੇ ਉਹਨਾਂ ਨੂੰ ਕਿਸੇ ਗਲੋਂ ਨਹੀਂ ਰੋਕਿਆ। ਅਮਨ ਕਾਇਮ ਰਖਣ ਲਈ ੧੪੪ ਵੀ ਨਾਂਹ ਲਾਈ ਗਈ। ਸਰਕਾਰੀ ਮਸ਼ੀਨਰੀ ਪੂਰੇ ਜ਼ੋਰ ਨਾਲ ਮਦਦ ਕਰ ਰਹੀ ਸੀ।

੧. ਲੀਗੀਆਂ ਨੇ ਕਲਕਤੇ ਵਿਚ ਛੁਰੇਬਾਜ਼ੀ ਸ਼ੁਰੂ ਕੀਤੀ।

੨. ਗਵਾਂਢੀ ਕੌਮਾਂ ਦੇ ਬੰਦਿਆਂ ਉਤੇ ਤੇਜ਼ਾਬ ਸੁਟਿਆ।

੩. ਲੁਟ ਮਾਰ, ਸਾੜ ਫੂਕ ਅਤੇ ਕਤਲਾਮ ਕੀਤੀ। ੧੬–੧੭ ਅਗਸਤ ਨੂੰ ਕਲਕਤੇ ਵਿਚ ਅਧਮੂਲ ਮਚਾਈ ਰਖਿਆ। ਦੋ ਦਿਨ ਬਾਹਦ ਹਿੰਦੂਆਂ ਨੇ ਤਕੜੇ ਹੋ ਕੇ ਮੁਕਾਬਲਾ ਸ਼ੁਰੂ ਕੀਤਾ। ਤਾਂ ਲੀਗੀਆਂ ਦੀ ਹੋਸ਼ ਟਿਕਾਣੇ ਆ ਗਈ। ਪਰ ਇਹ ਫਸਾਦ ਕਾਫੀ ਦਿਨ ਜਾਰੀ ਰਿਹਾ।

---

*ਇਸ ਪੁਸਤਕ ਦੇ ਪੰਨਾ ੯੭ ਤੇ ਗਲਤੀ ਨਾਲ ਕਲਕਤੇ ਦਾ ਫਸਾਦ ੧੬ ਸਤੰਬਰ ਨੂੰ ਲਿਖਿਆ ਗਿਆ ਹੈ, ਪਾਠਕ ਸੋਧ ਕਰ ਲੈਣ।

ਕਲਕਤੇ ਵਿਚ ਸਿਖਾਂ ਦੀ ਗਿਣਤੀ ਕੋਈ ਚਾਲੀ ਹਜ਼ਾਰ ਦੇ ਲਗ ਪਗ ਹੈ। ਬਹੁਤੇ ਸਿਖ ਬਸਾਂ ਦੇ ਮਾਲਕ ਜਾਂ ਟੈਕਸੀ ਡਰਾਈਵਰ ਹਨ। ਇਹਨਾਂ ਨੇ ਮੁਸਲਮਾਨੀ ਮਹੱਲਿਆਂ ਵਿਚੋਂ ਘਿਰੇ ਹੋਏ ਹਿੰਦੂ-ਸਿਖ ਇਸਤਰੀਆਂ ਬਚੇ ਕਢਣ ਦੀ ਬੜੀ ਸੇਵਾ ਕੀਤੀ। ਗੁਰਦਵਾਰਾ ਜਗਤ ਸੁਧਾਰ ਅਤੇ ਬੜੀ ਸੰਗਤ ਵਿਚ ਪੀੜਤਾਂ ਨੂੰ ਪਨਾਹ ਦਿਤੀ। ਲੰਗਰ ਦੀ ਸੇਵਾ ਕੀਤੀ। ਕਈ ਮੁਸਲਮਾਨ ਪੀੜਤਾਂ ਦੀ ਰਖਿਆ ਕੀਤੀ। ਕਲਕਤੇ ਦੇ ਸਿਖ ਆਗੂਆਂ ਚੋਂ ਸ: ਨਰਿੰਜਨ ਸਿੰਘ ਤਾਲਿਬ ਐਡੀਟਰ 'ਦੇਸ਼ ਦਰਪਨ' ਗਿਆਨੀ ਮਹਰ ਸਿੰਘ* ਸ: ਬਖਤਾਵਰ ਸਿੰਘ ਆਦਿਕ ਨੇ ਮਿ: ਸੁਹਰਵਰਦੀ ਪ੍ਰਧਾਨ ਮੰਤਰੀ ਬੰਗਾਲ, ਸ੍ਰੀ ਸਰਤ ਚੰਦਰ ਬੋਸ ਨਾਲ ਮੋਟਰ ਵਿਚ ਬੈਠ ਕੇ ਸਾਰੇ ਸ਼ਹਿਰ ਵਿਚ ਫਿਰਕੇ ਲੋਕਾਂ ਨੂੰ ਸ਼ਾਂਤ ਰਹਿਣ ਦੀ ਪਰੇਰਨਾ ਕੀਤੀ। ਸ: ਨਰਿੰਜਨ ਸਿੰਘ ਨੇ ਕਲਕਤਾ ਰੇਡੀਓ ਤੇ ਅਮਨ ਕਾਇਮ ਰਖਣ ਲਈ ਇਕ ਤਕਰੀਰ ਵੀ ਕੀਤੀ। ਮਿ: ਸੁਹਰਵਰਦੀ ਨੇ ਸਿਖਾਂ ਦੇ ਸ਼ਾਂਤੀ ਕਾਇਮ ਕਰਨ ਅਤੇ ਪੀੜਤਾਂ ਦੀ ਸੇਵਾ ਬਦਲੇ ਇਕ ਬਿਆਨ ਵਿਚ ਧਨਵਾਦ ਵੀ ਕੀਤਾ।

ਸਿੰਘਾਂ ਨੇ ਕਲਕਤੇ ਦੇ ਫਸਾਦ ਵਿਚ ਕਈ ਥਾਈਂ ਹਮਲਾਵਰਾਂ ਨਾਲ ਡਟ ਕੇ ਲੜਾਈ ਵੀ ਕੀਤੀ ਪਰ ਪਹਿਲ ਕਿਤੇ ਨਹੀਂ ਕੀਤੀ। ਬਚਾਉ ਲਈ ਜਤਨ ਕੀਤਾ। ਕਲਕਤੇ ਦੇ ਫਸਾਦਾਂ ਦਾ ਆਰੰਭ ਲੀਗੀਆਂ ਨੇ ਕੀਤਾ ਪਰ ਅਖੀਰ ਉਹਨਾਂ ਦੀ ਹੇਠੀ ਹਈ।

ਬਰਤਾਨਵੀ ਰਾਜ ਵਿਚ ਕਲਕਤਾ ਲੰਡਨ ਤੋਂ ਬਾਹਦ ਦੂਜੇ ਦਰਜੇ ਦਾ ਸ਼ਹਿਰ ਸੀ, ਜਿਸ ਵਿਚ ਅੰਗਰੇਜ਼ ਤੇ ਲੀਗ ਮਨਿਸਟਰੀ

---

*ਸ: ਨਰਿੰਜਨ ਸਿੰਘ ਤਾਲਬ ਤੇ ਗਿਆਨੀ ਮਹਰ ਸਿੰਘ ਸ੍ਰੀ ਸੁਭਾਸ਼ ਚੰਦਰ ਬੋਸ ਦੇ ਸਾਥੀ ਹੋਣ ਦੇ ਦੋਸ਼ ਵਿਚ ੧੯੪੨ ਦੀ ਆਜ਼ਾਦੀ ਦੀ ਲਹਿਰ ਵਿਚ ਡੀਫੈਂਸ ਆਫ ਇੰਡੀਆ ਐਕਟ ਅਨੁਸਾਰ ਲਾਹੌਰ ਕਿਲ੍ਹੇ ਵਿਚ ਕੈਦ ਰਖੇ ਗਏ।

ਦੇ ਸਮੇਂ ਇਹ ਤਬਾਹੀ ਹੋਈ। ਇਸਨੇ ਸਾਰੇ ਦੇਸ਼ ਵਿਚ ਨਫ਼ਰਤ ਦੀ ਅਗ ਭੜਕਾ ਦਿਤੀ। ਜਿਨ੍ਹਾਂ ਸੂਬਿਆਂ ਵਿਚ ਕਾਂਗਰਸੀ ਮਨਿਸਟਰੀਆਂ ਸਨ, ਉਥੇ ਇਹ ਸਾਮਰਾਜੀ ਚਾਲ ਕਾਮਯਾਬ ਨਾਂਹ ਹੋ ਸਕੀ।

ਇਹ ਫਸਾਦ ਪਾਕਿਸਤਾਨ ਬਨਾਉਣ ਲਈ ਇਕ ਚਾਲ ਸਨ। ਕਲਕਤੇ ਦੇ ਫਸਾਦਾਂ ਬਾਰੇ 'ਨੀਊ ਰੀਵੀਊ' ਲਿਖਦਾ ਹੈ– ਮੋਇਆਂ ਤੇ ਜ਼ਖਮੀਆਂ ਦੀ ਗਿਣਤੀ ਹਜ਼ਾਰਾਂ ਤਕ ਜਾਂਦੀ ਹੈ। ਬਾਕਾਇਦਾ ਲੁਟ ਮਾਰ ਨੇ ਕਲਕਤੇ ਦੇ ਆਰਥਿਕ ਜੀਵਨ ਨੂੰ ਪਿੰਗਲਾ ਕਰ ਦਿਤਾ। ਲਖਾਂ ਮਨੁਖਾਂ ਦੇ ਦਿਲਾਂ ਵਿਚ ਜੋ ਭਿਆਨਕ ਜ਼ਹਿਰ ਪੈਦਾ ਹੋ ਗਿਆ ਹੈ, ਉਸ ਤੋਂ ਇਉਂ ਜਾਪਦਾ ਹੈ ਕਿ ੧੬ ਅਗਸਤ ਤੇ ਉਸਤੋਂ ਮਗਰੋਂ ਕੁਝ ਦਿਨ ਕਲਕਤੇ ਦੇ ਇਤਿਹਾਸ ਵਿਚ ਸਭ ਤੋਂ ਮਾੜੇ ਦਿਨ ਸਨ। ਵਾਸਤਵ ਵਿਚ ਕਲਕਤਾ ਇਕ ਖ਼ੂਨੀ ਮੈਦਾਨ ਬਣ ਚੁਕਾ ਸੀ।

ਅਸੀਂ ਜੂਨ ੧੯੪੭ ਵਿਚ ਇਕ ਕ੍ਰਿਪਾਨ ਕੇਸ ਵਿਚ ਸ਼ਹਾਦਤ ਦੇਣ ਲਈ ਕਲਕੱਤੇ ਗਏ ਹਾਂ, ਉਸ ਵਕਤ ਇਤਨਾ ਖਿਚਾਉ ਸੀ ਕਿ ਕਿਸੇ ਮੁਸਲਿਮ ਆਬਾਦੀ ਵਿਚੋਂ ਕਿਸੇ ਹਿੰਦੂ-ਸਿਖ ਦਾ ਲੰਘਣਾ ਕਠਨ ਸੀ।

**ਨਵਾਖਲੀ ਦਾ ਹਤਿਆ ਕਾਂਡ**–ਕਲਕੱਤੇ ਦੇ ਫਸਾਦ ਵਿਚ ਸਫਲ ਨਾ ਹੋਣ ਦੇ ਬਾਅਦ ਮੁਸਲਿਮ ਲੀਗੀਆਂ ਨੇ ਪੂਰਬੀ ਬੰਗਾਲ ਦੇ ਇਲਾਕੇ ਨਵਾਖਲੀ ਅਤੇ ਤਿਪਰਾ ਵਿਚ ਅਕਤੂਬਰ ੧੯੪੬ ਦੇ ਅਖੀਰ ਅਤੇ ਨਵੰਬਰ ਦੇ ਸ਼ੁਰੂ ਵਿਚ ਭਾਰੀ ਤਬਾਹੀ ਕੀਤੀ। ਇਸ ਇਲਾਕੇ ਵਿਚ ਮੁਸਲਮਾਨ ਭਾਰੀ ਬਹੁ-ਸੰਮਤੀ ਅਤੇ ਹਿੰਦੂ ਘਟ ਗਿਣਤੀ ਸਨ।

ਲਖਨਊ ਦੇ ਅਖਬਾਰ 'ਨੈਸ਼ਨਲ ਹੈਰਲਡ' ਦੇ ਪ੍ਰਤੀਨਿਧ ਨੇ ਆਚਾਰੀਆ ਕ੍ਰਿਪਲਾਨੀ ਪ੍ਰਧਾਨ ਕਾਂਗਰਸ, ਸ੍ਰੀ ਮਤੀ ਸੁਚੇਤਾ ਕ੍ਰਿਪਲਾਨੀ

ਨਾਲ ਹਵਾਈ ਜਹਾਜ਼ ਰਾਹੀਂ ਨਵਾਖਲੀ ਦਾ ਦੌਰਾ ਕੀਤਾ। ਉਸ ਨੇ ਸਾਰੇ ਹਾਲਾਤ ਅੱਖੀਂ ਵੇਖ ਕੇ ਲਿਖੇ ਹਨ। ਉਹ ਲਿਖਦਾ ਹੈ;–

"੧੯ ਅਕਤੂਬਰ ਨੂੰ ਅਸੀਂ ਹਵਾਈ ਅੱਡੇ ਤੇ ਗਏ। ਅਸੀਂ ਗਵਰਨਰ ਬੰਗਾਲ ਨੂੰ ਮਿਲਣ ਲਈ ਫੇਨੀ ਜਾਣਾ ਚਾਹੁੰਦੇ ਸੀ, ਪਰ ਸਾਡੇ ਵਿਰੁਧ ਸਾਜ਼ਸ਼ ਕੀਤੀ ਗਈ ਸੀ। ਸਾਨੂੰ ਕਿਹਾ ਗਿਆ ਫੇਨੀ ਦੇ ਹਵਾਈ ਅੱਡੇ ਵਿਚ ਪਾਣੀ ਭਰਿਆ ਪਿਆ ਹੈ। ਉਥੇ ਜਹਾਜ਼ ਨਹੀਂ ਉਤਰ ਸਕਦਾ। ਤੁਸੀਂ ਨਹੀਂ ਜਾ ਸਕਦੇ। ਆਚਾਰੀਆ ਕ੍ਰਿਪਲਾਨੀ ਤੇ ਮੈਨੂੰ ਨਵਾਖਲੀ ਜਾਣ ਤੋਂ ਰੋਕਿਆ ਗਿਆ। ਇਹ ਕਿਹਾ ਗਿਆ ਕਿ ਗੜ ਬੜ ਦੇ ਇਲਾਕੇ ਵਿਚ ਜਾਣਾ ਖਤਰੇ ਤੋਂ ਖਾਲੀ ਨਹੀਂ। ਪਰ ਅਸੀਂ ਜਾਣ ਲਈ ਹਠ ਕੀਤਾ। ਜਦ ਹਵਾਈ ਜਹਾਜ਼ ਅੱਡੇ ਵਿਚੋਂ ਸਾਨੂੰ ਲੈ ਕੇ ਉਡਿਆ ਤਾਂ ਪਾਇਲਟ ਨੇ ਪਟਰੌਲ ਦੀ ਟੈਂਕੀ ਨੰਗੀ ਰਖੀ ਹੋਈ ਸੀ। ਸਾਡੇ ਇਕ ਸਾਥੀ ਨੂੰ ਵੇਲੇ ਸਿਰ ਪਤਾ ਲਗ ਗਿਆ, ਉਸ ਨੇ ਰੌਲਾ ਪਾ ਦਿਤਾ; 'ਪਟਰੌਲ ਨੂੰ ਅੱਗ ਲੱਗ ਜਾਵੇਗੀ'। ਹਵਾਬਾਜ਼ ਸਾਨੂੰ ਮੁੜ ਅੱਡੇ ਵਿਚ ਲੈ ਆਇਆ। ਅਸੀਂ ਕਲਕੱਤੇ ਤੋਂ ੧ ਘੰਟੇ ਵਿਚ ਕੋਮੀਲਾ ਪੁਜ ਗਏ। ਰਸਤੇ ਵਿਚ ਕੀ ਵੇਖਿਆ ਕਿ ਪਿੰਡਾਂ ਦੇ ਪਿੰਡ ਪਏ ਸੜਦੇ ਸਨ। ਲੋਕੀਂ ਮਾਰੇ ਕੁਟੇ ਦੌੜੇ ਭਜੇ ਫਿਰਦੇ ਸਨ। ਅਸੀਂ ਸ਼ਾਮ ਨੂੰ ਕੋਮੀਲਾ ਪੁਜੇ। ਉਥ ਇਕ ਕੈਂਪ ਵਿਚ ਤਿੰਨ ਹਜ਼ਾਰ ਔਰਤਾਂ ਬਚੇ ਤੇ ਮਰਦ ਸਨ। ਉਨ੍ਹਾਂ ਦੀ ਦਰਦਨਾਕ ਕਹਾਣੀ ਸੁਣੀ ਨਹੀਂ ਸੀ ਜਾਂਦੀ। ਇਕ ਨੇ ਦਸਿਆ, ਕਿ ਇਕ ਆਦਮੀ ਜਾਨ ਬਚਾਉਣ ਲਈ ਦਰਖਤ ਤੇ ਚੜ੍ਹ ਗਿਆ ਕਈ ਦਿਨ ਦਰਖਤ ਉਤੇ ਬੈਠਾ ਰਿਹਾ; ਭੁਖ ਦੇ ਕਾਰਣ ਬੇਹੋਸ਼ ਹੋ ਕੇ ਡਿਗ ਪਿਆ। ਉਸ ਨੂੰ ਹਮਲਾਵਰਾਂ ਨੇ ਹਲਾਕ ਕਰਨ ਦਾ ਯਤਨ ਕੀਤਾ; ਪਰ ਉਹ ਪਹਿਲੇ ਹੀ ਮਰ ਚੁਕਾ ਸੀ। ਇਕ ਪਿੰਡ ਵਿਚ ਇਕ ਔਰਤ ਦੇ ਸਾਰੇ ਬਚੇ ਮਾਰ ਦਿਤੇ ਗਏ। ਉਹ ਤੜਫ ਕੇ ਮਰ ਗਈ।

ਨਵਾਖਲੀ ਵਿਚ ਘਟ ਗਿਣਤੀ ਹਿੰਦੂਆਂ ਨੂੰ ਤਬਾਹ ਕਰਨ ਲਈ ਹਥਿਆਰ ਬੰਦ ਹਜੂਮਾਂ ਨੇ ਹਮਲੇ ਕੀਤੇ। ਹਿੰਦੂਆਂ ਨੇ ਸਰਕਾਰੀ ਅਫਸਰਾਂ ਨੂੰ ਬਚਾਉ ਲਈ ਬਥੇਰੀ ਦੁਹਾਈ ਦਿਤੀ ਪਰ ਉਨ੍ਹਾਂ ਦੀ ਕੋਈ ਨਾ ਸੁਣੀ ਗਈ। ਪਿੰਡਾਂ ਨੂੰ ਸਾੜਿਆ ਗਿਆ। ਮਾਸੂਮ ਬਚਿਆਂ ਨੂੰ ਕਤਲ ਕੀਤਾ ਗਿਆ। ਲੜਕੀਆਂ ਤੇ ਇਸਤ੍ਰੀਆਂ ਦੇ ਸਤ ਭੰਗ ਕੀਤੇ ਗਏ। ਇਹ ਤਬਾਹੀ ਇਕ ਗਿਣੀ ਮਿਥੀ ਸਾਜ਼ਸ਼ ਸੀ। ਹਜ਼ਾਰਾਂ ਲੋਕਾਂ ਨੂੰ ਮੁਸਲਿਮ ਲੀਗ ਦੇ ਨਾਂ ਪਰ ਜਲਸਿਆਂ ਵਿਚ ਸਦਿਆ ਗਿਆ। ਭੜਕਾਊ ਤਕਰੀਰਾਂ ਕੀਤੀਆਂ ਗਈਆਂ। ਤਬਾਹੀ ਦੀਆਂ ਸਕੀਮਾਂ ਦਸੀਆਂ ਗਈਆਂ। ਬੰਗਾਲ ਅਸੈਂਬਲੀ ਦਾ ਸਾਬਕ ਮੈਂਬਰ ਗੁਲਾਮ ਸਰਵਰ ਗੁੰਡਿਆਂ ਦੀ ਖੁਲੀ ਅਗਵਾਈ ਕਰਦਾ ਰਿਹਾ। ਉਸਨੂੰ ਪੁਲੀਸ ਜਾਂ ਅਫਸਰਾਂ ਨੇ ਕਦੀ ਕੁਝ ਨਹੀਂ ਕਿਹਾ।

ਜਦ ਨਵਾਖਲੀ ਵਿਚ ਤਬਾਹੀ ਹੋ ਰਹੀ ਸੀ, ਗਵਰਨਰ ਬੰਗਾਲ (ਅੰਗਰੇਜ਼) ਤੇ ਮਿ: ਸੁਹਰਵਰਦੀ ਪ੍ਰਧਾਨ ਮੰਤਰੀ ਦਾਰਜਲਿੰਗ ਦੀਆਂ ਠੰਡੀਆਂ ਹਵਾਵਾਂ ਭੱਖ ਰਹੇ ਸਨ।

ਨਵਾਖਲੀ ਦੇ ਇਲਾਕੇ ਵਿਚ ਲੋਕਾਂ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਉਹਨਾਂ ਨੂੰ ਲੀਗੀ ਟੋਪੀਆਂ ਪਹਿਨਾਈਆਂ ਗਈਆਂ। ਮਿ: ਸੁਹਰਵਰਦੀ ਨੇ ਪੂਰਬੀ ਬੰਗਾਲ ਵਿਚ ਇਸ ਹੋਏ ਹਤਿਆ ਕਾਂਡ ਸਬੰਧੀ ਬਹੁਤ ਬੇ-ਪ੍ਰਵਾਹੀ ਕੀਤੀ। ਨਵਾਖਲੀ ਦੇ ਇਲਾਕੇ ਵਿਚ ਹਜ਼ਾਰਾਂ ਆਦਮੀ ਮਾਰੇ ਤੇ ਲੁਟੇ ਗਏ ਸਨ। ਮਿ: ਸਹਰਵਰਦੀ ਨੇ ਇਕ ਬਿਆਨ ਵਿਚ ਕਿਹਾ—'ਉਥੇ ਕੇਵਲ ਇਕ ਸੌ ਆਦਮੀ ਮਾਰੇ ਗਏ ਹਨ।' ਨਵਾਖਲੀ ਵਿਚ ਜੋ ਅਤਿਆ-ਚਾਰ ਹੋਏ, ਉਹਨਾਂ ਨੂੰ ਵੇਖ ਕੇ ਸ਼ੈਤਾਨ ਵੀ ਕੰਬ ਜਾਂਦਾ ਹੈ।"*

੧-੨ ਨਵੰਬਰ ਨੂੰ ਪੰਡਤ ਜਵਾਹਰ ਲਾਲ ਨਹਿਰੂ, ਸ: ਪਟੇਲ

---

*ਪ੍ਰਤਾਪ ਲਾਹੌਰ ੩ ਨਵੰਬਰ ੧੯੪੬।

ਲਿਆਕਤ ਅਲੀ, ਅਬਦੁਲ ਰਬ ਨਸ਼ਤਰ ਨੇ ਨਵਾਖਲੀ ਦਾ ਦੌਰਾ ਕਰਨ ਲਈ ਗਏ, ਉਹਨਾਂ ਨੇ ਅਮਨ ਕਾਇਮ ਕਰਨ ਦੀ ਅਪੀਲ ਕੀਤੀ। ੨ ਜਨਵਰੀ ੧੯੪੭ ਨੂੰ ਮਹਾਤਮਾਂ ਗਾਂਧੀ ਨੇ ਚਾਂਦ ਪੁਰ ਤੋਂ ਨਵਾਖਲੀ ਦਾ ਦੌਰਾ ਕੀਤਾ ਅਤੇ ਲੋਕਾਂ ਨੂੰ ਅਮਨ ਦਾ ਸੰਦੇਸ਼ ਦਿਤਾ।

ਨਵਾਖਲੀ ਦੇ ਬਾਹਦ ਢਾਕੇ ਵਿਚ ਫਸਾਦ ਕਰਾਏ ਗਏ। ਨਵਾਖਲੀ ਵਿਚ ਜੋ ਤਬਾਹੀ ਹੋਈ ਉਸਦਾ ਪ੍ਰਤੀਕਰਮ ਬਿਹਾਰ ਵਿਚ ਹੋਇਆ, ਕਿਸੇ ਕਵੀ ਨੇ ਕਿਹਾ ਹੈ:-

ਅਤਿ ਸੋਂ ਰਗੜ ਕਰੇ ਜੇ ਕੋਈ,
ਅਗਨਿ ਪ੍ਰਗਟ ਚੰਦਨ ਤੇ ਹੋਈ।

ਬਿਹਾਰ ਵਿਚ ਇਹੀ ਗਲ ਹੋਈ। ਲੋਕਾਂ ਨੇ ਮੁਸਲਮਾਨਾਂ ਨੂੰ ਮਾਰਨਾ ਸ਼ੁਰੂ ਕੀਤਾ। ਪੂਰਬੀ ਬੰਗਾਲ ਵਿਚ ਮੁਸਲਿਮ ਲੀਗ ਨੇ ਫਸਾਦ ਨੂੰ ਰੋਕਣ ਲਈ ਕੋਈ ਜਤਨ ਨਹੀਂ ਕੀਤਾ ਪਰ ਬਿਹਾਰ ਵਿਚ ਫਸਾਦਾਂ ਨੂੰ ਰੋਕਣ ਲਈ ੬ ਨਵੰਬਰ ੧੯੪੬ ਨੂੰ ਮਹਾਤਮਾਂ ਗਾਂਧੀ ਨੇ ਮਰਨ ਬਰਤ ਰਖਣ ਦਾ ਐਲਾਨ ਕੀਤਾ। ਪੰਡਤ ਜਵਾਹਰ ਲਾਲ ਨੇ ਪਟਨੇ ਦੇ ਇਕ ਜਲਸੇ ਵਿਚ ਕਿਹਾ- ਜੇ ਬਲਵਾਈ ਫਸਾਦ ਕਰਨ ਤੋਂ ਨਾਂਹ ਰੁਕੇ ਤਾਂ ਮਸ਼ੀਨ ਗੰਨਾਂ ਅਤੇ ਹਵਾਈ ਜਹਾਜ਼ਾਂ ਰਾਹੀਂ ਗੋਲੀ ਚਲਾ ਕੇ ਤਬਾਹੀ ਨੂੰ ਰੋਕਿਆ ਜਾਵੇਗਾ। ਇਕ ਥਾਂ ਫੌਜ ਨੇ ਗੋਲੀ ਚਲਾ ਕੇ ੧੦੦ ਆਦਮੀ ਮਾਰੇ ਵੀ। ਮਹਾਤਮਾਂ ਗਾਂਧੀ ਤੇ ਕੌਮੀ ਲੀਡਰਾਂ ਦੇ ਜਤਨ ਨਾਲ ਬਿਹਾਰ ਵਿਚ ਇਕ ਦੋ ਦਿਨਾਂ ਅੰਦਰ ਅਮਨ ਕਾਇਮ ਹੋ ਗਿਆ। ਬਿਹਾਰ ਵਿਚ ਮੁਸਲਮਾਨਾਂ ਨੂੰ ਮੁੜ ਆਬਾਦ ਕੀਤਾ ਗਿਆ। ਪਰ ਮੁਸਲਿਮ ਲੀਗੀਆਂ ਤੇ ਇਸ ਇਨਸਾਫ ਤੇ ਰਵਾਦਾਰੀ ਦਾ ਕੋਈ ਅਸਰ ਨਾਂਹ ਹੋਇਆ।

--:--

# ੬.

# ਹਜ਼ਾਰੇ ਦੇ ਪਿੰਡਾਂ ਦੀ ਤਬਾਹੀ

ਨਵਾਖਲੀ ਤੇ ਢਾਕੇ ਤੋਂ ਬਾਹਰ ਮੁਸਲਿਮ ਲੀਗੀਆਂ ਨੇ ਸੂਬਾ ਸਰਹੱਦ ਦੇ ਹਿੰਦੂ-ਸਿੱਖਾਂ ਨੂੰ ਤਬਾਹ ਕਰਨ ਲਈ ਪ੍ਰਚਾਰ ਸ਼ੁਰੂ ਕਰ ਦਿਤਾ। ਲੀਗੀ ਮੌਲਵੀਆਂ ਨੇ ਬਿਹਾਰ ਦੇ ਮਨ ਘੜਤ ਜ਼ੁਲਮਾਂ ਦੀਆਂ ਕਹਾਣੀਆਂ ਸੁਣਾ ਕੇ ਸਾਧਾਰਨ ਮੁਸਲਮਾਨਾਂ ਤੇ ਪਠਾਣਾਂ ਨੂੰ ਭੜਕਾਇਆ।

ਲੀਗ ਦੇ ਪ੍ਰਾਪੇਗੰਡੇ ਦਾ ਇਕ ਮਕਸਦ ਤੇ ਸਰਹਦ ਦੀ ਘਟ ਗਿਣਤੀ ਹਿੰਦੂਆਂ ਸਿਖਾਂ ਨੂੰ ਖਤਮ ਕਰਨਾ ਸੀ। ਦੂਸਰੇ ਡਾਕਟਰ ਖਾਨ ਸਾਹਿਬ ਦੀ ਕਾਂਗਰਸੀ ਵਜ਼ਾਰਤ ਦੀ ਥਾਂ ਲੀਗੀ ਵਜ਼ਾਰਤ ਕਾਇਮ ਕਰਨੀ ਅਤੇ ਮਜ਼ਹਬ ਦੀ ਆੜ ਵਿਚ ਰਾਜਨੀਤਕ ਉਦੇਸ਼ ਪੂਰਾ ਕਰਨਾ ਸੀ। ਧਰਮ ਜਾਂ ਮਜ਼ਹਬ ਈਸ਼ਵਰ ਭਗਤੀ, ਨੇਕੀ, ਪਵਿਤ੍ਰਤਾ, ਰਵਾਦਾਰੀ, ਪ੍ਰੇਮ, ਸੇਵਾ ਤੇ ਇਖਲਾਕ ਸਿਖਾਉਂਦਾ ਹੈ, ਪਰ ਹਿੰਦੁਸਤਾਨ ਵਿਚ ਮੁਸਲਿਮ ਲੀਗ ਨੇ ਰਾਜਸੀ ਤਾਕਤ ਹਾਸਲ ਕਰਨ ਲਈ ਮਜ਼ਹਬ ਨੂੰ ਫਿਰਕੇਦਾਰੀ ਦੇ ਰੂਪ ਵਿਚ ਵਰਤਿਆ, ਜਿਸਦਾ ਨਤੀਜਾ ਜ਼ੁਲਮ, ਅਤਿਆਚਾਰ ਅਤੇ ਤਬਾਹੀ ਹੋਇਆ।

ਦਸੰਬਰ ੧੯੪੬ ਦੇ ਪਹਿਲੇ ਹਫ਼ਤੇ ਵਿਚ ਐਬਟਾਬਾਦ ਦੀ ਤਹਿਸੀਲ ਮਾਨਸਿਹਰਾ ਦੇ ਪਿੰਡਾਂ ਪਰ ਹਮਲੇ ਕੀਤੇ ਗਏ।

ਚੂਨੀ ਲਾਲ ਵਲਦ ਬੋਧ ਰਾਜ ਪਿੰਡ ਮੋਹਰੀ ਵੜ ਭੈਣ ਜ਼ਿਲਾ ਹਜ਼ਾਰਾ ਨੇ ਆਪਣੇ ਬਿਆਨ ਵਿਚ ਦਸਿਆ—ਸਾਡੇ ਪਿੰਡ ਤੇ ੧-੨

ਜਨਵਰੀ ੧੯੪੭ ਨੂੰ ੧੦੦੦ ਕੜਲਾਲ ਕਬੀਲੇ ਦੇ ਆਦਮੀਆਂ ਨੇ ਹਮਲਾ ਕੀਤਾ। ਇਸਤੋਂ ਚਾਰ ਦਿਨ ਪਹਿਲੇ ਦੋ ਸਿਖ ਇਕ ਲੜਕੀ ਚੋਹੜ ਗਲੀ ਦੇ ਪਾਸ ਮਾਰੀ ਗਈ ਸੀ। ਸਿਖਾਂ ਨੇ ਥਾਣੇ ਵਿਚ ਰਪੋਟ ਕੀਤੀ ਪਰ ਕੋਈ ਸੁਣਾਈ ਨਾਂਹ ਹੋਈ। ਹਮਲੇ ਤੋਂ ਦੋ ਦਿਨ ਪਹਿਲੇ ਮੁਸਲਮਾਨ ਸਾਡੇ ਪਿੰਡ ਆਏ ਪਰ ਵਾਪਸ ਚਲੇ ਗਏ। ਅਗਲੇ ਦਿਨ ਸਵੇਰੇ ੯ ਵਜੇ ਇਲਾਕੇ ਦੇ ਮੁਖੀਆਂ ਦਾ ਇਕੱਠ ਹੋਇਆ। ਜਿਸ ਵਿਚ ਮੁਸਲਮਾਨਾਂ ਨੇ ਭਰੋਸਾ ਦਿਵਾਇਆ ਕਿ ਕੋਈ ਆਦਮੀ ਮੋਹਰੀ ਪਰ ਹਮਲਾ ਨਹੀਂ ਕਰੇਗਾ। ਪਰ ਇਹ ਇਕ ਚਾਲ ਸੀ। ਦੂਜੇ ਦਿਨ ੧੨ ਵਜੇ ਚਾਰ ਹਜ਼ਾਰ ਮੁਸਲਮਾਨਾਂ ਨੇ ਸਨੱਧ ਬਧ ਹੋ ਕੇ ਸਾਡੇ ਪਿੰਡ ਤੇ ਹਮਲਾ ਕਰ ਦਿਤਾ। ਸਰਹੱਦੀ ਪੁਲੀਸ ਵੀ ਉਹਨਾਂ ਦੇ ਨਾਲ ਸੀ। ਪਿੰਡ ਦੇ ਸਿਖ ਗੁਰਦਵਾਰੇ ਵਿਚ ਇਕਠੇ ਹੋ ਗਏ। ਪੁਲੀਸ ਨੇ ਪਹਾੜੀ ਤੇ ਚੜ੍ਹ ਕੇ ਉਹਨਾਂ ਤੇ ਫਾਇਰ ਕਰਨੇ ਸ਼ੁਰੂ ਕਰ ਦਿਤੇ। ਉਸ ਵਕਤ ਬਰਫ ਪੈ ਰਹੀ ਸੀ। ਅਸੀਂ ਹਮਲਾਵਰਾਂ ਦਾ ਸਖਤ ਮੁਕਾਬਲਾ ਕੀਤਾ। ਇਸ ਵਿਚ ਸਾਡੇ ੬ ਆਦਮੀ ਮਾਰੇ ਗਏ। ਜਿਨ੍ਹਾਂ ਵਿਚੋਂ ਤਿੰਨ ਸਿੰਘ ਅਤੇ ਤਿੰਨ ਹਿੰਦੂ-ਸੁੰਦਰ ਦਾਸ, ਹੀਰਾ ਨੰਦ ਅਤੇ ਤੀਸਰਾ ਸੁੰਦਰ ਦਾਸ। ਹਮਲਾਵਰਾਂ ਨੇ ਸਾਰਾ ਪਿੰਡ ਸਾੜ ਦਿਤਾ। ਮੋਹਰੀ ਵੜਭੈਣ ਵਿਚ ਹਿੰਦੂਆਂ ਸਿਖਾਂ ਦੀ ਕੁਲ ਆਬਾਦੀ ੪੦੦ ਮਨੁਖਾਂ ਦੀ ਸੀ। ੩ ਬਜੇ ਦੁਪਹਿਰ ਦੇ ਇਹ ਅਫਵਾਹ ਫੈਲ ਗਈ ਕਿ ਗੋਰਾ ਫੌਜ ਆ ਰਹੀ ਹੈ, ਇਸ ਪਰ ਹਮਲਾਵਰ ਨਠ ਗਏ। ਜਾਂਦੀ ਵੇਰ ਉਨ੍ਹਾਂ ਨੇ ਗੁਰਦਵਾਰੇ ਨੂੰ ਅੱਗ ਲਾ ਦਿੱਤੀ।

ਅਸੀਂ ਅਧੀ ਰਾਤ ਨੂੰ ਬਾਲ ਬਚਿਆਂ ਸਮੇਤ ਨਿਕਲ ਕੇ ਪਹਾੜ ਦੇ ਪਿੰਡ ਚਮਣਕਾ ਵਿਚ ਚਲੇ ਗਏ। ਇਸ ਪਿੰਡ ਵਿਚ ਇਕ ਹਿੰਦੂ ਦੀ ਦੁਕਾਨ ਸੀ। ਚਮਣਕੇ ਦੇ ਪਠਾਣਾਂ ਨੇ ਪੀੜਤਾਂ ਨਾਲ ਬਹੁਤ ਚੰਗਾ ਵਰਤਾਉ ਕੀਤਾ। ਸਾਨੂੰ ਚਾਹ ਗੁੜ ਆਦਿਕ ਦਿਤਾ।

ਇਸੇ ਰਾਤ ਅਸੀਂ ਹਵੇਲੀਆਂ ਪੁਜ ਗਏ* ।

੨੯ ਦਸੰਬਰ ੧੯੪੬ ਦੀ ਰਾਤ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਹਵੇਲੀਆਂ (ਹਜ਼ਾਰਾ) ਤੇ ਹਮਲਾ ਕੀਤਾ । ਹਵੇਲੀਆਂ ਦੇ ਹਿੰਦੂ-ਸਿਖਾਂ ਨੇ ਮਕਾਨਾਂ ਦੇ ਮੋਰਚਿਆਂ ਵਿਚ ਬੈਠ ਕੇ ਮੁਕਾਬਲਾ ਕੀਤਾ। ਇਸ ਕਰਕੇ ਮੁਸਲਮਾਨ ਲੁਟ ਮਾਰ ਕਰਨ ਵਿਚ ਸਫਲ ਨਾਂਹ ਹੋਏ। ਕੁਝ ਫੌਜ ਐਬਟਾਬਾਦ ਤੋਂ ਆ ਰਹੀ ਸੀ, ਉਹ ਹਵੇਲੀਆਂ ਤੋਂ ਲੰਘੀ, ਹਮਲਾਵਰ ਉਸ ਨੂੰ ਦੇਖ ਕੇ ਨਠ ਗਏ, ਜਿਸ ਕਰ ਕੇ ਹਵੇਲੀਆਂ ਦਾ ਬਚਾ ਹੋ ਗਿਆ। ਬਾਰਡਰ ਪੁਲੀਸ ਤਮਾਸ਼ਾ ਵੇਖਦੀ ਰਹੀ, ਉਸ ਨੇ ਕੋਈ ਬਚਾ ਨਾਂਹ ਕੀਤਾ। ੩੦ ਦਿਸੰਬਰ ਨੂੰ ੧੦੦੦ ਹਿੰਦੂ ਸਿਖ ਹਵੇਲੀਆਂ ਵਿਚੋਂ ਉਠ ਕੇ ਪੰਜੇ ਸਾਹਿਬ ਆ ਗਏ। ਇਹਨਾਂ ਵਿਚ ਇਸਤਰੀਆਂ ਬਚੇ ਤੇ ਬੁਢੇ ਸਾਰੇ ਸ਼ਾਮਲ ਸਨ।

ਜਿਲਾ ਹਜ਼ਾਰਾ ਵਿਚ ਮੁਸਲਮਾਨਾਂ ਨੇ ਇਸ ਹਮਲੇ ਵਿਚ ਸਿਖਾਂ ਦੇ ੪੨ ਪਿੰਡ ਸਾੜੇ ਅਤੇ ਲੁਟ ਲਏ, ਲੁਟੇਰੇ ਇਹਨਾਂ ਪਿੰਡਾਂ ਵਿਚੋਂ ਮਾਲ ਡੰਗਰ ਲੈ ਗਏ। ੧੫੦ ਮਰਦ ਇਸਤਰੀਆਂ ਤੇ ਬਚੇ ਕਤਲ ਕੀਤ ਗਏ। ਬਚੇ ਹੋਏ ਆਦਮੀ ਨਠ ਭਜ ਕੇ ਪੰਜੇ ਸਾਹਿਬ ਪਹੁੰਚੇ। ਇਹਨਾਂ ਪਾਸ ਤਨ ਢਕਣ ਲਈ ਕਪੜੇ ਸਨ।

ਬਾਰਡਰ ਪੁਲੀਸ ਸਾਰੀ ਮੁਸਲਮਾਨ ਸੀ। ਉਸ ਨੇ ਹਿੰਦੂਆਂ ਸਿਖਾਂ ਦਾ ਕੋਈ ਬਚਾਉ ਨਹੀਂ ਕੀਤਾ। ਪੁਲੀਸ ਨੇ ਉਹਨਾਂ ਪਾਸੋਂ ਹਜਾਰਾਂ ਰੁਪੈ ਰਾਖੀ ਕਰਨ ਦੇ ਬਹਾਨੇ ਵੰਡੀ ਲਏ, ਪਰ ਅਵਲ ਤੇ ਹਮਲੇ ਸਮੇਂ ਪੁਲੀਸ ਖਿਸਕ ਜਾਂਦੀ ਰਹੀ। ਬਹੁਤੀ ਵੇਰ ਹਮਲਾ-ਵਰਾਂ ਨਾਲ ਹੋ ਕੇ ਲੁਟ ਮਾਰ ਤੇ ਕਤਲਾਮ ਵਿਚ ਵਧ ਚੜ੍ਹ ਕੇ ਹਿਸਾ ਲੈਂਦੀ ਰਹੀ। ਲੁਟੇਰਿਆਂ ਦਾ ਕੋਈ ਆਦਮੀ ਬਾਰਡਰ ਪੁਲੀਸ ਦੀ ਗੋਲੀ ਨਾਲ ਨਹੀਂ ਮਰਿਆ। ਸਗੋਂ ਕਈ ਵੇਰ ਪੁਲੀਸ ਬਚਾਉ

---

*ਇਹ ਬਿਆਨ ਅਸੀਂ ਚੂਨੀਲਾਲ ਪਾਸੋਂ ੭-੭-੪੭ ਨੂੰ ਪਟਿਆਲੇ ਵਿਚ ਲਿਖਿਆ। (ਪ. ਸ.)

ਲਈ ਮੁਕਾਬਲਾ ਕਰਦੇ ਹਿੰਦੂਆਂ ਸਿਖਾਂ ਨੂੰ ਗੋਲੀਆਂ ਮਾਰਦੀ ਰਹੀ। ਕਈ ਆਦਮੀਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਹਜ਼ਾਰੇ ਦੇ ਇਲਾਕੇ ਵਿਚੋਂ ੫ ਜਨਵਰੀ ੧੯੪੭ ਨੂੰ ੪੦੦੦ ਹਿੰਦੂ ਸਿਖ ਉਜੜ ਕੇ ਗੁ: ਪੰਜਾ ਸਾਹਬ ਪਹੁੰਚ ਗਏ।

ਬਹੁਤ ਸਾਰੇ ਪੀੜਤ ਰਾਵਲ ਪਿੰਡੀ ਆ ਗਏ।

ਜਨਵਰੀ ੧੯੪੭ ਵਿੱਚ ਗੌਰਮਿੰਟ ਨੇ ਕਾਬੂਲ ਕੈਂਪ ਜਾਰੀ ਕੀਤਾ। ਇਸ ਕੈਂਪ ਵਿਚੋਂ ੨੧-੪-੪੭ ਨੂੰ ਮਲਾਹ ਦੇ ਸ੍ਰ: ਰਾਜਾ ਸਿੰਘ, ਬਲਦੇਵ ਸਿੰਘ, ਸਰਦੂਲ ਸਿੰਘ, ਕਾਕਾ ਸਿੰਘ ਆਦਿਕ ੬ ਮੁਖੀ ਸਿੰਘਾਂ ਨੇ ਇਕ ਦਰਖਾਸਤ ਗਵਰਨਰ ਸਰਹੱਦ, ਡੀ. ਸੀ. ਹਜ਼ਾਰਾ ਅਤੇ ਕੇਂਦਰੀ ਅਸੈਂਬਲੀ ਦੇ ਮੈਂਬਰਾਂ ਦੇ ਨਾਮ ਭੇਜੀ; ਜਿਸ ਵਿਚ ਦਸਿਆ ਗਿਆ ਕਿ ਸਾਡੇ ੧੧੬ ਆਦਮੀ ਫਲਾਣੇ ਫਲਾਣੇ ਮੁਸਲਮਾਨ ਨੇ ਮਾਰੇ ਹਨ। ਇਹ ਤਬਾਹੀ ੨-੩ ਜਨਵਰੀ ੧੯੪੭ ਨੂੰ ਹੋਈ ਹੈ। ਮਹਾਰਾਜਾ ਸਾਹਿਬ ਪਟਿਆਲਾ ਨੇ ਹਜ਼ਾਰੇ ਦੇ ਕਈ ਪਿੰਡਾਂ ਦੇ ਹਿੰਦੂ-ਸਿਖਾਂ ਨੂੰ ਆਪਣੀ ਰਿਆਸਤ ਵਿਚ ਆਬਾਦ ਕੀਤਾ।

ਜਥੇਦਾਰ ਮੋਹਣ ਸਿੰਘ ਜੀ ਪ੍ਰਧਾਨ ਸ਼ਰੋਮਣੀ ਗੁ: ਪ੍ਰ: ਕਮੇਟੀ ਨੇ ਵਖੋ ਵਖ ਕੈਂਪਾਂ ਵਿਚ ਹਜ਼ਾਰੇ ਦੇ ਦੁਖੀਆਂ ਦੀ ਹਾਲਤ ਵੇਖਣ ਤੋਂ ਉਪਰੰਤ ਇਹ ਬਿਆਨ ਦਿਤਾ—

੧. ਜ਼ਿਲਾ ਹਜ਼ਾਰਾ, ਦਰਿਆ ਸਿੰਧ ਤੋਂ ਇਸ ਪਾਸੇ ਵਾਕਿਆ ਹੈ, ਇਹ ਇਕ ਪਾਸੇ ਕੈਮਲਪੁਰ ਤੇ ਰਾਵਲ ਪਿੰਡੀ ਦੇ ਜ਼ਿਲਿਆਂ ਨਾਲ ਮਿਲਦਾ ਹੈ ਤੇ ਦੂਜੇ ਪਾਸੇ ਕੁਝ ਕਬਾਇਲੀ ਇਲਾਕੇ ਤੇ ਕਸ਼ਮੀਰ ਰਿਆਸਤ ਨਾਲ। ਇਸ ਦੀਆਂ ਤਿੰਨ ਤਸੀਲਾਂ ਹਨ— ਐਬਟਾਬਾਦ, ਮਾਨਸਿਹਰਾ ਤੇ ਹਰੀਪੁਰ।

੨. ਤਹਿਸੀਲ ਐਬਟਾਬਾਦ ਵਿਚ ਹੀ ਵਧੇਰੇ ਕਰਕੇ ਉਹ ਭਾਰੀ ਗੜਬੜ ਤੇ ਖੂਨ ਖਰਾਬਾ ਹੋਇਆ ਹੈ ਜਿਸ ਦੀ ਮਿਸਾਲ ਨਹੀਂ ਮਿਲਦੀ। ਇਥੇ ਮੁਸਲਮਾਨਾਂ ਦੀ ਆਬਾਦੀ ੯੭.੩੬ ਫੀ

ਸਦੀ ਹੈ ਜੋ ਕਿ ਵਧੇਰੇ ਕਰ ਕੇ ਕਰਾਲੇ ਕਬੀਲੇ ਨਾਲ ਸਬੰਧਤ ਹੈ। ਸਿਖ ੧.੦੮ ਫੀ ਸਦੀ ਤੇ ਹਿੰਦੂ ੧੦.੬੯ ਫੀ ਸਦੀ ਹਨ । ਇਸ ਤਹਿਸੀਲ ਨਾਲ ਕੋਈ ਕਬਾਇਲੀ ਇਲਾਕਾ ਨਹੀਂ ਲਗਦਾ। ਇਹ ਗਲਤ ਹੈ ਕਿ ਇਸ ਤਹਿਸੀਲ ਵਿਚ ਜੋ ਗੜ ਬੜ ਹੋਈ ਉਸਦਾ ਕਬਾਇਲੀਆਂ ਨਾਲ ਕੋਈ ਸਬੰਧ ਹੈ।

੩. ਕਬਾਇਲੀ ਲੋਕਾਂ ਨੇ ਕੇਵਲ ਦੋ ਹਮਲੇ ਦਸੰਬਰ ਦੇ ਪਹਿਲੇ ਹਫਤੇ ਤਹਿਸੀਲ ਮਾਨਸਹਿਰਾ ਵਿਚ ਉਗੀ ਤੇ ਬਟਲ ਪਰ ਕੀਤੇ। ਇਹ ਵੀ ਸਥਾਨਕ ਲੋਕਾਂ ਦੀ ਚੁਕ ਨਾਲ ਹੋਏ।

੪. ਤਹਿਸੀਲ ਐਬਟਾਬਾਦ ਵਿਚ ਜੋ ਖੂੰਨ ਖਰਾਬਾ ਤੇ ਲੁਟ-ਮਾਰ ਹੋਈ, ਉਹ ਮੁਸਲਮਾਨਾਂ ਦੇ ਫਿਰਕੂ ਜਨੂਨ ਦਾ ਨਤੀਜਾ ਸੀ, ਜਿਸ ਨੂੰ ਬਿਹਾਰ ਦੀ ਦੁਰਘਟਨਾ ਦੇ ਵਲੋਂ ਤੋਂ ਹਵਾ ਦਿਤੀ ਜਾ ਰਹੀ ਸੀ। ਇਸ ਦਾ ਅਰੰਭ ੨੬ ਦਸੰਬਰ ਨੂੰ ਹੋਇਆ ਜਦ ਦੋ ਸਿਖ ਨੌਜਵਾਨਾਂ ਤੇ ਇਕ ਸਿੱਖ ਲੜਕੀ ਨੂੰ ਮੋਹਰੀ ਵੱਡ ਭੈਣ ਨੂੰ ਜਾਂਦਿਆਂ ਕਤਲ ਕੀਤਾ ਗਿਆ।

੫. ਇਸ ਹਾਦਸੇ ਨੇ ਇਲਾਕੇ ਦੇ ਮੁਸਲਮਾਨਾਂ ਦੇ ਹੌਂਸਲੇ ਵਧਾ ਦਿਤੇ, ਜਿਹਨਾਂ ਤੋਂ ਜਾਪਦਾ ਹੈ ਕਿ ਇਕ ਬਾਕਾਇਦਾ ਬਣਾਈ ਹੋਈ ਸਕੀਮ ਅਨੁਸਾਰ ਹਜ਼ਾਰਾਂ ਦੀ ਗਿਣਤੀ ਵਿਚ ਇਕੱਠਿਆਂ ਹੋ ਕੇ ੧ ਜਨਵਰੀ ਤੇ ੫ ਜਨਵਰੀ ਦੇ ਵਿਚਕਾਰ ਬਹੁਤ ਸਾਰੇ ਪਿੰਡਾਂ ਪਰ ਹਮਲੇ ਕੀਤੇ । ਇਹਨਾਂ ਹਮਲਾਆਵਰਾਂ ਨੇ ਆਪਣੇ ਗਰੀਬ ਮਾਸੂਮ ਤੇ ਖਿੰਡੇ ਪੁੰਡੇ ਗਵਾਂਢੀਆਂ ਉਤੇ ਜੋ ਜ਼ੁਲਮ ਢਾਏ, ਉਹ ਬੇਮਿਸਾਲ ਹਨ, ਇਹਨਾਂ ਵਿਚ ਘਟ-ਗਿਣਤੀ ਕੌਮਾਂ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ।

੬. ਪੇਂਡੂ ਇਲਾਕੇ ਦੇ ਸਿਖ ਆਮ ਕਰਕੇ ਜ਼ਮੀਨਾਂ ਦੇ ਮਾਲਕ ਤੇ ਕਾਸ਼ਤਕਾਰ ਹਨ । ਵਧੇਰੇ ਨੁਕਸਾਨ ਇਹਨਾਂ ਦਾ ਹੀ ਹੋਇਆ ਹੈ। ਉਹਨਾ ਦੇ ਨਾ ਸਿਰਫ ਘਰ ਘਾਟ ਲੁਟੇ ਗਏ ਹਨ,

ਸਗੋਂ ਉਹ ਉਸ ਹਰ ਚੀਜ਼ ਤੋਂ ਵਿਰਵੇਂ ਕੀਤੇ ਗਏ, ਜਿਸ ਨੂੰ ਉਹ ਆਪਣੀ ਆਖ ਸਕਦੇ ਸਨ।

੭. ਪਿੰਡਾਂ ਵਿਚੋਂ ਬਵਾਸ, ਲੋਰਾ, ਨਾਰਾ ਤੇ ਬਕੋਟ ਅਦਿ ਪਿੰਡਾਂ ਦਾ ਭਾਰੀ ਨੁਕਸਾਨ ਹੋਇਆ, ਜਿਥੇ ਗੁਰਦੁਆਰੇ ਲੁਟੇ ਤੇ ਸਾੜੇ ਗਏ ਅਤੇ ਘਰ ਪੂਰੀ ਤਰ੍ਹਾਂ ਲੁਟ ਪੁਟ ਕੇ ਸਾੜ ਕੇ ਸਵਾਹ ਕਰ ਦਿਤੇ ਗਏ। ਮਾਲੀ ਨੁਕਸਾਨ ਕਈ ਲੱਖ ਦਾ ਹੋਇਆ ਹੈ। ਮੋਹੜੀ, ਧਨਕ, ਅਖ਼ਰੋਟਾ, ਧਗੜੀ, ਬੜਿਆਰ, ਝਾਂਸਾ, ਭਾਟਾ ਆਦਿ ਪਿੰਡਾਂ ਵਿਚ ਜੋ ਜਾਨੀ ਨੁਕਸਾਨ ਹੋਇਆ, ਜਿਸਦੀ ਹੁਣ ਤਕ ਤਸਦੀਕ ਕੀਤੀ ਗਈ ਹੈ, ਉਹ ੧੫੦ ਹੈ। ਇਹਨਾਂ ਵਿਚ ਕੁਝ ਉਹ ਸਜਣ ਵੀ ਹਨ, ਜਿਹਨਾਂ ਦਾ ਕੁਝ ਪਤਾ ਨਹੀਂ ਲਗਦਾ।

੮. ਇਕੱਲੇ ਪਿੰਡ ਭਾਟਾ ਵਿਚ ੯੯ ਜਾਨਾਂ ਦਾ ਨੁਕਸਾਨ ਹੋਇਆ। ਇਹਨਾਂ ਵਿਚੋਂ ਬਹੁਤੇ ਮੁਸਲਮਾਨਾਂ ਦੇ ਹਥੋਂ ਅੱਗ ਵਿਚ ਹੀ ਸਾੜੇ ਗਏ।

੯. ਮੇਰੀ ਹਾਜ਼ਰੀ ਵਿਚ ਇਸ ਪਿੰਡ ਦੇ ਰਾਜਾ ਸਿੰਘ ਨੇ, ਕਾਕੂਲ ਦੇ ਸਰਨਾਗਤ ਕੈਂਪ ਵਿਚ ਗਵਰਨਰ ਸਰਹੱਦ ਨੂੰ ਉਥੇ ਆਉਣ ਪਰ ਦਸਿਆ ਕਿ ਉਸਦੇ ਟੱਬਰ ਦੇ ੨੭ ਜੀਅ ਪਿੰਡ ਪਰ ਹਮਲੇ ਵਿਚ ਮਾਰੇ ਗਏ। ਇਹਨਾਂ ਵਿਚ ਉਸਦੀ ਮਾਂ, ਸੁਪਤਨੀ, ਤਿੰਨ ਭਰਾ ਤੇ ਉਹਨਾਂ ਦੀਆਂ ਸੁਪਤਨੀਆਂ ਅਤੇ ੧੯ ਬਚੇ ਸ਼ਾਮਲ ਸਨ। ਉਸ ਦੇ ਟੱਬਰ ਦਾ ਕੇਵਲ ਇਕ ਜੀਅ ( ਉਸਦਾ ਭਤੀਜਾ ) ਬਚ ਸਕਿਆ, ਕਿਉਂਕਿ ਉਹ ਕਿਤੇ ਬਾਹਰ ਨੌਕਰ ਸੀ। ਰਾਜਾ ਸਿੰਘ ਆਪ ਵੀ ਇਸ ਲਈ ਬਚ ਗਿਆ ਕਿ ਉਹ ਹੋਣ ਵਾਲੇ ਹਮਲੇ ਬਾਰੇ ਕੋਲ ਦੇ ਥਾਣੇ ਨੂੰ ਇਤਲਾਹ ਦੇਣ ਲਈ ਗਿਆ ਹੋਇਆ ਸੀ ਤੇ ਪਿਛੋਂ ਹਮਲਾ ਹੋ ਗਿਆ। ਉਸ ਨੇ ਇਹ ਸਾਰਾ ਖ਼ੂਨੀ-ਨਾਟਕ ਪਿੰਡ ਦੇ ਬਾਹਰੋਂ ਵੇਖਿਆ।

੧੦. ਇਸੇ ਪਿੰਡ ਦੀ ਇਕ ਸਿੱਖ ਤੀਵੀਂ ਸੁਰਤੀ ਨੇ

ਗਵਰਨਰ ਸਾਹਿਬ ਨੂੰ ਆਪਣੇ ਪਤੀ ਤੇ ਲੜਕੀ ਦੇ ਕਤਲ ਦੀ ਕਹਾਣੀ ਰੋ ਰੋ ਕੇ ਸੁਣਾਈ ਤੇ ਦਸਿਆ ਕਿ ਕਿਵੇਂ ਉਸਨੇ ਆਪਣੀ ਜਾਨ ਮੁਸਲਮਾਨ ਬਣਨਾ ਮੰਨ ਕੇ ਬਚਾਈ, ਸੁਰਤੀ ਦੀ ਦਰਾਣੀ ਮੈਨਾ ਨੇ ਮੁਸਲਮਾਨ ਬਣਨ ਤੋਂ ਇਨਕਾਰ ਕਰ ਦਿਤਾ ਤੇ ਆਪਣੇ ਦੋ ਬਚਿਆਂ ਸਮੇਤ ਅੱਗ ਵਿਚ ਛਾਲ ਮਾਰ ਕੇ ਜਾਨ ਦੇ ਦਿਤੀ।

੧੧. ਬਹੁਤ ਸਾਰੇ ਪਿੰਡਾਂ ਵਿਚੋਂ ਲੁਟ ਮਾਰ, ਅੱਗ ਲਾਉਣ, ਜ਼ਬਰਦਸਤੀ ਧਰਮ ਦੀ ਤਬਦੀਲੀ ਤੇ ਉਧਾਲਿਆਂ ਦੀਆਂ ਖਬਰਾਂ ਆਈਆਂ ਹਨ। ਭੁਲਗਰਾਮ ਤੇ ਪੀਰ ਕੋਟ ਵਿਚ ਜਬਰਨ ਹਿੰਦੂ ਸਿਖਾਂ ਨੂੰ ਧਰਮ ਬਦਲਣ ਪਰ ਮਜ਼ਬੂਰ ਕੀਤਾ ਗਿਆ। ਇਹ ਗੱਲਾਂ ਦਸਦੀਆਂ ਹਨ ਕਿ ਇਹ ਹਮਲੇ ਕਿਸੇ ਸਕੀਮ ਦਾ ਨਤੀਜਾ ਸਨ। ਕਾਕੂਲ ਕੈਂਪ ਦੇ ਸ਼ਰਨਾਗਤਾਂ ਨੇ ਗਵਰਨਰ ਸਾਹਿਬ ਨੂੰ ਦਸਿਆ ਕਿ ਉਨ੍ਹਾਂ ਨੇ ਡਿਪਟੀ ਕਮਿਸ਼ਨਰ ਨੂੰ ਪਹਿਲਾਂ ਹੀ ਇਸ ਖਤਰੇ ਤੋਂ ਜਾਣੂ ਕਰ ਦਿਤਾ ਸੀ, ਪਰ ਉਹ ਭਰੋਸਾ ਦਿੰਦੇ ਰਹੇ ਕਿ ਉਨ੍ਹਾਂ ਨੇ ਇਲਾਕੇ ਦੇ ਮੁਸਲਮਾਨਾਂ ਨੂੰ ਸੱਦ ਕੇ ਤਸੱਲੀ ਕਰ ਲਈ ਹੈ, ਕੋਈ ਗੜ ਬੜ ਨਹੀਂ ਹੋਵੇਗੀ। ਜਾਪਦਾ ਹੈ ਕਿ ਮੁਸਲਮਾਨ ਇਕ ਪਾਸੇ ਅਫਸਰਾਂ ਨੂੰ ਤਸੱਲੀ ਦਿਵਾਉਂਦੇ ਰਹੇ ਤੇ ਦੂਜੇ ਪਾਸੇ ਹਮਲੇ ਦੀ ਤਿਆਰੀ ਕਰਦੇ ਰਹੇ। ਜੇ ਸਮੇਂ ਸਿਰ ਅਧਿਕਾਰੀਆਂ ਨੇ ਕਾਰਵਾਈ ਕੀਤੀ ਹੁੰਦੀ ਤਾਂ ਇਤਨੇ ਭਿਆਨਕ ਨਤੀਜੇ ਨਾ ਨਿਕਲਦੇ।

੧੦. ਹੁਣ ਹਾਲਤ ਇਹ ਹੈ ਕਿ ਇਸ ਤਹਿਸੀਲ ਦੀ ਸਾਰੀ ਹਿੰਦੂ ਸਿਖ ਆਬਾਦੀ ਨੇ ਆਪਣੇ ਘਰ ਬਾਰ ਛਡ ਕੇ ਪੰਜਾ ਸਾਹਿਬ, ਕਾਕੂਲ (ਐਬਟਾ ਬਾਦ) ਰਾਵਲਪਿੰਡੀ, ਤੇ ਮੁਜ਼ਫਰਾਬਾਦਿ, (ਕਸ਼ਮੀਰ) ਵਿਚ ਪਨਾਹ ਲਈ ਹੋਈ ਹੈ।

ਹੁਣ ਇਹ ਸਾਰੀ ਆਬਾਦੀ ਉਜੜ ਕੇ ਆ ਗਈ ਹੈ।

------

7.

# ਪੰਜਾਬ ਵਿਚ ਗੜ ਬੜ

ਪਜਾਬ ਵਿਚ ਮੇਜਰ ਖਿਜ਼ਰ ਹਯਾਤ ਦੀ ਮਿਲੀ ਜੁਲੀ ਵਜ਼ਾਰਤ ਸੀ। ਇਸ ਵਿਚ ਕਾਂਗਰਸ ਤੇ ਸਿਖ ਸ਼ਾਮਲ ਸਨ। ਮੁਸਲਿਮ ਲੀਗ ਇਸ ਨੂੰ ਤੋੜਨ ਲਈ ਯਤਨ ਕਰ ਰਹੀ ਸੀ। ਪਰ ਉਸ ਦੀ ਬਹੁ-ਸੰਮਤੀ ਨਹੀਂ ਸੀ ਬਣਦੀ। ਜਨਵਰੀ ੧੯੪੭ ਵਿਚ ਖਿਜ਼ਰ ਵਜ਼ਾਰਤ ਨੂੰ ਤੋੜਨ ਲਈ ਲੀਗ ਨੇ ਸਿਵਲ ਨਾ ਫੁਰਮਾਨੀ ਸ਼ੁਰੂ ਕੀਤੀ। ਜੋ ੩੪ ਦਿਨ ਜਾਰੀ ਰਹੀ। ਲੀਗੀਆਂ ਨੇ ਕਾਨੂੰਨ ਭੰਗ ਕਰਨ ਲਈ ਜਲਸੇ ਕੀਤੇ, ਜਲੂਸ ਕਢੇ, ਗੱਡੀਆਂ ਰੋਕੀਆਂ, ਕਈ ਥਾਈਂ ਸਰਕਾਰੀ ਇਮਾਰਤਾਂ ਤੇ ਲੀਗੀ ਝੰਡੇ ਝੁਲਾਏ। ਅੰਮ੍ਰਿਤਸਰ ਕੋਤਵਾਲੀ ਅੰਦਰ ਜਾ ਕੇ ਖੱਪ ਪਾਈ। ਮਿ: ਰਾਬਿੰਨਸਨ ਸੁਪ੍ਰੰਡੰਟ ਪੁਲੀਸ ਨੂੰ ਸੈਂਡੋ ਥਾਣੇਦਾਰ ਦੇ ਮੁੰਡੇ ਨੇ ਡਾਂਗ ਮਾਰੀ, ਜਿਸ ਨਾਲ ਉਹ ਜ਼ਖਮੀ ਹੋ ਗਿਆ। ਗੌਰਮਿੰਟ ਸਖਤੀ ਨਹੀਂ ਕਰ ਰਹੀ ਸੀ। ਜਾਪਦਾ ਇਉਂ ਸੀ ਕਿ ਸਰ ਈਵਨ ਜੰਕਨਜ਼ ਗਵਰਨਰ ਪੰਜਾਬ ਲੀਗੀ ਐਜੀਟੇਸ਼ਨ ਨੂੰ ਸ਼ਹਿ ਦੇ ਰਿਹਾ ਸੀ। ਜਦ ਤੀਕ ਜੰਗ ਜਾਰੀ ਰਿਹਾ, ਅੰਗਰੇਜ਼ ਨੂੰ ਪੰਜਾਬ ਵਿਚੋਂ ਭਰਤੀ ਦੀ ਲੋੜ ਸੀ, ਕੋਈ ਤਹਿਰੀਕ ਦਲਣ ਨਹੀਂ ਦਿਤੀ ਗਈ। ਬਾਅਦ ਵਿਚ ਪਾਕਿਸਤਾਨ ਬਨਾਉਣਾ ਸੀ, ਇਸ ਲਈ ਲੀਗ ਦੀ ਨਾਜ਼ ਬਰਦਾਰੀ ਕੀਤੀ ਗਈ।

ਇਸ ਅੰਦੋਲਨ ਵਿਚ ਇਸਲਾਮੀਆ ਕਾਲਜ ਲਾਹੌਰ ਅਤੇ ਅਲੀਗੜ੍ਹ ਯੂਨੀਵਰਸਟੀ ਦੇ ਵਿਦਿਆਰਥੀ, ਕਾਲਜਾਂ ਦੇ ਪ੍ਰਿੰਸੀਪਲ ਤੇ ਪ੍ਰੋਫੈਸਰ, ਬਹੁਤ ਸਾਰੇ ਸਰਕਾਰੀ ਮੁਲਾਜ਼ਮ ਤੇ ਅਫਸਰ ਕੰਮ

ਕਰਦੇ ਸਨ। ਇਸ ਦਾ ਬਾਹਰ-ਮੁਖੀ ਮਕਸਦ ਖਿਜ਼ਰ ਵਜ਼ਾਰਤ ਤੋੜਨਾ ਸੀ ਪਰ ਅੰਦਰ ਖਾਨੇ ਮੁਸਲਮਾਨਾਂ ਨੂੰ ਜਥੇਬੰਦ ਕਰ ਕੇ, ਪੰਜਾਬ ਉਤੇ ਪਾਕਿਸਤਾਨੀ ਰਾਜ ਕਾਇਮ ਕਰਨਾ ਸੀ।

ਲਾਹੌਰ ਵਿਚ ਪੁਲੀਸ ਦੇ ਤਲਾਸ਼ੀ ਲੈਣ ਪਰ ਮੁਸਲਮਾਨ ਵਿਦਿਆਰਥੀਆਂ ਪਾਸੋਂ ਸੈਂਕੜੇ ਲੋਹੇ ਦੀਆਂ ਟੋਪੀਆਂ ਤੇ ਹੋਰ ਕਈ ਇਤਰਾਜ਼ ਯੋਗ ਚੀਜ਼ਾਂ ਮਿਲੀਆਂ। ੨੬ ਫਰਵਰੀ ੧੯੪੭ ਨੂੰ ਲੀਗ ਤੇ ਗੌਰਮਿੰਟ ਵਿਚਕਾਰ ਸਮਝੌਤਾ ਹੋ ਗਿਆ। ਗ੍ਰਿਫਤਾਰ ਕੀਤੇ ਹੋਏ ਲੀਗੀ ਰਿਹਾ ਕੀਤੇ ਗਏ। ਅੰਦੋਲਨ ਬੰਦ ਕੀਤਾ ਗਿਆ।

**ਖਿਜ਼ਰ ਦਾ ਅਸਤੀਫਾ**—੨–੩ ਮਾਰਚ ੧੯੪੭ ਨੂੰ ਰਾਤ ਦੇ ਦਸ ਵਜੇ ਅਚਾਨਕ ਮੇਜਰ ਖਿਜ਼ਰ ਹਯਾਤ ਨੇ ਵਜ਼ਾਰਤ ਤੋਂ ਅਸਤੀਫਾ ਦੇ ਦਿਤਾ। ਮੁਸਲਿਮ ਲੀਗੀਆਂ ਨੇ ਇਸਨੂੰ ਆਪਣੀ ਫਤਹ ਸਮਝ ਕੇ ਖੁਸ਼ੀ ਕੀਤੀ। ਇਸ ਨੂੰ ਪਾਕਿਸਤਾਨ ਦੀ ਪ੍ਰਾਪਤੀ ਲਈ ਇਕ ਕਦਮ ਸਮਝਿਆ ਗਿਆ। ਪੰਜਾਬ ਦੇ ਹਿੰਦੂ-ਸਿਖਾਂ ਵਿਚ ਇਸ ਨਾਲ ਬਹੁਤ ਨਿਰਾਸਤਾ ਪੈਦਾ ਹੋ ਗਈ।

ਲਾਹੌਰ ਵਿਚ ਕਿਸੇ ਨੂੰ ਖਿਆਲ ਨਹੀਂ ਸੀ ਕਿ ਭਿਆਨਕ ਫਸਾਦ ਹੋਣਗੇ। ੩ ਮਾਰਚ ਨੂੰ ਵਜ਼ਾਰਤ ਟੁਟਦਿਆਂ ਹੀ ਮੁਸਲਿਮ ਲੀਗੀਆਂ ਦਾ ਇਕ ਹਜੂਮ 'ਮੁਸਲਿਮ ਲੀਗ, ਜ਼ਿੰਦਾਬਾਦ', 'ਪਾਕਿਸਤਾਨ, ਜ਼ਿੰਦਾਬਾਦ' ਦੇ ਨਾਹਰੇ ਮਾਰਦਾ ਹੋਇਆ ਅਸੈਂਬਲੀ ਹਾਲ ਵਲ ਵਧਿਆ। ਮੁਸਲਮਾਨ ਵਿਦਿਆਰਥੀਆਂ ਨੇ ਅਸੈਂਬਲੀ ਹਾਲ ਤੇ ਲੀਗੀ ਝੰਡਾ ਝੁਲਾ ਦਿਤਾ। ਇਸ ਮੌਕੇ ਮਾਸਟਰ ਤਾਰਾ ਸਿੰਘ, ਜਥੇਦਾਰ ਊਧਮ ਸਿੰਘ, ਸ: ਸਵਰਨ ਸਿੰਘ ਵਜ਼ੀਰ, ਸ: ਈਸ਼ਰ ਸਿੰਘ ਮਝੈਲ ਅਤੇ ਪੰਜਾਬ ਅਸੈਂਬਲੀ ਦੇ ਸਿਖ ਮੈਂਬਰ ਬਜਟ ਸੈਸ਼ਨ ਕਟ ਕੇ ਅਸੈਂਬਲੀ ਹਾਲ ਵਿਚ ਆਏ ਹੋਏ ਸਨ। ਉਨ੍ਹਾਂ ਨੇ ਇਕਠੇ ਹੋ ਕੇ ਮੁਸਲਿਮ ਲੀਗੀਆਂ ਦੇ ਨਾਹਰਿਆਂ ਦੇ ਜੁਆਬ ਵਿਚ 'ਪਾਕਿਸਤਾਨ, ਮੁਰਦਾਬਾਦ' ਦੇ ਨਾਹਰੇ ਲਾਏ।

ਫਸਾਦ ਹੋ ਜਾਣ ਦਾ ਡਰ ਸੀ, ਪਰ ਪੁਲੀਸ ਨੇ ਮੌਕੇ ਤੇ ਪਹੁੰਚ ਕੇ ਹਜੂਮ ਨੂੰ ਖਿੰਡਾ ਪੁੰਡਾ ਦਿਤਾ। ਉਸ ਦਿਨ ਲੀਗ ਅਸੈਂਬਲੀ ਪਾਰਟੀ ਦੇ ਲੀਡਰ ਨੂੰ ਗਵਰਨਰ ਨੇ ਵਜ਼ਾਰਤ ਬਨਾਉਣ ਲਈ ਸੱਦਾ ਪੱਤ੍ਰ ਦਿਤਾ ਸੀ।

ਸਰ ਈਵਨ ਜੈਂਕਨਜ਼ ਗਵਰਨਰ ਪੰਜਾਬ ਦੀ ਮੁਸਲਿਮ ਨਵਾਜ਼ ਪਾਲਿਸੀ ਦੇ ਵਿਰੁਧ ਰੋਸ ਪ੍ਰਗਟ ਕਰਨ ਲਈ ੪ ਮਾਰਚ ਨੂੰ ਹਿੰਦੂ ਸਿਖਾਂ ਨੇ ਮੁਜ਼ਾਹਰਾ ਕੀਤਾ। ਜਿਸ ਪਰ ਪੁਲੀਸ ਨੇ ਕਈ ਥਾਂ ਲਾਠੀਚਾਰਜ ਕੀਤਾ। ਕਈ ਥਾਈਂ ਗੋਲੀਆਂ ਚਲਾਈਆਂ। ਲਾਠੀਆਂ ਨਾਲ ਸੱਠ-ਸੱਤਰ ਆਦਮੀ ਜ਼ਖਮੀ ਹੋਏ, ਇਨ੍ਹਾਂ ਵਿਚੋਂ ੧੧ ਮਿਉ ਹਸਪਤਾਲ ਵਿਚ ਦਾਖਲ ਕੀਤੇ ਗਏ। ੧੬ ਜ਼ਖਮੀ ਸਰ ਗੰਗਾਰਾਮ ਹਸਪਤਾਲ ਵਿਚ ਭੇਜੇ ਗਏ।

ਪੁਲੀਸ ਨੇ ਹਜੂਮ ਤੇ ਪੰਜ ਵੇਰ ਗੋਲੀ ਚਲਾਈ। ਪਹਿਲੀ ਵੇਰ ਕਚਹਿਰੀ ਰੋਡ ਤੇ ਗੌਰਮਿੰਟ ਕਾਲਜ ਦੇ ਸਾਹਮਣੇ। ਇਸ ਨਾਲ ਸਲੀਮ ਜਨਰਲ ਸਕਤ੍ਰ ਸਟੂਡੈਂਟ ਕਾਂਗਰਸ, ਪ੍ਰਾਣ ਨਾਥ ਰੇਖੀ, ਸ੍ਰੀ ਕ੍ਰਿਸ਼ਨ ਗੌਰਮਿੰਟ ਕਾਲਜ ਫੱਟੜ ਹੋਏ। ਦੂਸਰੀ ਵਾਰ ਗੋਲ ਬਾਗ਼ ਦੇ ਪਾਸ। ਕਾਲਜਾਂ ਦੇ ਹਿੰਦੂ ਸਿਖ ਵਿਦਿਆਰਥੀਆਂ ਨੇ ਰੋਸ ਪ੍ਰਗਟ ਕਰਨ ਲਈ ਗੋਲ ਬਾਗ਼ ਲਾਹੌਰ ਵਿਚ ਜਲਸਾ ਰਖਿਆ ਹੋਇਆ ਸੀ। ਪੁਲੀਸ ਨੇ ਬਿਨਾਂ ਖਬਰਦਾਰ ਕੀਤੇ ਵਿਦਿਆਰਥੀਆਂ ਪਰ ਗੋਲੀ ਚਲਾ ਦਿਤੀ। ਸਨਾਤਨ ਧਰਮ ਕਾਲਜ ਦਾ ਵਿਦਿਆਰਥੀ ਓਮ ਪ੍ਰਕਾਸ਼ ਤੇ ਚਾਰ ਕੁ ਹੋਰ ਮਾਰੇ ਗਏ। ਦਰਜਨ ਕੁ ਜ਼ਖਮੀ ਹੋਏ। ੬ ਵਜੇ ਸ਼ਾਮ ਦੇ ਡੀ. ਏ. ਵੀ. ਕਾਲਜ ਦਾ ਵਿਦਿਆਰਥੀ ਰਤਨ ਚੰਦ ਫੇਰਬੀਅਰ ਪੁਲੀਸ ਦੀ ਗੋਲੀ ਨਾਲ ਸ਼ਹੀਦ ਹੋਇਆ। ਚੌਂਕ ਮਤੀ ਵਿਚ ਵੀ ਹਿੰਦੂਆਂ ਮੁਸਲਮਾਨਾਂ ਦੀ ਟੱਕਰ ਹੋਈ। ਲਾਠੀਆਂ ਚਾਕੂ ਤੇ ਇੱਟਾਂ ਵਰਤੀਆਂ ਗਈਆਂ। ਇਸ ਲੜਾਈ ਵਿਚ ੮ ਆਦਮੀ ਸਖਤ ਫਟੜ ਹੋਏ। ਜਿਨ੍ਹਾਂ

ਨੂੰ ਮਿਉ ਹਸਪਤਾਲ ਪੁਚਾਇਆ ਗਿਆ। ਪੁਲੀਸ ਨੂੰ ਅਠ ਲਾਸ਼ਾਂ ਮਿਲੀਆਂ। ਇਸ ਦਿਨ ਕਈ ਥਾਈਂ ਹਮਲੇ ਹੋਏ।

(ਟ੍ਰਿਬਯੂਨ ੫ ਮਾਰਚ ੧੯੪੭)

ਭੀਮਸੈਨ ਸਚਰ ਤੇ ਸ: ਸਵਰਨ ਸਿੰਘਨੇ ਗਵਰਨਰ ਨਾਲ ਮੁਲਾਕਾਤ ਕੀਤੀ। ਮਾਲ ਰੋਡ ਤੇ ਵਿਦਿਆਰਥੀਆਂ ਦਾ ਇਕ ਜਲੂਸ 'ਪਾਕਿਸਤਾਨ ਮੁਰਦਾਬਾਦ' ਦੇ ਨਾਹਰੇ ਲਾਉਂਦਾ ਹੋਇਆ ਗਵਰਨਰ ਦੀ ਕੋਠੀ ਵਲ ਜਾ ਰਿਹਾ ਸੀ, ਉਸ ਨੂੰ ਮੁੜੀਆਂ ਨੇ ਵਾਪਸ ਕਰ ਦਿਤਾ ਇਸ ਦਿਨ ੧੩ ਆਦਮੀ ਮਰੇ ੩੦ ਜ਼ਖਮੀ ਹੋਏ।

੫ ਮਾਰਚ ਨੂੰ ਗਵਰਨਰ ਨੇ ਗੌਰਮਿੰਟ ਆਫ਼ ਇੰਡੀਆ ਐਕਟ ਦੀ ਦਫ਼ਾ ੯੩ ਅਨੁਸਾਰ ਸਾਰੇ ਅਧਿਕਾਰ ਸੰਭਾਲ ਲਏ। ਅਖਬਾਰਾਂ ਉਤੇ ਪਾਬੰਦੀ ਲਾਈ ਗਈ। ਚੌਂਕ ਮਤੀ ਵਿਚ ਹਿੰਦੂਆਂ ਮੁਸਲਮਾਨਾਂ ਦੀ ਲੜਾਈ ਹੋਈ। ਪੁਲੀਸ ਨੇ ਗੋਲੀ ਚਲਾਈ ਕਈ ਆਦਮੀ ਮਾਰੇ ਗਏ। ਮੋਚੀ ਦਰਵਾਜ਼ਾ, ਮੁਜ਼ੰਗ, ਦਿਲੀ ਦਰਵਾਜ਼ਾ, ਅਕਬਰੀ ਮੰਡੀ ਵਿਚ ਸਖਤ ਗੜ ਬੜ ਹੋਈ। ਮਾਲ ਰੋਡ ਦੀਆਂ ਦੁਕਾਨਾਂ ਬੰਦ ਹੋ ਗਈਆਂ। ਆਉਣ ਜਾਣ ਰੁਕ ਗਿਆ। ਵਾਟਰ ਵੱਰਕਸ ਦੇ ਲਾਗੇ ਹਿੰਦੂ-ਮੁਸਲਿਮ ਫਸਾਦ ਹੋਇਆ, ਜਿਸ ਵਿਚ ਲਾਠੀਆਂ ਕੁਹਾੜੀਆਂ ਤੇ ਛੁਰੀਆਂ ਦੀ ਵਰਤੋਂ ਕੀਤੀ ਗਈ।

੩-੩੦ ਸ਼ਾਮ ਨੂੰ ਚੌਂਕ ਰੰਗ ਮਹਿਲ ਵਿਚ ਲੜਾਈ ਹੋਈ। ਇਹ ਸ਼ਾਮ ਦੇ ੭ ਵਜੇ ਤਕ ਜਾਰੀ ਰਹੀ।

ਹਿੰਦੂਆਂ ਸਿਖਾਂ ਵਲੋਂ ਇਕ ਕੌਂਸਲ ਆਫ਼ ਐਕਸ਼ਨ ਬਣਾਈ ਗਈ, ਜਿਸਦਾ ਮਕਸਦ ਵਜ਼ਾਰਤ ਟੁਟਣ ਪਰ ਜੋ ਹਾਲਾਤ ਪੈਦਾ ਹੋ ਗਏ ਸਨ, ਉਹਨਾਂ ਪਰ ਕਾਬੂ ਪਾਉਣਾ ਸੀ। ਡਾਕਟਰ ਗੋਪੀ ਚੰਦ, ਮਾਸਟਰ ਤਾਰਾ ਸਿੰਘ, ਭੀਮਸੈਨ ਸਚਰ, ਸ: ਸਵਰਨ ਸਿੰਘ ਚੌਧਰੀ ਲਹਿਰੀ ਸਿੰਘ ਇਸਦੇ ਮੈਂਬਰ ਸਨ। ਮਾਸਟਰ ਜੀ ਨੂੰ ਇਸ ਦਾ ਮੁਖੀ ਥਾਪਿਆ ਗਿਆ।

ਇਸ ਦਿਨ ਸਾਰੀ ਰਾਤ ਲਾਹੌਰ ਵਿਚ ਗੜ ਬੜ ਰਹੀ। ਰਾਤ ਦੇ ੧੧ ਵਜੇ ਲਾਹੌਰ ਛਾਵਣੀ ਵਿਚ ਹਿੰਦੂ ਮੁਸਲਮਾਨਾਂ ਦੀ ਟਕਰ ਹੋਈ। *ਪੁਲੀਸ ਚੂੰਕਿ ਮੁਸਲਮਾਨੀ ਸੀ ਤੇ ਮੁਸਲਮਾਨ ਫ਼ਸਾਦੀਆਂ ਦੇ ਪਖ ਵਿਚ ਸੀ, ਇਸ ਲਈ ਜਾਨੀ ਤੇ ਮਾਲੀ ਨੁਕਸਾਨ ਹਿੰਦੂ-ਸਿਖਾਂ ਦੇ ਵਧੇਰੇ ਹੋਇਆ ਬਹੁਤ ਆਦਮੀ ਮਾਰੇ ਗਏ ਗਏ। ੮੦ ਜ਼ਖਮੀ ਹੋਏ।

'ਸਟੇਟਸ ਮੈਨ' ਦੇ ਪ੍ਰਤੀਨਿਧ ਦਾ ਬਿਆਨ ਹੈ ਕਿ 'ਕਰਫ਼ੀਊ ਦੇ ਸਮੇਂ ਵਿਚ ਬਹੁਤ ਸਾਰੇ ਆਦਮੀ ਲੋਹੇ ਦੀਆਂ ਟੋਪੀਆਂ ਪਾ ਕੇ ਗੜ ਬੜ ਵਾਲੇ ਇਲਾਕੇ ਵਿਚ ਫਿਰ ਰਹੇ ਸਨ।" ਇਹ ਮੁਸਲਿਮ ਨੈਸ਼ਨਲ ਗਾਰਡ ਦੇ ਆਦਮੀ ਹੀ ਸਨ। ਦੀਵਾਨ ਚਮਨ ਲਾਲ'ਨੂੰ ਲਾਹੌਰ ਦੀ ਇਕ ਖਾਸ ਥਾਂ ਤੇ ਚਲੇ ਹੋਏ ਕਾਰਤੂਸ ਮਿਲੇ। ਜਿਹਨਾਂ ਉਤੇ ਇਹ ਅਖਰ ਲਿਖੇ ਹੋਏ ਸਨ-"ਇਹ ਕਾਰਤੂਸ ਖਾਸ ਕਰ ਹਿਜ਼ ਹਾਈਨੈਸ ਨਵਾਬ ਆਫ ਬਹਾਵਲ ਪੁਰ ਲਈ ਇੰਗਲੈਂਡ ਵਿਚ ਤਿਆਰ ਕੀਤੇ ਗਏ ਹਨ।" ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਮੁਸਲਿਮ ਲੀਗ ਮੁਸਲਮਾਨ ਰਿਆਸਤਾਂ ਪਾਸੋਂ ਹਥਿਆਰ ਤੇ ਦਾਰੂ ਸਿਕਾ ਲੈ ਕੇ ਪੰਜਾਬ ਉਤੇ ਕਬਜ਼ਾ ਕਰਨ ਲਈ ਇਰਾਦਾ ਕਰੀ ਬੈਠੀ ਸੀ।

ਚਾਰ ਦਿਨ ਲਗਾਤਾਰ ਲਾਹੌਰ ਵਿਚ ਲੁਟ ਮਾਰ ਤੇ ਸਾੜ ਫੂਕ ਹੁੰਦੀ ਰਹੀ। ੭ ਮਾਰਚ ਨੂੰ ਕੁਝ ਅਮਨ ਹੋਇਆ।

**ਅੰਮ੍ਰਿਤਸਰ ਵਿਚ ਗੜਬੜ**-ਲਾਹੌਰ ਵਿਚ ਵਿਦਿਆਰਥੀਆਂ ਪਰ ਗੋਲੀ ਚਲਣ ਦੇ ਵਿਰੁਧ ਰੋਸ ਪ੍ਰਗਟ ਕਰਨ ਲਈ ੪ ਮਾਰਚ ਸ਼ਾਮ ਨੂੰ ਗੁਰਦਵਾਰਾ ਮੰਜੀ ਸਾਹਿਬ ਵਿਖੇ ਬੜਾ ਭਾਰੀ ਦੀਵਾਨ ਹੋਇਆ। ਜਿਸ ਵਿਚ ਦਸ ਹਜ਼ਾਰ ਸਿਖ-ਹਿੰਦੂ ਸ਼ਾਮਲ

---

*ਫਰੀ ਪ੍ਰੈਸ ਜਨਰਲ ਬੰਬਈ ੬ ਮਾਰਚ ੧੯੪੭।

ਹੋਏ । ਜਥੇਦਾਰ ਊਧਮ ਸਿੰਘ ਨਾਗੋਕੇ ਐਮ. ਐਲ. ਏ. ਨੇ ਜ਼ਬਰਦਸਤ ਵਿਆਖਿਆਨ ਦਿਤਾ, ਜਿਸ ਵਿਚ ਲਾਹੌਰ ਦੀ ਸਾਰੀ ਹਾਲਤ ਦਸੀ । ਸ਼ਹੀਦ ਹੋਏ ਵਿਦਿਆਰਥੀਆਂ ਦਾ ਜ਼ਿਕਰ ਕੀਤਾ। ਆਪ ਨੇ ਅਪੀਲ ਕੀਤੀ ਕਿ ਕੱਲ ੫ ਮਾਰਚ ਨੂੰ ਸ਼ਹਿਰ ਵਿਚ ਮੁਕੰਮਲ ਹੜਤਾਲ ਕੀਤੀ ਜਾਵੇ । ਲੋਕਾਂ ਨੂੰ ਸ਼ਾਂਤ ਮਈ ਰਹਿਣਾ ਚਾਹੀਦਾ ਹੈ । ਕਿਸੇ ਵਲੋਂ ਕੋਈ ਗੜਬੜ ਹੋਵੇ ਤਾਂ ਡਟ ਕੇ ਉਸ ਨੂੰ ਰੋਕਣਾ ਚਾਹੀਦਾ ਹੈ ।

ਇਸ ਪ੍ਰੋਗਰਾਮ ਅਨੁਸਾਰ ੫ ਮਾਰਚ ਬੁਧਵਾਰ ਨੂੰ ਹੜਤਾਲ ਹੋਈ । ਗੁਰਦੁਆਰਾ ਮੰਜੀ ਸਾਹਿਬ ਫਿਰ ਦੀਵਾਨ ਕਰਨ ਦਾ ਐਲਾਨ ਕੀਤਾ ਗਿਆ ਸੀ । ਭਾਈ ਮੰਗਲ ਸਿੰਘ ਸੇਵਾਦਾਰ ਸ੍ਰੀ ਦਰਬਾਰ ਸਾਹਿਬ ਕਮੇਟੀ ਇਕ ਟਾਂਗੇ ਵਿਚ ਬੈਠਾ ਇਸ ਦੀਵਾਨ ਦਾ ਢੰਡੋਰਾ ਦੇ ਰਿਹਾ ਸੀ । ਉਸ ਨੂੰ ਚੌਂਕ ਮੋਨੀ ਵਿਚ ਮੁਸਲਮਾਨਾਂ ਨੇ ਇਟਾਂ ਮਾਰ ਕੇ ਮਾਰ ਦਿੱਤਾ । ਇਸ ਨਾਲ ਸਾਰੇ ਅੰਮ੍ਰਿਤਸਰ ਵਿਚ ਬੇਚੈਨੀ ਫੈਲ ਗਈ । ਗੜ ਬੜ ਸ਼ੁਰੂ ਹੋ ਗਈ । ਮੁਸਲ-ਮਾਨਾਂ ਨੇ ਚੂੰਕਿ ਮੁਕੰਮਲ ਤਿਆਰੀ ਕੀਤੀ ਹੋਈ ਸੀ, ਇਸ ਲਈ ਉਨ੍ਹਾਂ ਨੇ ਸਭ ਤੋਂ ਪਹਿਲੇ ਹਾਲ ਬਾਜ਼ਾਰ ਵਿਚ ਸਿਖਾਂ ਦੀ ਗੋਲ ਹੱਟੀ ਤੋਂ ਲੁਟ ਮਾਰ ਸ਼ੁਰੂ ਕੀਤੀ । ਹਿੰਦੂਆਂ ਸਿਖਾਂ ਦੀਆਂ ਬਹੁਤ ਸਾਰੀਆਂ ਹੋਰ ਦੁਕਾਨਾਂ ਵੀ ਲੁਟ ਲਈਆਂ । ਹਾਲ ਬਾਜ਼ਾਰ ਵਿਚ ਕੁਝ ਮੁਸਲਮਾਨ ਲੁਹਾਰਾਂ ਤੇ ਤਲਵਾਰਾਂ ਵੇਚਣ ਵਾਲਿਆਂ ਦੀਆਂ ਦੁਕਾਨਾਂ ਸਨ, ਮੁਸਲਮਾਨ ਉਨ੍ਹਾਂ ਤੋਂ ਤਲਵਾਰਾਂ ਤੇ ਛਵੀਆਂ ਲੈ ਕੇ ਹਮਲੇ ਕਰਨ ਲਗ ਪਏ । ਹੋਲਾ ਮਹੱਲਾ ਹੋਣ ਕਰਕੇ ਬਹੁਤ ਸਾਰੀਆਂ ਸੰਗਤਾਂ ਤੇ ਸਿਖ ਆਗੂ ਆਨੰਦ ਪੁਰ ਗਏ ਹੋਏ ਸਨ । ਸਿਖ ਆਗੂਆਂ ਵਿਚੋਂ ਸਰਦਾਰ ਸੋਹਣ ਸਿੰਘ ਜਲਾਲ ਉਸਮਾਂ ਅਤੇ ਸਰਦਾਰ ਈਸ਼ਰ ਸਿੰਘ ਮਝੈਲ ਅੰਮ੍ਰਿਤਸਰ ਮੌਜੂਦ ਸਨ । ਜਥੇਦਾਰ ਊਧਮ ਸਿੰਘ ਜੀ ਸ਼ਾਮ ਨੂੰ ਖਡੂਰ ਸਾਹਿਬ ਤੋਂ ਅੰਮ੍ਰਿਤਸਰ ਆਏ । ਸ: ਈਸ਼ਰ ਸਿੰਘ ਅਨੰਦਪੁਰ ਜਾਣ ਲਈ ਤਿਆਰ ਸਨ, ਪਰ ਗੜ ਬੜ ਹੋਣ ਕਰਕੇ ਉਹਨਾਂ ਨੇ

ਜਾਣਾ ਮੁਲਤਵੀ ਕਰ ਦਿਤਾ।

ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਮਿ: ਫਰੇਜ਼ਰ ਤੇ ਸੁਪਰੇਟੰਡੰਟ ਪੁਲੀਸ ਮਿ: ਡੀਨ ਅੰਗਰੇਜ ਸਨ। ਡੀ. ਐਸ. ਪੀ. ਲੁਤਫ ਖਾਂ ਮੁਸਲਮਾਨ ਸੀ। ਏ. ਬੀ. ਤੇ ਡੀ. ਡੀਵੀਜਨ ਵਿਚ ਇਮਾਮ ਬਖਸ਼, ਯੂਸਫ ਤੇ ਮੁਹੰਮਦ ਅਲੀ ਥਾਣੇਦਾਰ ਮੁਸਲਮਾਨ ਸਨ। ਕੇਵਲ ਸੀ. ਡਵੀਜਨ ਵਿਚ ਇਕ ਸਿਖ ਥਾਣੇਦਾਰ ਸੀ। ਪੁਲੀਸ ਵਿਚ ੧੬੪੦ ਆਦਮੀ ਸਨ, ਜਿਹਨਾਂ ਵਿਚੋਂ ੨੦੦ ਹਿੰਦੂ ਸਿਖ ਤੇ ਬਾਕੀ ਸਾਰੇ ਮੁਸਲਮਾਨ ਸਨ। ਡਿਪਟੀ ਕਮਿਸ਼ਨਰ ਤੇ ਸੁਪ੍ਰਟੰਡੰਟ ਨੇ ਪੁਲੀਸ ਨੂੰ ਤਿਆਰ ਕਰਕੇ ਕੋਤਵਾਲੀ ਵਿਚ ਬਿਠਾ ਦਿਤਾ ਪਰ ਭੇਜਿਆ ਕਿਤੇ ਨਹੀਂ। ਹਾਲ ਬਾਜ਼ਾਰ ਵਿਚ ਮੁਸਲਮਾਨ ਲੁਟ ਮਾਰ ਕਰ ਰਹੇ ਸਨ। ਪਰ ਉਹਨਾਂ ਨੂੰ ਰੋਕਣ ਵਾਲਾ ਕੋਈ ਨਹੀਂ ਸੀ।

ਅੰਮ੍ਰਿਤਸਰ ਵਿਚ ਮੁਸਲਮਾਨਾਂ ਦੀ ਆਬਾਦੀ ਦੋ ਲਖ ਦੇ ਕਰੀਬ ਸੀ। ਹਿੰਦੂ ਸਿਖ ਮਿਲਾ ਕੇ ਉਹਨਾਂ ਦੇ ਬਰਾਬਰ ਹੁੰਦੇ ਸਨ। ਹਿੰਦੂ ਸਿਖ ਵਸੋਂ ਸ਼ਹਿਰ ਦੇ ਵਿਚਕਾਰਲੇ ਹਿਸਿਆਂ ਵਿਚ ਵਧੇਰੇ ਸੀ। ਮੁਸਲਮਾਨਾਂ ਦੀ ਆਬਾਦੀ ਬਾਹਰਲੇ ਦਰਵਾਜਿਆਂ ਤੇ ਸੀ ਅੰਮ੍ਰਿਤਸਰ ਦੇ ਬਾਰਾਂ ਦਰਵਾਜਿਆਂ ਵਿਚੋਂ ਸੁਲਤਾਨ ਵਿੰਡ ਤੇ ਚਾਟੀ ਵਿੰਡ ਨੂੰ ਛਡ ਕੇ ਬਾਕੀ ਦਸ ਉਹਨਾਂ ਦੇ ਕਬਜ਼ੇ ਵਿਚ ਸਨ। ਇਸ ਲਈ ੫ ਮਾਰਚ ਨੂੰ ਬਾਹਰੋਂ ਜਾਂ ਕਾਰਖਾਨਿਆਂ ਵਿਚੋਂ ਆਉਂਦੇ ਹਿੰਦੂ ਸਿਖ ਬਹੁਤ ਮਾਰੇ ਗਏ।

੫ ਮਾਰਚ ਨੂੰ ਬੇਦੀ ਈਸ਼ਰ ਸਿੰਘ ਨਿਹੰਗ ਬੁਰਜ ਬਾਬ ਫੂਲਾ ਸਿੰਘ ਵਾਲੇ ਘਿਉ ਮੰਡੀ ਦਰਵਾਜ਼ੇ ਦੇ ਪਾਸ ਇਕ ਭਾਰੀ ਹਜੂਮ ਨਾਲ ਟਾਕਰਾ ਕਰਦੇ ਹੋਏ ਸ਼ਹੀਦ ਹੋਏ।

ਹਿੰਦੂ ਸਿਖ ਮੁਸਲਮਾਨੀ ਮਹੱਲਿਆਂ ਵਿਚੋਂ ਨਿਕਲ ਕੇ ਸ੍ਰੀ ਦਰਬਾਰ ਸਾਹਿਬ ਅਤੇ ਸਰਾਂ ਸ੍ਰੀ ਗੁਰੂ ਰਾਮਦਾਸ ਵਿਚ ਇਕਠੇ ਹੋ ਰਹੇ ਸਨ। ਸ਼ਹਿਰ ਵਿਚ ਸਖਤ ਗੜ ਬੜ ਸੀ। ਗੁਰੂ ਕੀ ਨਗਰੀ ਨੂੰ ਬਚਾਉਣ ਅਤੇ ਸ੍ਰੀ ਦਰਬਾਰ ਸਾਹਿਬ ਦੇ ਆਲੇ ਦੁਆਲੇ ਦੀ

ਰਾਖੀ ਲਈ ਜਥੇਦਾਰ ਮੋਹਣ ਸਿੰਘ ਜੀ ਜਲਾਲ ਉਸਮਾਂ ਨੇ ਬਹੁਤ ਸਾਰੀਆਂ ਲਾਰੀਆਂ ਪਿੰਡਾਂ ਵਿਚੋਂ ਸਿੰਘਾਂ ਨੂੰ ਲਿਆਉਣ ਲਈ ਇਲਾਕਾ ਤਰਨ ਤਾਰਨ ਅਤੇ ਥਾਣਾ ਬਿਆਸ ਵਲ ਭੇਜੀਆਂ ਸਿੰਘਾਂ ਨੂੰ ਸੰਦੇਸ਼ ਇਹ ਭੇਜਿਆ "ਗੁਰੂ ਕੀ ਨਗਰੀ ਸਖਤ ਖਤਰੇ ਵਿਚ ਹੈ । ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਛੇਤੀ ਪੁਜੋ।" ਇਸ ਅਨੁਸਾਰ ੬ ਮਾਰਚ ਸ਼ਾਮ ਨੂੰ ਚਾਰ ਪੰਜ ਹਜ਼ਾਰ ਸਿੰਘ ਅੰਮ੍ਰਿਤਸਰ ਪੁਜ ਗਿਆ ।

੬ ਮਾਰਚ ਨੂੰ ਪੰਜੀਹ ਕੁ ਸਿੰਘ ਛਿਹਰਟੇ ਸਾਹਿਬ ਤੋਂ ਅੰਮ੍ਰਿਤਸਰ ਵਲ ਆ ਰਹੇ ਸਨ । ਭਗਤਾਂ ਵਾਲੇ ਦਰਵਾਜ਼ੇ ਦੇ ਪਾਸ ਮੁਸਲਿਮ ਹਜੂਮ ਨੇ ਇਹਨਾਂ ਪਰ ਹਮਲਾ ਕੀਤਾ । ਇਹ ਸਾਰੇ ਸਿੰਘ ਬੜੀ ਬਹਾਦਰੀ ਨਾਲ ਲੜਦੇ ਭਿੜਦੇ ਆਵਿਆਂ ਤਕ ਚਲੇ ਗਏ । ਇਹਨਾਂ ਵਿਚੋਂ ਹੇਠ ਲਿਖੇ ਸਿੰਘ ਸ਼ਹੀਦ ਹੋਏ,–

੧. ਬਾਬੂ ਬੇਤਾ ਸਿੰਘ ਵਡਾਲੀ, ੨. ਜ: ਭਗਤ ਸਿੰਘ ਖਾਪੜ ਖੇੜੀ, ੩. ਸ੍ਰ: ਊਧਮ ਸਿੰਘ, ੪. ਸ੍ਰ: ਬਚਿੰਤ ਸਿੰਘ ਖਾਪੜ ਖੇੜੀ, ੫. ਸ੍ਰ: ਦੂਲਾ ਸਿੰਘ ਬਾਸਰਕੇ, ੬. ਗਿ: ਕਰਮ ਸਿੰਘ ਗੁੰਬੀ ਛਿਹਰਟਾ ਸਾਹਿਬ, ੭. ਬੂਟਾ ਸਿੰਘ ਰਸੂਲ ਪੁਰ, ੮. ਕਰਤਾਰ ਸਿੰਘ, ੯. ਸੁਰਾਇਣ ਸਿੰਘ । ਸ੍ਰ: ਅਜੀਤ ਸਿੰਘ ਭੁਸਾ ਆਦਿਕ ਸੋਲਾਂ ਸਿੰਘ ਜ਼ਖਮੀ ਹੋਏ । ਇਨ੍ਹਾਂ ਨੇ ਕਈ ਹਮਲਾਵਰਾਂ ਨੂੰ ਮਾਰਿਆ ਤੇ ਫਟੜ ਕੀਤਾ ।

ਮੁਸਲਮਾਨਾਂ ਨੇ ਭਗਤਾਂ ਵਾਲੇ ਸਟੇਸ਼ਨ ਦੇ ਪਾਸ ਰੰਘੜ ਨੰਗਲੀਏ ਸ੍ਰਦਾਰਾਂ ਦੀ ਕੋਠੀ ਲੁਟ ਕੇ ਸਾੜ ਦਿਤੀ ।

੫–੬ ਮਾਰਚ ਨੂੰ ਮੁਸਲਮਾਨਾਂ ਨੇ ਕਾਫੀ ਲੁਟ ਮਾਰ ਤੇ ਸਾੜ ਫੂਕ ਕੀਤੀ । ਪਰ ਲੋਕਾਂ ਨੇ ਮੁਕਾਬਲਾ ਸ਼ੁਰੂ ਕਰ ਦਿਤਾ ।

੬ ਮਾਰਚ ਸ਼ਾਮ ਨੂੰ ਇਤਲਾਹ ਮਿਲੀ ਕਿ ਚੌਂਕ ਫਰੀਦ ਅਤੇ ਹਾਲ ਬਾਜ਼ਾਰ ਦੇ ਵਿਚਕਾਰ ਅਰੋੜਿਆਂ ਵਾਲੀ ਗਲੀ ਅਤੇ ਉਸ ਦੇ ਨਾਲ ਲਗਦੀਆਂ ਗਲੀਆਂ ਵਿਚ ਛੇ ਸਤ ਸੋ ਹਿੰਦੂ ਸਿਖ ਭਰੇ

ਇਸਤਰੀਆਂ ਦੋਹਾਂ ਪਾਸਿਆਂ ਤੋਂ ਘਿਰੇ ਹੋਏ ਹੋਣ ਕਰਕੇ ਸਖਤ ਖਤਰੇ ਵਿਚ ਹਨ। ਇਹ ਖਬਰ ਸੁਣਕੇ ਜਥੇਦਾਰ ਸੋਹਣ ਸਿੰਘ ਤੇ ਜਥੇਦਾਰ ਊਧਮ ਸਿੰਘ ਜੀ ੭੦ ਕੁ ਚੋਣਵੇਂ ਸਿੰਘ ਨਾਲ ਲੈ ਕੇ ਕਟੜਾ ਜੈਮਲ ਸਿੰਘ ਵਿਚੋਂ ਲੰਘ ਕੇ ਚੌਂਕ ਫਰੀਦ ਵਿਚ ਪਹੁੰਚੇ ਗਏ। ਉਹਨਾਂ ਨੇ ਕਈ ਥਾਈਂ ਹਮਲਾਵਰਾਂ ਦਾ ਟਾਕਰਾ ਕੀਤਾ। ਅਖੀਰ ਘਿਰੇ ਹੋਏ ਸਾਰੇ ਹਿੰਦੂ-ਸਿਖ ਇਸਤਰੀਆਂ ਅਤੇ ਬਚਿਆਂ ਨੂੰ ਕਢ ਕੇ ਲੈ ਆਏ। ਇਹਨਾਂ ਦੀ ਸੂਰਮਤਾਈ ਅਤੇ ਦਲੇਰੀ ਨਾਲ ਸੈਂਕੜੇ ਆਦਮੀਆਂ ਦੀ ਜਾਨ ਬਚ ਗਈ।

੭ ਮਾਰਚ ਨੂੰ ਸਵੇਰੇ ਪਿੰਡਾਂ ਵਿਚੋਂ ਆਏ ਸਿੰਘਾਂ ਨੇ ਸ਼ਹਿਰ ਦੇ ਕਈ ਹਿਸਿਆਂ ਵਿਚ ਹਮਲਾਵਰਾਂ ਨੂੰ ਰੋਕਣ ਦਾ ਜਤਨ ਕੀਤਾ। ਉਹਨਾਂ ਦੇ ਦੰਦ ਖਟੇ ਕਰ ਦਿਤੇ।

੭. ਮਾਰਚ ਨੂੰ ਚੌਂਕ ਪ੍ਰਾਗਦਾਸ ਵਿਚ ਸਿਖਾਂ ਹਿੰਦੂਆਂ ਦੀ ਮੁਸਲਮਾਨਾਂ ਨਾਲ ਸਖਤ ਟੱਕਰ ਹੋਈ। ਇਸ ਵਿਚ ਕੁਝ ਆਦਮੀ ਮਾਰੇ ਗਏ। ਇਸ ਕੇਸ ਵਿਚ ਪੁਲੀਸ ਨੇ ੨੯ ਸਿਖਾਂ ਹਿੰਦੂਆਂ ਨੂੰ ਗ੍ਰਿਫਤਾਰ ਕਰਨ ਦਾ ਯਤਨ ਕੀਤਾ। ਜਿਨ੍ਹਾਂ ਵਿਚੋਂ ੨੦ ਗ੍ਰਿਫਤਾਰ ਵੀ ਹੋਏ। ਇਹਨਾਂ ਵਿਚੋਂ ਸ੍ਰ: ਲਾਲ ਸਿੰਘ, ਹਰਨਾਮ ਸਿੰਘ, ਗੁਰਦੀਪ ਸਿੰਘ, ਇੰਦਰਜੀਤ ਸਿੰਘ ਅਤੇ ਰੂਪ ਲਾਲ ਨੂੰ ਫਾਂਸੀ ਦੀ ਸਜ਼ਾ ਹੋਈ। ਪਰ ਹਾਈਕੋਰਟ ਵਿਚ ਅਪੀਲ ਕਰਨ ਤੇ ਬਰੀ ਹੋਏ। ੭ ਤਾਰੀਖ ਨੂੰ ਜਦ ਸਿੰਘਾਂ ਦਾਂ ਹੱਥ ਉਤੇ ਹੋ ਗਿਆ, ਡੀ. ਸੀ. ਨੇ ਕਰੀਫਿਊ ਲਾ ਦਿਤਾ। ਹਾਲ ਬਾਜ਼ਾਰ, ਕਟੜਾ ਜੈਮਲ ਸਿੰਘ, ਬਾਜ਼ਾਰ ਪਸ਼ਮ ਵਾਲਾ, ਚੌਂਕ ਢੋਲਾ, ਲੋਹਾਰੀ ਦਰਵਾਜ਼ੇ ਵਿਚ ਅੱਗਾਂ ਲਗੀਆਂ। ਸਖਤ ਨੁਕਸਾਨ ਹੋਇਆ।

੭ ਮਾਰਚ ਨੂੰ ਬਾਬੂ ਲਾਭ ਸਿੰਘ ਉਤੇ ਜਾਲੰਧਰ ਵਿਚ ਹਮਲਾ ਹੋਇਆ, ਉਹ ਸਖਤ ਜ਼ਖਮੀ ਹੋ ਕੇ ੯ ਮਾਰਚ ਨੂੰ ਪ੍ਰਲੋਕ ਸਿਧਾਰ ਗਏ।

------

੮.

# ਜਿਲਾ ਰਾਵਲ ਪਿੰਡੀ

## ਪੋਠੋਹਾਰ ਦੀ ਤਬਾਹੀ

ਮਾਰਚ ੧੯੪੭ ਵਿਚ ਪਾਕਿਸਤਾਨੀ ਘਲੂਘਾਰੇ ਦਾ ਸ਼ਿਕਾਰ ਸਭ ਤੋਂ ਪਹਿਲੇ ਧੰਨੀ, ਸੁਆਂ ਅਤੇ ਪੋਠੋਹਾਰ ਦੇ ਪਿੰਡਾਂ ਨੂੰ ਹੋਣਾ ਪਿਆ। ਇਹ ਤਿੰਨੇ ਇਲਾਕੇ ਮਿਲਦੇ ਜੁਲਦੇ ਹਨ। ਪੋਠੋਹਾਰ ਪਹਿਲੇ ਦੋਹਾਂ ਨਾਲੋਂ ਵੱਡਾ ਇਲਾਕਾ ਹੈ। ਪੋਠੋਹਾਰ 'ਪੁਠ' ਅਤੇ 'ਹਾਰ' ਦੋ ਸ਼ਬਦਾਂ ਤੋਂ ਬਣਿਆ ਹੈ। ਪੁਠ ਦੇ ਅਰਥ ਜਾਨਵਰ ਦਾ ਪਿਛਲਾ ਹਿਸਾ, ਹਾਰ ਦੇ ਅਰਥ ਹਨ–ਵਰਗਾ ਜਾਂ ਜੈਸਾ। ਜਿਸਤਰਾਂ ਕਿਸੇ ਜਾਨਵਰ ਦੀ ਪਿਠ ਢਿਲਵਾਨ ਹੁੰਦੀ ਹੈ, ਇਸੇ ਤਰਾਂ ਇਹ ਇਲਾਕਾ ਹੈ। ਇਹ ਗੋਲੜੇ ਤੋਂ ਲੈ ਕੇ ਜੇਹਲਮ ਤਕ ਤੁਰਿਆ ਜਾਂਦਾ ਹੈ। ਗੋਲੜੇ ਵਿਚ ਜਮੀਨ ਦੀ ਉਚਿਆਈ ੧੯੯੪ ਫੁਟ ਹੈ ਅਤੇ ਜੇਹਲਮ ਦੇ ਕੋਲ ੭੬੫ ਫੁਟ ਰਹਿ ਜਾਂਦੀ ਹੈ। ਪੋਠੋਹਾਰ ਵਿਚ ਤਸੀਲ ਰਾਵਲਪਿੰਡੀ, ਗੁਜਰਖਾਨ, ਤਸੀਲ ਕਹੂਟਾ ਅਤੇ ਜਿਲਾ ਜੇਹਲਮ ਦੇ ਕੁਝ ਪਿੰਡ ਆਉਂਦੇ ਹਨ।

ਇਸ ਇਲਾਕੇ ਦੇ ਜਲ ਵਾਯੂ ਬਹੁਤ ਚੰਗੇ ਅਤੇ ਅਰੋਗਤਾ ਦੇਣ ਵਾਲੇ ਹਨ। ਪੋਠੋਹਾਰ ਦੀ ਬੋਲੀ ਬੜੀ ਮਿਠੀ ਹੈ। ਇਸ ਵਿਚ ਸੰਸਕ੍ਰਿਤ ਦੇ ਕਈ ਸ਼ਬਦ ਮਿਲਦੇ ਹਨ। ਬੋਲੀ ਅਤੇ ਲੋਕਾਂ ਦੇ ਦਿਲ ਦਿਮਾਗ ਪਰ ਟੈਕਸਲਾ ਦੀ ਬਹੁਤ ਪੁਰਾਣੀ ਯੂਨੀਵਰਸਟੀ ਦਾ ਪ੍ਰਭਾਵ ਅਜੇ ਤੀਕ ਜਾਪਦਾ ਹੈ।

ਪੋਠੋਹਾਰ ਵਿਚ ਮੁਸਲਮਾਨ ਭਾਰੀ ਬਹੁ ਸੰਮਤੀ ਵਿਚ ਹਨ। ਜ਼ਮੀਨਾਂ ਦੀ ਕਮੀ, ਨਹਿਰਾਂ ਆਦਿਕ ਨਾਂਹ ਹੋਣ ਕਰਕੇ ਇਸ ਇਲਾਕੇ ਦੇ ਮੁਸਲਮਾਨ ਵਧੇਰੇ ਫੌਜ ਵਿਚ ਨੌਕਰੀ ਕਰਦੇ ਹਨ। ੧੯੧੪-੧੮ ਦੀ ਜੰਗ ਵਿਚ ਇਸ ਇਲਾਕੇ ਦੇ ਮੁਸਲਮਾਨਾਂ ਨੂੰ ਫੌਜ ਵਿਚ ਵਧੇਰੇ ਲਿਆ ਗਿਆ। ਹੁਣ ਤੀਕ ਇਹ ਪਾਲਿਸੀ ਜਾਰੀ ਰਹੀ। ਕੇਂਦਰੀ ਅਸੈਂਬਲੀ ਵਿਚ ਜਦ ਵੀ ਕਿਸੇ ਮੈਂਬਰ ਨੇ 'ਸਵਾਲ ਪੁਛਿਆ-"ਹਿੰਦੀ ਫੌਜ ਵਿਚ ਹਿੰਦੂਆਂ ਮੁਸਲਮਾਨਾਂ ਦਾ ਕੀ ਤਨਾਸਬ ਹੈ? ਅਤੇ ਵਧੇਰੇ ਭਰਤੀ ਕਿਥੋਂ ਕੀਤੀ ਜਾਂਦੀ ਹੈ? ਅੰਗਰੇਜ਼ ਇਸਦਾ ਉਤਰ ਦਿੰਦੇ ਸਨ। ਇਹ ਗਲ ਦਸਣੀ ਲੋਕ ਲਾਭਾਂ ਦੇ ਉਲਟ ਹੈ। ਜਿਥੋਂ ਭਰਤੀ ਚੰਗੀ ਮਿਲਦੀ ਹੈ ਕੀਤੀ ਜਾਂਦੀ ਹੈ। ਹਿੰਦੁਸਤਾਨੀ ਫੌਜ ਵਿਚ ਰਾਵਲ ਪਿੰਡੀ ਡਵੀਯਨ ਦੇ ਮੁਸਲਮਾਨ ਬਹੁਤ ਵਧੇਰੇ ਸਨ।

ਜ਼ਿਲਾ ਰਾਵਲਪਿੰਡੀ ਵਿਚ ਸਿਖਾਂ ਦੀ ਵਸੋਂ ੯ ਵੀ ਸਦੀ ਹੁੰਦਿਆਂ ਰਾਵਲਪਿੰਡੀ ਵਿਚ ਖਾਲਸਾ ਕਾਲਜ ਤੇ ਹਾਈ ਸਕੂਲ, ਗੁਜਰ ਖਾਂ, ਕਲਰ, ਸਯਦ ਕੀ ਸਰਾਂ, ਸੁਖੋ ਅਤੇ ਸਾਗਰੀ ਵਿਚ ਖਾਲਸਾ ਹਾਈ ਸਕੂਲ ਸਨ। ਧਮਿਆਲ ਤੇ ਕਹੂਟੇ ਵਿਚ ਮਿਡਲ ਸਕੂਲ ਸਨ। ਜਿਨ੍ਹਾਂ ਵਿਚ ਮੁਸਲਮਾਨ ਵੀ ਪੜ੍ਹਦੇ ਸਨ। ਲੜਕੀਆਂ ਦੇ ਵੀ ਕਈ ਸਕੂਲ ਸਨ। ਪੋਠੋਹਾਰ ਵਿਚ ਲੜਕੀਆਂ ਦਾ ਪੜ੍ਹਿਆ ਹੋਣਾ ਸਾਧਾਰਨ ਗੱਲ ਸੀ। ਰਾਵਲਪਿੰਡੀ ਵਿਚ ਸਨਾਤਨ ਧਰਮ ਤੇ ਆਰੀਆ ਸਮਾਜ ਦੇ ਕਾਲਜ ਤੇ ਸਕੂਲ ਵੀ ਸਨ। ਚੋਹਾ ਖਾਲਸਾ ਵਿਚ ਗੁਰੂ ਕੁਲ ਵੀ ਸੀ।

ਇਸ ਇਲਾਕੇ ਦੇ ਮੁਸਲਮਾਨਾਂ ਦੀ ਬਹੁ ਗਿਣਤੀ ਫੌਜਾਂ ਵਿਚ ਹੋਣ ਕਰਕੇ ਰਾਜਨੀਤਕ ਤੌਰ ਤੇ ਬਹੁਤ ਪਿਛਾਂਹ ਖਿਚੂ ਸੀ। ਇਸਦਾ ਅਸਰ ਸਿਖਾਂ ਹਿੰਦੂਆਂ ਤੇ ਵੀ ਸੀ। ਲੋਕਾਂ ਦੀ ਰੁਚੀ ਰੁਪਿਆ ਕਮਾਉਣ ਵਲ ਵਧੇਰੇ ਸੀ। ਹਿੰਦੂ ਸਿਖ ਚੰਗੇ ਧਨਾਢ ਸਨ। ਬਹੁ ਗਿਣਤੀ ਮੁਸਲਮਾਨ ਇਹਨਾਂ ਦੀ ਇਹ ਪੋਜੀਸ਼ਨ ਵੇਖ ਕੇ

ਖਿਝਦੇ ਸਨ। ਲੀਗ ਦੇ ਮੁਤੱਸਬਾਨਾ ਪ੍ਰਾਪੇਗੰਡੇ ਨੇ ਨਫ਼ਰਤ ਨੂੰ ਵਧਾ ਦਿਤਾ।

ਪੋਠੋਹਾਰ ਇਕ ਤੇ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦਾ ਸਭ ਤੋਂ ਪਹਿਲੇ ਸ਼ਿਕਾਰ ਹੁੰਦਾ ਰਿਹਾ; ਦੂਸਰੇ ਮੁਸਲਮਾਨਾਂ ਦੀ ਬਹੁਗਿਣਤੀ ਹੋਣ ਕਰ ਕੇ ਸਿਖਾਂ ਹਿੰਦੂਆਂ ਦਾ ਜਿੰਦਾ ਰਹਿਣਾ ਕਠਨ ਸੀ। ਇਸ ਲਈ ਇਥੋਂ ਦੇ ਲੋਕਾਂ ਵਿਚ ਧਰਮ ਭਾਵ ਵਧੇਰੇ ਹੈ।

ਪੋਠੋਹਾਰ ਵਿਚ ਇਕ ਇਤਿਹਾਸਕ ਗੁਰਦੁਆਰਾ ਚੋਹਾ ਸਾਹਿਬ ਰੁਤਾਸ ਹੈ। ਨੜਾਲੀ ਤਹਿਸੀਲ ਗੁਜਰ ਖਾਂ ਵਿਚ ਛੇਵੇਂ ਪਾਤਸ਼ਾਹ ਦੇ ਇਕ ਗੁਰਮੁਖ ਸਿਖ ਦਾ ਬਣਾਇਆ ਹੋਇਆ ਗੁਰਦਵਾਰਾ ਵੀ ਹੈ। ਪੋਠੋਹਾਰ ਵਿਚ ਸਿਖੀ ਦੀ ਜਾਗ ਪਹਿਲੇ ਗੁਰੂ ਨਾਨਕ ਦੇਵ ਸਮੇਂ ਅਤੇ ਪਿਛੋਂ ਚੋਥੇ ਸਤਿਗੁਰੂ ਜੀ ਦੇ ਸਮੇਂ ਭਾਈ ਪਾਰੋ ਜੁਲ੍ਹਕੇ ਰਾਹੀਂ ਲਗੀ। ਜਿਨ੍ਹਾਂ ਦੀ ਸੰਤਾਨ ਜੁਲ ਕੇ ਭਾਈ ਬਿਸ਼ਨ ਕੌਰ ਆਦਿਕ ਪਿੰਡਾਂ ਵਿਚ ਵਸਦੇ ਸਨ। ਛੇਵੇਂ ਗੁਰੂ ਜੀ ਜਦ ਕਸ਼ਮੀਰ ਨੂੰ ਗਏ ਹਨ, ਤਦ ਚੋਮੁਖ (ਮੀਰ ਪੁਰ) ਵਿਚ ਉਹਨਾਂ ਨੇ ਭਾਈ ਬੀਰਮ ਦਦ ਬ੍ਰਾਹਮਣ ਨੂੰ ਮੰਜੀ ਬਖਸ਼ੀ। ਉਸ ਨੂੰ ਲੋਕੀਂ ਬੀਰਮ ਸ਼ਾਹ ਵੀ ਕਹਿੰਦੇ ਸਨ। ਇਸ ਖਾਨਦਾਨ ਦੇ ਪ੍ਰਚਾਰ ਦਾ ਕੁਝ ਅਸਰ ਪੋਠੋਹਾਰ ਤੇ ਸੀ।

ਨੌਵੇਂ ਗੁਰੂ ਜੀ ਦੇ ਨਾਲ ਦਿਲੀ ਵਿਚ ਸ਼ਹੀਦ ਹੋਣ ਵਾਲੇ ਭਾਈ ਮਤੀ ਦਾਸ ਜੀ, ਕਿਰਆਲਾ ਜ਼ਿਲਾ ਜੇਹਲਮ ਦੇ ਛਿਬਰ ਗੋਤ ਦੇ ਬ੍ਰਾਹਮਣ ਸਨ। ਮਹਾਤਮਾ ਗੋਤਮ ਦਾਸ ਦੇ ਪੋਤਰੇ ਅਤੇ ਛੇਵੇਂ ਪਾਤਸ਼ਾਹ ਦੇ ਸੂਰਬੀਰ ਸਿਖ ਭਾਈ ਪੈਰਾਗਾ ਦੇ ਸਪੁਤਰ ਸਨ। ਭਾਈ ਮਤੀ ਦਾਸ ਜੀ ਦੇ ਖਾਨਦਾਨ ਨੇ ਵੀ ਪੋਠੋਹਾਰ ਵਿਚ ਪ੍ਰਚਾਰ ਕੀਤਾ ਹੈ।

ਬਾਰਾਂ ਮਿਸਲਾਂ ਦੇ ਸਮੇਂ ਇਲਾਕਾ ਪੋਠੋਹਾਰ ਸ: ਚੜ੍ਹਤ ਸਿੰਘ ਕਰਰਕੀਤੇ ਅਤੇ ਸ: ਗੁਜਰ ਸਿੰਘ ਭੰਗੀ ਦੇ ਕਬਜੇ ਵਿਚ ਸੀ। ਰਾਵਲ ਪਿੰਡੀ ਵਿਚ ਭੰਗੀ ਮਿਸਲ ਦੇ ਮੁਖਤਾਰ ਸ: ਮਿਲਖਾ ਸਿੰਘ

ਰਹਿੰਦੇ ਸਨ । ਉਹਨਾਂ ਦੀ ਸਮਾਧ ਸਿੰਘ ਸਭਾ ਦੇ ਗੁਰਦਵਾਰੇ ਨਾਲ ਹੀ ਸੀ । ਕਈ ਪਿੰਡ ਸਿਖ ਸਰਦਾਰਾਂ ਦੀ ਮਲਕੀਅਤ ਸਨ । ਇਸ ਲਈ ਉਹਨਾਂ ਦਾ ਨਾਂ ਖਾਲਸਾ ਸੀ । ਜਿਹਾ ਕਿ ਵੱਡਾ ਖਾਲਸਾ, ਛੋਟਾ ਖਾਲਸਾ, ਚੋਹਾ ਖਾਲਸਾ ਆਦਿਕ !

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਬਾਬਾ ਸਾਹਿਬ ਸਿੰਘ ਜੀ ਬੇਦੀ ਦਾ ਪੋਠੋਹਾਰ ਤੇ ਖਾਸ ਪ੍ਰਭਾਵ ਪਿਆ। ਪੁਣਛ ਦੇ ਇਲਾਕੇ ਵਿਚ ਹੋਏ ਸੰਤ ਮੇਲਾ ਸਿੰਘ ਤੇ ਭਾਈ ਰੋਚਾ ਸਿੰਘ ਜੀ ਦਾ ਅਸਰ ਵੀ ਤਸੀਲ ਕਹੂਟਾ ਦੇ ਕਈ ਪਿੰਡਾਂ ਤੇ ਪਿਆ । ਅੰਗਰੇਜ਼ਾਂ ਦੇ ਰਾਜ ਵਿਚ ਸਰ ਬਾਵਾ ਖੇਮ ਸਿੰਘ ਨੇ ਸਿਖੀ ਦਾ ਪ੍ਰਚਾਰ ਕੀਤਾ । ਸਿੰਘ ਸਭਾ ਲਹਿਰ ਚਲਣ ਪਰ ਲੋਕੀ ਇਸ ਵਿਚ ਸ਼ਾਮਲ ਹੋ ਗਏ। ਸੰਤ ਭਾਈ ਅਤਰ ਸਿੰਘ ਜੀ ਨੇ ਕਨੋਹੇ ਪਿੰਡ ਵਿਚ ਬੈਠ ਕੇ ਤਪ ਕੀਤਾ। ਉਹਨਾਂ ਦਾ ਪ੍ਰਭਾਵ ਵੀ ਪੋਠੋਹਾਰ ਤੇ ਪਿਆ। ਠਾਕੁਰ ਨਿਹਾਲ ਸਿੰਘ ਚੋਹਾ ਖਾਲਸਾ ਅਤੇ ਸੰਤ ਬਾਜ ਸਿੰਘ ਜੀ ਨੇ ਵੀ ਸਿਖੀ ਦਾ ਪ੍ਰਚਾਰ ਕੀਤਾ।

ਇਸ ਇਲਾਕੇ ਵਿਚ ਹਿੰਦੂਆਂ ਸਿਖਾਂ ਪਾਸ ਜ਼ਮੀਨ ਘਟ ਸੀ। ੧੯੦੧ ਵਿਚ ਐਕਟ ਇੰਤਕਾਲ ਆਰਜੀ ਬਣਨ ਕਰ ਕੇ ਜ਼ਮੀਨ ਲੈਣ ਵਿਚ ਰੋਕ ਪੈ ਗਈ। ਇਸ ਲਈ ਹਿੰਦੂਆਂ ਸਿਖਾਂ ਨੇ ਵਪਾਰ, ਨੌਕਰੀ ਜਾਂ ਵਿਦਿਆ ਪੜ੍ਹਨ ਵਲ ਵਧੇਰੇ ਧਿਆਨ ਦਿਤਾ। ਇਸ ਲਈ ਵਿਦਿਅਕ ਲਿਹਾਜ਼ ਨਾਲ ਪੋਠੋਹਾਰ ਨੇ ਚੰਗੀ ਤ੍ਰਕੀ ਕੀਤੀ । ਪ੍ਰਸਿਧ ਲੇਖਕ ਸੰਤ ਨਿਹਾਲ ਸਿੰਘ, ਪ੍ਰੋਫੈਸਰ ਪੂਰਨ ਸਿੰਘ, ਪ੍ਰਿੰਸੀਪਲ ਜੋਧ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਮਾਸਟਰ ਤਾਰਾ ਸਿੰਘ, ਪ੍ਰਿੰਸੀਪਲ ਨਿਰੰਜਨ ਸਿੰਘ, ਪ੍ਰਿੰਸੀਪਲ ਬਿਸ਼ਨ ਸਿੰਘ, ਸ: ਗੁਰਮੁਖ ਨਿਹਾਲ ਸਿੰਘ, ਸ: ਬ: ਮੋਹਣ ਸਿੰਘ (ਇੰਡੀਆ ਕੌਂਸਲ ਵਾਲੇ) ਜਸਟਿਸ ਤੇਜਾ ਸਿੰਘ, ਭਗਤ ਲਛਮਮਣ ਸਿੰਘ, ਸ: ਹਰਨਾਮ ਸਿੰਘ ਐਡਵੋਕੇਟ ਜਨਰਲ ਪੂਰਬੀ ਪੰਜਾਬ; ਗਿ: ਗੁਰਮੁਖ

ਸਿੰਘ ਮੁਸਾਫਰ, ਸ: ਅਮਰ ਸਿੰਘ ਐਡੀਟਰ ਸ਼ੇਰੇ ਪੰਜਾਬ, ਗਿਆਨੀ ਹੀਰਾ ਸਿੰਘ ਦਰਦ, 'ਤੀਰ' ਆਦਿਕ ਪੋਠੋਹਾਰ ਤੇ ਸੂਆਂ ਵਿਚ ਜੰਮੇ ਪਲੇ ਹਨ। ਸਿੰਘ ਸਭਾ ਲਹਿਰ ਦੇ ਪ੍ਰਚਾਰਕਾਂ ਵਿਚੋਂ ਭਾਈ ਲਾਭ ਸਿੰਘ ਗਰੰਥੀ ਸ੍ਰੀ ਦਰਬਾਰ ਸਾਹਿਬ, ਭਾਈ ਤੇਜਾ ਸਿੰਘ ਮੋਂਗਣ, ਭਾਈ ਸੰਤ ਸਿੰਘ ਬਿਸ਼ਨ ਦੌਹ ਭਾਈ ਜਗਤ ਸਿੰਘ ਪ੍ਰਦੇਸੀ ਆਦਿਕ ਪੋਠੋਹਾਰ ਦੇ ਸਨ।

ਪੋਠੋਹਾਰ ਵਿਚ ਅਜ ਤੋਂ ਪੰਜੀਹ ਤੀਹ ਸਾਲ ਪਹਿਲੇ ਹਿੰਦੂਆਂ ਮੁਸਲਮਾਨਾਂ ਦੇ ਸਬੰਧ ਬਹੁਤ ਚੰਗੇ ਸਨ। ਆਪਸ ਵਿਚ ਕੋਈ ਨਫਰਤ ਨਹੀਂ ਸੀ।

੧੯੧੪-੧੮ ਦੇ ਜੰਗ ਵਿਚ ਵਧੇਰੇ ਭਰਤੀ ਹੋਣ ਕਰਕੇ ਮੁਸਲਮਾਨ ਰਾਜਨੀਤਕ ਤੌਰ ਤੇ ਆਪਣੇ ਆਪਨੂੰ ਉਚਾ ਸਮਝਣ ਲਗ ਪਏ। ਲੀਗ ਦੇ ਪ੍ਰਾਪੇਗੰਡੇ ਨੇ ਉਹਨਾਂ ਨੂੰ ਹੋਰ ਤੇਜ਼ ਕਰ ਦਿਤਾ।

ਮਜ਼ਹਬ ਅਤੇ ਪ੍ਰਾਕਿਸਤਾਨ ਦੇ ਨਾਂ ਪਰ ਸਾਧਾਰਨ ਮੁਸਲਮਾਨਾਂ ਨੂੰ ਭੜਕਾਇਆ ਗਿਆ ਜਿਸ ਕਰ ਕੇ ਪੋਠੋਹਾਰ ਵਿਚ ਹਿੰਦੂਆਂ ਸਿਖਾਂ ਦੀ ਤਬਾਹੀ ਹੋਈ।

ਰਾਵਲ ਪਿੰਡੀ ਸ਼ਹਿਰ ਲੀਗੀ ਐਜੀਟੇਸ਼ਨ ਦੇ ਦਿਨ ਵਿਚ ਮੁਸਲਮਾਨ ਬਾਹਿਰ ਪਿੰਡਾਂ ਵਿਚ ਮੁਜ਼ਾਹਰੇ ਕਰ ਰਹੇ ਸਨ ਹਿੰਦੂਆਂ ਸਿਖਾਂ ਨੂੰ ਖਤਮ ਕਰਨ ਲਈ ਸਕੀਮਾਂ ਬਣਾਈਆਂ ਗਈਆਂ। ਇਸ ਕੰਮ ਲਈ ਗੋਲੜੇ ਦੇ ਪੀਰ ਨੂੰ ਮੁਖੀ ਨੀਯਤ ਕੀਤਾ ਗਿਆ। ਰਾਵਲਪਿੰਡੀ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਕੋਟਸ ਦੀ ਇਛਾ ਸੀ ਕਿ ਬਦਅਮਨੀ ਹਵੇ। ਖਿਜ਼ਰ ਵਜ਼ਾਰਤ ਟੁਟਣ ਪਰ ਜਦ ੪ ਮਾਰਚ ਨੂੰ ਲਾਹੌਰ ਵਿਚ ਵਿਦਿਆਰਥੀਆਂ ਪਰ ਗੋਲੀ ਚਲਾਈ ਗਈ, ਇਸ ਦੀ ਖਬਰ ਰਾਵਲਪਿੰਡੀ ਵਿਚ

ਸੁਣ ਕੇ ਗਾਰਡਨ ਕਾਲਜ, ਖਾਲਸਾ ਕਾਲਜ, ਸਨਾਤਨ ਧਰਮ ਕਾਲਜ ਤੇ ਸਥਾਨਕ ਸਕੂਲਾਂ ਦੇ ਵਿਦਿਆਰਥੀਆਂ ਨੇ ਸ਼ਾਂਤ ਮਈ ਜਲੂਸ ਕਢਿਆ । ਸਥਾਨਕ ਲੀਗ ਦੇ ਪ੍ਰਧਾਨ ਦੇ ਲੜਕੇ ਨੇ ਜਲੂਸ ਨੂੰ ਰੋਕਣ ਦਾ ਯਤਨ ਕੀਤਾ । ਤਿਰੰਗੇ ਝੰਡੇ ਦੀ ਨਿਰਾਦਰੀ ਕੀਤੀ । ਵਿਦਿਆਰਥੀਆਂ ਨੇ ਹਮਲਾਵਰਾਂ ਨੂੰ ਰੋਕਣ ਦਾ ਯਤਨ ਕੀਤਾ । ਜਿਸ ਪਰ ਲੀਗੀ ਲੀਡਰ ਦਾ ਮੁੰਡਾ ਜ਼ਖਮੀ ਹੋ ਗਿਆ । ਇਸ ਜਲੂਸ ਨੂੰ ਵੇਖ ਕੇ ਮੁਸਲਮਾਨਾਂ ਨੇ ਗੋਲੜੇ ਦੇ ਪੀਰ ਨੂੰ ਸੁਨੇਹਾ ਭੇਜਿਆ। ਪੀਰ ਦੇ ਹਜ਼ਾਰਾਂ ਮੁਰੀਦ ਹਥਿਆਰਬੰਦ ਹੋ ਕੇ ਰਾਵਲ-ਪਿੰਡੀ ਵਲ ਤੁਰ ਪਏ । ਵਡੀ ਮਸੀਤ ਵਿਚ ਇਕ ਦਰਜਨ ਰਫਲਾਂ ਤੇ ਸੈਂਕੜੇ ਕਾਰਤੂਸ ਇਕੱਠੇ ਕੀਤੇ ਗਏ । ਫਿਰਕੂ ਫਸਾਦ ਦੀ ਅਫਵਾਹ ਸੁਣ ਕੇ ਲੋਕੀਂ ਦੌੜ ਭਜ ਕਰਨ ਲਗ ਪਏ । ਕਮੇਟੀ ਮਹੱਲੇ ਵਿਚ ਹਥੋ ਹਥੀ ਲੜਾਈ ਹੋ ਪਈ । ਕਈ ਸਿਖ ਹਿੰਦੂ ਛੁਰਿਆਂ ਨਾਲ ਜ਼ਖਮੀ ਹੋਏ ।

੬ ਮਾਰਚ ਨੂੰ ੧੨ ਬਜੇ ਦਿਨ ਤੋਂ ੪ ਬਜੇ ਤਕ ਸ਼ਹਿਰ ਵਿਚ ਖਿਚੋਤਾਣ ਰਹੀ । ਮੁਸਲਮਾਨੀ ਮਹੱਲੇ ਵਿਚ ਜਾਣ ਵਾਲੇ ਇਕੇ ਦੁਕੇ ਹਿੰਦੂ ਸਿਖ ਮਾਰੇ ਗਏ । ਮੁਸਲਮਾਨਾਂ ਨੇ ਗੁਰਦਵਾਰਾ ਸਿੰਘ ਸਭਾ ਤੇ ਹਮਲਾ ਕਰਨਾ ਚਾਹਿਆ; ਪਰ ਸ੍ਰ: ਨਰਿੰਦਰ ਸਿੰਘ ਡੀ. ਐਸ. ਪੀ. ਤੇ ਹਿੰਦੂ ਕੋਤਵਾਲ ਨੇ ਵੇਲੇ ਸਿਰ ਪਹੁੰਚ ਕੇ ਟੱਕਰ ਨਾ ਹੋਣ ਦਿਤੀ। ਹਮਲਾਵਰ ਵਾਪਸ ਮੁੜ ਗਏ ।

੭ ਮਾਰਚ ਨੂੰ ਦਸ ਹਜ਼ਾਰ ਮੁਸਲਮਾਨਾਂ ਦਾ ਹਜੂਮ ਮੁਹੰਦਦ ਸਰਵਰ ਲੀਗੀ ਦੀ ਅਗਵਾਈ ਹੇਠ ਲੁਟ ਮਾਰ ਕਰਨ ਲਈ ਚੌਂਕੀ ਨੰਬਰ ੯ ਦੇ ਪਾਸ ਪੁਜ ਗਿਆ । ਉਸ ਨੇ ਲੋਕਾਂ ਨੂੰ ਡਰਾਉਣ ਲਈ ਫਾਇਰ ਸ਼ੁਰੂ ਕਰ ਦਿਤੇ । ਮੇਜਰ ਸੁਰਿੰਦਰ ਸਿੰਘ ਬੇਦੀ ਤੇ ਉਹਨਾਂ ਦੀ ਧਰਮ-ਪਤਨੀ ਨੇ ਰਫਲਾਂ ਨਾਲ ਮੁਕਾਬਲਾ ਕੀਤਾ । ਜਿਸ ਕਰ ਕੇ ੫੦ ਹਮਲਾਵਰ ਮਾਰੇ ਗਏ ।

ਸ੍ਰ: ਪਿਆਰਾ ਸਿੰਘ ਨੇ ਆਪਣੇ ਮਹੱਲੇ ਵਿਚ ਹਜੂਮ ਨੂੰ

ਦਾਖਲ ਹੋਣ ਤੋਂ ਰੋਕ ਦਿਤਾ। ਖਾਲਸਾ ਸਕੂਲ ਦੇ ਆਲੇ ਦੁਆਲੇ ਦੀ ਵਸੋਂ ਨੂੰ ਮੇਜਰ ਹਰਦਿਤ ਸਿੰਘ ਨੇ ਬਚਾ ਲਿਆ। ਸ੍ਰ: ਸਵਰਨ ਸਿੰਘ ਤੇ ਪਿਆਰਾ ਸਿੰਘ ਦੀਆਂ ਰਫਲਾਂ ਨਾਲ ਇਕ ਸੌ ਮੁਸਲਮਾਨ ਮਾਰੇ ਗਏ। ਹਮਲਾਵਰ ਮਾਰ ਖਾ ਕੇ ਮੁੜੇ।

੭ ਮਾਰਚ ਨੂੰ ਮੁਸਲਮਾਨਾਂ ਨੇ ਚੌਕੀ ਨੰਬਰ ੨੨ ਦੇ ਪਾਸ ਹਿੰਦੂ ਸਿਖ ਆਬਾਦੀ ਤੇ ਹਮਲਾ ਕੀਤਾ। ਲੁਟ ਮਾਰ ਅਤੇ ਸਾੜ ਫੂਕ ਕੀਤੀ। ਵੀਹ ਹਿੰਦੂ ਸਿਖ ਮਾਰੇ ਗਏ। ਇਹਨਾਂ ਵਿਚ ਸ੍ਰ: ਸਾਦੂਲ ਸਿੰਘ ਤੇ ਉਹਨਾਂ ਦੇ ਪ੍ਰਵਾਰ ਦੇ ਨੌਂ ਆਦਮੀ ਸਨ। ਪੁਲੀਸ ਨੇ ਇਸ ਆਬਾਦੀ ਦੇ ਲੋਕਾਂ ਨੂੰ ਬਚਾਉਣ ਲਈ ਕੋਈ ਮਦਦ ਨਹੀਂ ਕੀਤੀ। ਇਹ ਸਭ ਕੁਝ ਰਾਵਲਪਿੰਡੀ ਛਾਵਣੀ ਦੇ ਨੇੜੇ ਤੇੜੇ ਹੋ ਰਿਹਾ ਸੀ। ੮ ਨੂੰ ਅਮਨ ਕਮੇਟੀ ਦੇ ੯ ਮੈਂਬਰ ਮਾਰੇ ਗਏ।

੯ ਮਾਰਚ ਨੂੰ ਰਾਵਲਪਿੰਡੀ ਵਿਚ ਕਰੀਫ਼ੀਊ ਲਾਇਆ ਗਿਆ। ਕਰੀਫ਼ਿਊ ਵਿਚ ਹਜ਼ਾਰਾਂ ਮੁਸਲਮਾਨ ਮਹੱਲਾ ਅਕਾਲ ਗੜ੍ਹ ਨੂੰ ਤਬਾਹ ਕਰਨ ਲਈ ਆਏ। ਲੋਕਾਂ ਨੇ ਦਲੇਰੀ ਨਾਲ ਉਹਨਾਂ ਦਾ ਟਾਕਰਾ ਕੀਤਾ। ਇਸਤਰਾਂ ਰਾਵਲਪਿੰਡੀ ਸ਼ਹਿਰ ਨੂੰ ਤਬਾਹ ਹੋਣ ਤੋਂ ਬਚਾ ਲਿਆ ਗਿਆ।

ਰਾਵਲਪਿੰਡੀ ਸ਼ਹਿਰ ਵਿਚੋਂ ਹਾਰ ਖਾ ਕੇ ਮੁਸਲਮਾਨਾਂ ਨੇ ਪਿੰਡ ਵਲ ਰੁਖ ਕੀਤਾ। ਪਿੰਡਾਂ ਵਿਚ ਹਿੰਦੂਆਂ ਸਿਖਾਂ ਦੀ ਤਬਾਹੀ ਸ਼ੁਰੂ ਹੋ ਗਈ। ਪੀੜਤ ਨਠ ਭਜ ਕੇ ਰਾਵਲ ਪਿੰਡੀ ਆਉਣੇ ਸ਼ੁਰੂ ਹੋ ਗਏ।

੧੨ ਮਾਰਚ ਨੂੰ ਸ: ਬਲਦੇਵ ਸਿੰਘ ਮੰਤਰੀ ਸਰਕਾਰ ਹਿੰਦ ਡਾਕਟਰ ਗੋਪੀ ਚੰਦ, ਸ: ਉਜਲ ਸਿੰਘ, ਸੇਠ ਸੁਦਰਸ਼ਨ, ਪ੍ਰੋਫੈਸਰ ਤਿਲਕ ਰਾਜ ਚੱਢਾ, ਸ: ਸੰਪੂਰਨ ਸਿੰਘ ਐਮ. ਐਲ ਏ. ਨੇ ਹਵਾਈ ਜਹਾਜ਼ ਰਾਹੀਂ ਜਿਲਾ ਰਾਵਲ ਪਿੰਡੀ ਦੇ ਪਿੰਡਾਂ ਤੇ ਉਡਾਨ ਕੀਤੀ। ਉਹਨਾਂ ਨੇ ਸੜਦੇ ਹੋਏ ਪਿੰਡਾਂ ਨੂੰ ਅੱਖੀਂ

ਵੇਖਿਆ। ਚੱਕ ਲਾਲੇ ਦੇ ਹਵਾਈ ਅਡੇ ਵਿਚ ਲੈਫਟੀਨੈਂਟ ਜਨਰਲ ਫਰੈਂਕ, ਮੈਜ਼ਰਵੀ ਕਮਾਂਡਰ ਇਨ ਚੀਫ ਨਾਰਦਨ ਕਮਾਂਡ ਅਤੇ ਮੇਜਰ ਜਨਰਲ ਬੀ. ਡਬਲਯੂ. ਕੇ ਕਮਾਂਡਰ ਰਾਵਲ ਪਿੰਡੀ ਏਰੀਆ ਨੇ ਇਹਨਾਂ ਦਾ ਸਵਾਗਤ ਕੀਤਾ। ਸ: ਬਲਦੇਵ ਸਿੰਘ ਨੇ ਮਿਲਟਰੀ ਸਰਨਾਰਥੀ ਕੈਂਪ ਵਿਚ ਪੀੜਤਾਂ ਨਾਲ ਮੁਲਾਕਾਤ ਕੀਤੀ। ਸ: ਬ: ਮੋਹਣ ਸਿੰਘ ਦੀ ਕੋਠੀ ਤੇ ਹਿੰਦੂ ਸਿਖ ਪ੍ਰਤੀਨਿਧਾਂ ਨੇ ਸਰਦਾਰ ਬਲਦੇਵ ਸਿੰਘ ਜੀ ਨਾਲ ਮੁਲਾਕਾਤ ਕੀਤੀ।

ਉਜੜੇ ਹੋਏ ਲੋਕਾਂ ਨੇ ਸ: ਜੀ ਨੂੰ ਦਸਿਆ ਕੇ 'ਸਾਡੇ ਘਟ ਲੁਟੇ ਤੇ ਸਾੜੇ ਗਏ ਹਨ। ਔਰਤਾਂ ਤੇ ਲੜਕੀਆਂ ਚੁਕੀਆਂ ਗਈਆਂ ਹਨ।'

'ਟ੍ਰਿਬਯੂਨ' ਦੇ ਪ੍ਰਤੀਨਿਧ ਦਾ ਬਿਆਨ ਹੈ ਕਿ ਜਿਲਾ ਰਾਵਲਪਿੰਡੀ ਦੇ ਪਿੰਡਾਂ ਵਿਚ ਜਾਇਦਾਦ ਦੇ ਨੁਕਸਾਨ ਦਾ ਅੰਦਾਜਾ ਲਾਉਣਾ ਕਠਨ ਹੈ। ਅਸੀਂ ੯੦੦੦ ਆਦਮੀ ਲੁਟੇ ਮਾਰੇ ਤੇ ਬੇਘਰ ਹੋਏ ਫਿਰਦੇ ਵੇਖੇ ਹਨ। [ਟ੍ਰਿਬਯੂਨ ੧੩ ਮਾਰਚ ੧੯੪੭]

ਬਾਬੂ ਖਜ਼ਾਨ ਸਿੰਘ ਰੀਟਾਇਰਡ ਪੋਸਟ ਮਾਸਟਰ ਰਾਵਲ ਜ਼ਿਲਾ ਰਾਵਲਪਿੰਡੀ ਨੇ ਦਸਿਆ ਕਿ ਰਾਵਲ ਪਿੰਡੀ ਦਾ ਕਮਿਸ਼ਨਰ ਕਿੰਗ ਸ਼ਰਨਾਰਥੀਆਂ ਨਾਲ ਬੜਾ ਘਿਰਣਾ ਭਰਿਆ ਵਰਤਾਉ ਕਰਦਾ ਸੀ। ਡਿਪਟੀ ਕਮਿਸ਼ਨਰ ਬੜਾ ਚਾਲਾਕ ਸੀ। ਜਦ ਸ: ਬਲਦੇਵ ਸਿੰਘ ਪੀੜਤਾਂ ਦਾ ਕੈਂਪ ਵੇਖਣ ਲਈ ਗਏ ਤਾਂ ਉਹਨਾਂ ਦੇ ਨਾਲ ਅੰਗਰੇਜ਼ ਬ੍ਰੀਗੇਡੀਅਰ ਪਿਛੇ ਪਿਛੇ ਜਾ ਰਿਹਾ ਸੀ। ਉਹ ਸਾਨੂੰ ਕਹਿੰਦਾ ਸੀ;–

"ਅਸੀਂ ਨਹੀਂ ਚਾਹੁੰਦੇ ਕਿ ਹਿੰਦੂ ਮੁਸਲਮਾਨਾਂ ਦਾ ਝਗੜਾ ਹੋਵੇ। ਤੁਸੀਂ ਆਪ ਲੜਦੇ ਹੋ ਅਤੇ ਸਾਨੂੰ ਕਹਿੰਦੇ ਹੋ ਕਿ ਹਿੰਦੁਸਤਾਨ ਵਿਚੋਂ ਚਲੇ ਜਾਓ, ਬੜੇ ਅਫਸੋਸ ਦੀ ਗੱਲ ਹੈ"।

ਰਾਵਲ ਪਿੰਡੀ ਦੇ ਕਮਿਸ਼ਨਰ ਤੇ ਅੰਗਰੇਜ਼ ਸੁਪ੍ਰੰਡੰਟ ਪੁਲੀਸ ਨੇ ਹਿੰਦੂ-ਸਿਖਾਂ ਨੂੰ ਕਿਹਾ;–"ਤੁਹਾਨੂੰ ਮਹਾਰਾਜਾ ਪਟਿਆਲਾ ਤੋਂ

ਮਦਦ ਲੈਣੀ ਚਾਹੀਦੀ ਹੈ। ਕਿਉਂਕਿ ਅੰਗਰੇਜ਼ ਅਫਸਰਾਂ ਵਿਚ ਤੁਹਾਡੀ ਕੋਈ ਦਿਲਚਸਪੀ ਨਹੀਂ ਰਹੀ'।

(ਪੰਜਾਬ ਗਜ਼ਟ ਰਾਵਲ ਪਿੰਡੀ ੨੬ ਅਪਰੈਲ ੧੯੪੭ ਸਫਾ ੬)

## ਤਸੀਲ ਗੁਜਰਖਾਨ ਦੇ ਪਿੰਡਾਂ ਦੀ ਤਬਾਹੀ

**ਗੁਜਰ ਖਾਨ-** ਇਹ ਜਿਲਾ ਰਾਵਲ ਪਿੰਡੀ ਦੀ ਬਹੁਤ ਵੱਡੀ ਮੰਡੀ ਅਤੇ ਸਿਖਾਂ ਦਾ ਕੇਂਦਰ ਸੀ। ਮਾਰਚ ਵਿਚ ਮੁਸਲਮਾਨਾਂ ਨੇ ਕਈ ਵੇਰ ਗੁਜਰ ਖਾਂ ਪਰ ਹਮਲੇ ਕਰਨ ਦਾ ਜਤਨ ਕੀਤਾ। ਪਰ ਇਕ ਤੇ ਲੋਕੀ ਬਚਾਉ ਲਈ ਤਿਆਰ ਸਨ। ਦੂਸਰੇ ਸ: ਗੁਰਬਖਸ਼ ਸਿੰਘ ਸਬ ਜੱਜ ਨੇ ਹਮਲਾਵਰਾਂ ਨਾਲ ਸੁਲ੍ਹਾ ਦੀ ਬਾਤ ਕਰਦਿਆਂ ਗੋਰਖਾ ਮਿਲਟਰੀ ਦਾ ਪ੍ਰਬੰਧ ਕਰ ਲਿਆ ਜਿਸ ਕਰ ਕੇ ਬਚਾ ਹੋ ਗਿਆ। ਸਿੰਘ ਸਭਾ ਦੇ ਸੇਵਕਾਂ ਨੇ ਇਲਾਕੇ ਵਿਚੋਂ ਆਏ ਪੀੜਤਾਂ ਦੀ ਬਹੁਤ ਸ਼ਲਾਘਾ ਯੋਗ ਸੇਵਾ ਕੀਤੀ। ੧੫ ਅਗਸਤ ਦੇ ਐਲਾਨ ਤੋਂ ਪਹਿਲੇ ਲੀਗੀ ਅਫਸਰਾਂ ਨੇ ਸ: ਕਿਸ਼ਨ ਸਿੰਘ ਪ੍ਰਧਾਨ ਸਿੰਘ ਸਭਾ, ਸ: ਹਰਨਾਮ ਸਿੰਘ ਨਿਰਾਸ ਸਕੱਤਰ, ਭਾਈ ਹਰਨਾਮ ਸਿੰਘ ਆਦਿਕ ਨੂੰ ਹੁਣ (ਮਈ ੧੯੪੮) ਤਕ ਪਾਕਿਸਤਾਨ ਵਿਚ ਕੈਦ ਰਖਿਆ ਹੋਇਆ ਹੈ।

## ੭ ਮਾਰਚ ੧੯੪੭

**੧. ਪਿੰਡ ਬਾਂਠ ਥਾਣਾ ਮੰਧਰਾ-** ੩ ਬਜੇ ਦਿਨ ਦੇ ਮੁਸਲਮਾਨ ਹਮਲਾਵਰ ਹਥਿਆਰਬੰਦ ਹੋ ਕੇ ਦੋ ਟਰੱਕਾਂ ਵਿਚ ਬੈਠ ਕੇ ਆਏ। ਪੁਲੀਸ ਇਨਸਪੈਕਟਰ ਨੇ ਉਹਨਾਂ ਦੀ ਸਹਾਇਤਾ ਕੀਤੀ। ਹਮਲਾਵਰਾਂ ਨੇ ਪਿੰਡ ਨੂੰ ਲੁਟਿਆ ਅਤੇ ਸਾੜਿਆ।

## ੮ ਮਾਰਚ

**੨. ਕੁਰੀ ਦੌਲਤਾਂ-** ਦੋ ਸੌ ਹਥਿਆਰਬੰਦ ਮੁਸਲਮਾਨ

ਨੇ ਦਿਨੇ ਇਸ ਪਿੰਡ ਤੇ ਹਮਲਾ ਕੀਤਾ। ਪਿੰਡ ਦੇ ੩ ਆਦਮੀ ਮਾਰੇ ਗਏ। ੨ ਦੁਕਾਨਾਂ ਅਤੇ ੫੭ ਘਰ ਲੁਟੇ ਅਤੇ ਸਾੜੇ ਗਏ। ਗੁਰਦਵਾਰਾ ਵੀ ਸਾੜਿਆ ਗਿਆ। ਇਲਾਕੇ ਦੇ ਜ਼ੈਲਦਾਰ ਅਤੇ ਇਨਾਮ ਖੋਰਾਂ ਨੇ ਲੁਟ ਮਾਰ ਵਿਚ ਵਧ ਚੜ੍ਹ ਕੇ ਹਿਸਾ ਲਿਆ। ਕੁਰੀ ਤੋਂ ੨ ਮੀਲ ਤੇ ਨੂਰ ਬਾਸਲਾ ਪਿੰਡ ਵੀ ਲੁਟਿਆ ਗਿਆ।

## ੯ ਮਾਰਚ ੧੯੪੭

ਘੁੰਗਰੀਲਾ--ਥਾਣਾ ਮੰਧਰਾ, ਦਿਨ ਦੇ ੨ ਵਜੇ ਹਥਿਆਰ-ਬੰਦ ਮੁਸਲਮਾਨੀ ਹਜੂਮ ਨੇ ਇਸ ਪਿੰਡ ਪਰ ਹਮਲਾ ਕੀਤਾ। ਸਾਰਾ ਪਿੰਡ ਲੁਟਿਆ ਤੇ ਸਾੜਿਆ ਗਿਆ। ੩ ਹਿੰਦੂ ਸਿਖ ਮਾਰੇ ਗਏ। ਇਹ ਪ੍ਰਿੰਸੀਪਲ ਜੋਧ ਸਿੰਘ ਦਾ ਪਿੰਡ ਹੈ।

੪. ਹਰਨਾਲ–ਇਹ ਮੰਧਰੇ ਜੰਕਸ਼ਨ ਦੇ ਪਾਸ ਬ੍ਰਾਹਮਣ ਸਿਖਾਂ ਦਾ ਪਿੰਡ ਸੀ। ਇਥੋਂ ਦੇ ਵਸਨੀਕ ਫੌਜ ਵਿਚ ਨੌਕਰੀ ਕਰਦੇ ਸਨ। ਹਰਨਾਲ ਦੇ ਕਈ ਆਦਮੀ ਫੌਜ ਅਤੇ ਸਿਵਲ ਵਿਚ ਬੜੇ ਉਚੇ ਅਹੁਦਿਆਂ ਤੇ ਹਨ। ੬ ਮਾਰਚ ਨੂੰ ਮੁਸਲਮਾਨਾਂ ਨੇ ਹਮਲਾ ਕਰਕੇ ਇਸ ਨੂੰ ਬਿਲਕੁਲ ਤਬਾਹ ਕਰ ਦਿਤਾ। ਇਕ ਗੁਰਦਵਾਰਾ ਤੇ ਮੰਦਰ ਸਾੜੇ ਗਏ। ਸ: ਝਰਮਲ ਸਿੰਘ ਤੇ ਬਲਦੇਵ ਸਿੰਘ (ਸਾਡੇ ਸੰਬੰਧੀ) ਆਦਿਕ ੧੩ ਆਦਮੀ ਮਾਰੇ ਗਏ।

੫. ਹਰਿਆਲ- ਇਹ ਮਾਸਟਰ ਤਾਰਾ ਸਿੰਘ ਤੇ ਪ੍ਰਿੰਸੀਪਲ ਨਿਰੰਜਨ ਸਿੰਘ ਜੀ ਦੀ ਜਨਮ ਭੂਮੀ ਹੈ। ਅਠ ਵਜੇ ਸਵੇਰੇ ਮੁਸਲਮਾਨਾਂ ਨੇ ਇਸ ਤੇ ਹਮਲਾ ਕੀਤਾ। ਜ਼ੈਲਦਾਰ ਤੇ ਨੰਬਰਦਾਰ ਘੋੜੀਆਂ ਪਰ ਸਵਾਰ ਹੋਕੇ ਹਮਲਾਵਰਾਂ ਦੀ ਅਗਵਾਈ ਕਰ ਰਹੇ ਸਨ। ਮੰਧਰੇ ਦਾ ਥਾਣੇਦਾਰ ਵੀ ਨਾਲ ਸ਼ਾਮਲ ਸੀ। ਇਸ ਪਿੰਡ ਵਿਚ ੧੯ ਆਦਮੀ ਮਾਰੇ ਗਏ। ੧੫ ਘਰ ਫੂਕੇ ਗਏ। ੧੦੦ ਦੁਕਾਨਾਂ ਲੁਟੀਆਂ ਤੇ ਸਾੜੀਆਂ ਗਈਆਂ। ਪਿੰਡ ਮੁਕੰਮਲ ਤੌਰ ਤੇ

ਤਬਾਹ ਕੀਤਾ ਗਿਆ।

੬. ਮੰਧਰਾ ਜੰਕਸ਼ਨ - ਇਥੋਂ ਚਕਵਾਲ ਨੂੰ ਗੱਡੀ ਜਾਂਦੀ ਹੈ। ਮੰਧਰਾ ਨਿਕੀ ਜਿਹੀ ਮੰਡੀ ਸੀ। ਦੁਕਾਨਾਂ ਵਧੇਰੇ ਹਿੰਦੂ ਸਿਖਾਂ ਦੀਆਂ ਸਨ। ੯ ਮਾਰਚ ਨੂੰ ਦਿਨ ਚੇ ੧੨ ਵਜੇ ਸੈਂਕੜੇ ਮੁਸਲਮਾਨਾਂ ਨੇ ਇਕੱਠੇ ਹੋ ਕੇ ਹਮਲਾ ਕੀਤਾ। ੮੦ ਦੁਕਾਨਾਂ ਤੇ ੪੦ ਘਰ ਲੁਟੇ ਗਏ। ਸਾਰਾ ਕਸਬਾ ਸਾੜ ਕੇ ਸੁਆਹ ਕਰ ਦਿਤਾ। ੨੯ ਮਾਰਚ ਨੂੰ ਅਸੀਂ ਆਪ ਮੰਧਰੇ ਨੂੰ ਵੇਖਿਆ। ਉਸ ਵਕਤ ਵੀ ਕਈ ਮਕਾਨਾਂ ਚੋਂ ਧੂੰਆਂ ਨਿਕਲਦਾ ਸੀ।

੭. ਨੋਤਲ - ਜਦ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ, ਇਲਾਕੇ ਦਾ ਜ਼ੈਲਦਾਰ ਹਮਲਾਵਰਾਂ ਦੀ ਅਗਵਾਈ ਕਰ ਰਿਹਾ ਸੀ। ੯ ਘਰ, ਇਕ ਮੰਦਰ, ਇਕ ਗੁਰਦਵਾਰਾ ਲੁਟੇ ਅਤੇ ਸਾੜੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਤੇ ਗੀਤਾ ਆਦਿਕ ਪੋਥੀਆਂ ਦੀ ਨਿਰਾਦਰੀ ਕੀਤੀ ਗਈ। ਇਸ ਪਿੰਡ ਦੇ ੩੦ ਹਿੰਦੂ-ਸਿਖ ਮਾਰੇ ਗਏ।

੮. ਪੰਜ ਗਰਾਂਈ - (ਜਾਤਲੀ) ਸਵੇਰੇ ੧੦ ਵਜੇ ਮੁਸਲਿਸ ਹਜੂਮ ਨੇ ਪੰਜ ਗਰਾਈਂ ਤੇ ਹਮਲਾ ਕੀਤਾ। ੨ ਆਦਮੀ ਮਾਰੇ ਗਏ। ੨੦ ਨੂੰ ਮੁਸਲਮਾਨ ਕੀਤਾ ਗਿਆ। ਇਕ ਗੁਰਦਵਾਰਾ ਅਤੇ ਸਾਰੀਆਂ ਦੁਕਾਨਾਂ ਸਾੜ ਦਿਤੀਆਂ ਗਈਆਂ। ਇਕ ਇਸਤਰੀ ਤੁਲਸੀ ਨੂੰ ਮੁਸਲਮਾਨ ਬਣਨ ਲਈ ਕਿਹਾ ਗਿਆ ਉਸ ਨੇ ਇਨਕਾਰ ਕੀਤਾ। ਜ਼ਾਲਮਾਂ ਨੇ ਉਸਨੂੰ ਕਤਲ ਕਰਕੇ ਸਰੀਰ ਦੇ ਅੰਗ ਕਟਕੇ ਅੱਗ ਵਿਚ ਪਾ ਦਿਤੇ।

੯. ਟੰਵੀਂ - (ਜਾਤਲੀ) ੯ ਮਾਰਚ ਅਤੇ ੧੧ ਮਾਰਚ ਨੂੰ ੪੦੦ ਹਥਿਆਰਬੰਦ ਮੁਸਲਮਾਨੀ ਹਜੂਮ ਨੇ ੩ ਵਜੇ ਦੁਪਹਿਰ ਦ ਹਮਲਾ ਕਰਕੇ ਲੁਟ ਮਾਰ ਕੀਤੀ। ਹਜੂਮ 'ਮੁਸਲਿਮ ਲੀਗ ਜ਼ਿੰਦਾ ਬਾਦ' ਦੇ ਨਾਹਰੇ ਲਾ ਰਿਹਾ ਸੀ। ਫੌਜੀ ਸੂਬੇਦਾਰ ਅਤੇ

ਪਿੰਡ ਦੇ ਨੰਬਰਦਾਰ ਹਮਲਾਵਰਾਂ ਦੀ ਅਗਵਾਈ ਕਰ ਰਹੇ ਸਨ। ਸਬ ਇੰਨਸਪੈਕਟਰ ਪੁਲੀਸ ਮੌਕੇ ਤੇ ਮੌਜੂਦ ਸੀ। ਉਸ ਨੇ ਹੀ ਹਮਲਾਵਰਾਂ ਨੂੰ ਚੁਕਿਆ ਸੀ। ੧੯ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ। ੩੦ ਘਰ ਤੇ ਬਹੁਤ ਸਾਰੀਆਂ ਦੁਕਾਨਾਂ ਲੁਟੀਆਂ ਅਤੇ ਸਾੜੀਆਂ ਗਈਆਂ। ਇਕ ਗੁਰਦਵਾਰਾ ਸਾੜਿਆ ਗਿਆ, ਗੁਰੂ ਗ੍ਰੰਥ ਸਾਹਿਬ ਫਾੜ ਕੇ ਇਕ ਇੰਨਸਪੈਕਟਰ ਪੁਲੀਸ ਦੀ ਮੌਜੂਦਗੀ ਵਿਚ ਇਕ ਖੂਹ ਵਿਚ ਸੁਟੇ ਗਏ।

੧੦. ਕਾਜ਼ੀਆਂ-(ਗੁਜਰ ਖਾਂ) ਇਸ ਪਿੰਡ ਵਿਚ ੧੨ ਫਰਵਰੀ ੧੯੪੭ ਨੂੰ ਮਸੀਤ ਵਿਚ ਮੁਸਲਮਾਨਾਂ ਦਾ ਇਕੱਠ ਹੋਇਆ। ਜਿਸ ਦਾ ਪ੍ਰਧਾਨ ਸਯਦ ਅਕਬਰ ਖਾਂ ਸੀ। ਉਸ ਵਿਚ ਅਕਬਰ ਖਾ ਐਡਵੋਕੇਟ ਗੁਜਰ ਖਾਂ ਨੇ ਤਕਰੀਰ ਕਰਦੇ ਹੋਏ ਕਿਹਾ—"ਪਾਕਿਸਤਾਨ ਬਣ ਚੁਕਾ ਹੈ। ਕਾਇਦੇ ਆਜ਼ਮ ਨੇ ਹੁਕਮ ਦਿਤਾ ਹੈ ਕਿ ਸਾਰੇ ਹਿੰਦੂਆਂ ਸਿਖਾਂ ਨੂੰ ਮੁਸਲਮਾਨ ਬਣਾਇਆ ਜਾਵੇ। ਜਿਹੜਾ ਆਦਮੀ ਮੁਸਲਮਾਨ ਬਣਨ ਤੋਂ ਇਨਕਾਰ ਕਰੇ, ਉਸ ਨੂੰ ਮਾਰ ਦਿਓ। ਉਸਦੀ ਜਾਇਦਾਦ ਲੁਟ ਲਉ।" ਜਲਸੇ ਦੇ ਪ੍ਰਧਾਨ ਨੇ ਕਿਹਾ—"ਸਿਵਲ ਅਤੇ ਪੁਲੀਸ ਦੇ ਅਫ਼ਸਰ ਸਾਡੇ ਨਾਲ ਹਨ। ਉਹਨਾਂ ਵਲੋਂ ਕੋਈ ਖਤਰਾ ਨਹੀਂ।"

ਇਸ ਪ੍ਰਚਾਰ ਦਾ ਨਤੀਜਾ ਇਹ ਹੋਇਆ ਕਿ ੯ ਮਾਰਚ ਨੂੰ ਸ਼ਾਮ ਦੇ [illegible] ਵਜੇ ਇਕ ਤਕੜੇ ਹਜੂਮ ਨੇ ਪਿੰਡ ਤੇ ਹਮਲਾ ਕੀਤਾ। ਲੁਟ ਮਾਰ ਅਤੇ ਤਬਾਹੀ ਕੀਤੀ। ਕਾਜ਼ੀਆਂ ਦੇ ੧੨ ਹਿੰਦੂ-ਸਿੱਖ ਮਾਰੇ ਗਏ। ਮਾਲੀ ਨੁਕਸਾਨ ਵੀ ਕਾਫ਼ੀ ਹੋਇਆ।

## ੧੦ ਮਾਰਚ

੧੧. ਜੰਡ ਮੇਲ੍ਹੋ—੯ ਮਾਰਚ ਨੂੰ ਪਿੰਡ ਦੇ ਲਾਗਲੇ ਪਿੰਡਾਂ ਦੇ ਪ੍ਰਤੀਨਿਧਾਂ ਦੀ ਇਕ ਇਕਤ੍ਰਤਾ ਹੋਈ। ੧੦ ਮਾਰਚ ਨੂੰ ਸਵੇਰੇ ੯ ਵਜੇ ਮੁਸਲਮਾਨਾਂ ਨੇ ਹਮਲਾ ਕਰ ਦਿਤਾ ਪਿੰਡ ਦੇ

ਨੰਬਰਦਾਰਾਂ ਨੇ ਲੁਟ ਮਾਰ ਵਿਚ ਬਹੁਤ ਹਿਸਾ ਲਿਆ। ੬ ਆਦਮੀ ਮਾਰੇ ਗਏ। ੧ ਜ਼ੋਰੀ ਮੁਸਲਮਾਨ ਕੀਤਾ ਗਿਆ। ੧੫ ਘਰ ਅਤੇ ੧੫ ਦੁਕਾਨਾਂ ਲੁਟੀਆਂ ਗਈਆਂ। ਇਕ ਗੁਰਦਵਾਰਾ ਤੇ ਮੰਦਰ ਫੂਕੇ ਗਏ। ਮੰਦਰ ਦੀਆਂ ਮੂਰਤੀਆਂ ਤੋੜ ਕੇ ਬਾਹਰ ਸੁਟੀਆਂ ਗਈਆਂ।

**੧੨. ਬੇਵਲ**=( ਗੁਜਰ ਖਾਂ ) ਤਸੀਲ ਗੁਜਰ ਖਾਂ ਵਿਚ ਬੇਵਲ ਸਿਖਾਂ ਦਾ ਬਹੁਤ ਚੰਗਾ ਕਸਬਾ ਸੀ। ਵਪਾਰ ਦਾ ਕੇਂਦਰ ਸੀ। ਆਲੇ ਦੁਆਲੇ ਪਿੰਡਾਂ ਵਿਚ ਲੁਟ ਮਾਰ ਅਤੇ ਤਬਾਹੀ ਦੀਆਂ ਖਬਰਾਂ ਸੁਣ ਕੇ ਪਿੰਡ ਦੇ ਮੁਖੀ ਸ: ਗੋਕਲ ਸਿੰਘ ਰੀਟਾਇਰਡ ਈ. ਏ. ਸੀ. ਦੇ ਮਕਾਨ ਤੇ ਇਕਤ੍ਰ ਹੋਏ। ੧੦ ਮਾਰਚ ਨੂੰ ਅਧੀ ਰਾਤ ਸਮੇਂ ਕੋਈ ਛੇ ਹਜ਼ਾਰ ਮੁਸਲਮਾਨਾਂ ਨੇ ਪਸਤੌਲ, ਬੰਦੂਕਾਂ, ਕੁਹਾੜੀਆਂ ਅਤੇ ਨੇਜ਼ੇ ਲੈ ਕੇ ਹਮਲਾ ਕੀਤਾ। ਲੁਟ ਮਾਰ ਅਤੇ ਕਤਲਾਮ ਸ਼ੁਰੂ ਕਰ ਦਿਤੀ। ਇਸ ਪਿੰਡ ਵਿਚ ੩੫੭ ਆਦਮੀ ਮਾਰੇ ਗਏ। ੬੬ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ ੪ ਮਕਾਨ ਸਾੜੇ ਗਏ। ਗੁਰਦਵਾਰੇ ਦੇ ਅੰਦਰ ਮਰਦ ਇਸਤਰੀਆਂ ਅਤੇ ਬਚੇ ਜਮਾਂ ਸਨ ਉਹਨਾਂ ਨੂੰ ਜੀਉਂਦੇ ਸਾੜ ਦਿਤਾ ਗਿਆ।

੨੮ ਮਾਰਚ ਨੂੰ ਸਾਨੂੰ ਭਾਈ ਹਰਨਾਮ ਸਿੰਘ ਤੇ ਸ: ਕਿਸ਼ਨ ਸਿੰਘ ਨੇ ਦਸਿਆ ਕਿ ਉਹ ਕਲ ਬੇਵਲ ਵਿਚ ਮਲਬੇ ਹੇਠਾਂ ਦਬੀਆਂ ਲਾਸ਼ਾਂ ਦਾ ਅੰਤਮ ਸੰਸਕਾਰ ਕਰਕੇ ਆਏ ਹਨ।

**੧੩. ਆਧੀ** ( ਜਾਤਲੀ ) ਸ਼ਾਮ ਨੂੰ ਕੋਈ ਚਾਰ ਹਜ਼ਾਰ ਹਥਿਆਰਬੰਦ ਹਮਲਾਵਰਾਂ ਨੇ ਆਧੀ ਤੇ ਹਮਲਾ ਕੀਤਾ। ਹਿੰਦੂ-ਸਿਖ ਬਚਾ ਲਈ ਸ: ਪ੍ਰੇਮ ਸਿੰਘ ਪਿਨਸ਼ਨਰ ਦੇ ਮਕਾਨ ਤੇ ਇਕਠੇ ਹੋਏ। ਲੁਟ ਮਾਰ ਕੀਤੀ ਗਈ। ੩੦ ਆਦਮੀ ਜ਼ੋਰੀ ਮੁਸਲਮਾਨ ਬਣਾਏ ਗਏ। ੨ ਮਕਾਨ ਸਾੜੇ ਗਏ।

**੧੪. ਦੇਵੀ**-(ਜਾਤਲੀ) ਸ਼ਾਮ ਨੂੰ ਕੋਈ ਚਾਰ ਹਜ਼ਾਰ

ਹਥਿਆਰਬੰਦ ਮੁਸਲਮਾਨਾਂ ਨੇ ਪਿੰਡ ਦੇਵੀ ਤੇ ਹਮਲਾ ਕੀਤਾ। ਦਸ ਘਰ ਤੇ ਪੰਜਾਹ ਦੁਕਾਨਾਂ ਲੁਟੀਆਂ ਗਈਆਂ। ੨ ਆਦਮੀਆਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ। ਪਿੰਡ ਦਾ ਮੁਸਲਮਾਨ ਸੂਬੇਦਾਰ ਅਤੇ ਥਾਣਾ ਜਾਤਲੀ ਦਾ ਸਬ ਇਨਸਪੈਕਟਰ ਪੁਲੀਸ ਫਸਾਦੀਆਂ ਦੇ ਮੁਖੀ ਸਨ।

**੧੫. ਗੋਰਸੀਆਂ**-( ਜਾਤਲੀ ) ਮੁਸਲਿਮ ਹਜੂਮ ਨੇ ਗੋਰਸੀਆ ਤੇ ਹਮਲਾ ਕੀਤਾ। ਸੂਬੇਦਾਰਾਂ ਅਤੇ ਪਿੰਡ ਦੇ ਨੰਬਰਦਾਰਾਂ ਨੇ ਹਮਲਾਵਰਾਂ ਦੀ ਬੜੀ ਸਹਾਇਤਾ ਕੀਤੀ। ਇਸ ਪਿੰਡ ਵਿਚ ੪ ਹਿੰਦੂ-ਸਿਖ ਮਾਰੇ ਗਏ।

**੧੬. ਮੰਡ** (ਗੁਜਰ ਖਾਂ) ਇਸ ਪਿੰਡ ਵਿਚ ਇਕੋ ਘਰ ਹਿੰਦੂਆਂ ਦਾ ਸੀ। ੧੦ ਮਾਰਚ ਨੂੰ ਦਿਨ ਦੇ ੧੨ ਵਜੇ ਹਮਲਾ ਕਰਕੇ ਉਸਨੂੰ ਖਤਮ ਕੀਤਾ ਗਿਆ।

**੧੭. ਮਾੜੀ ਬੀਰ**-(ਜਾਤਲੀ) ਸਵੇਰੇ ੧੦ ਵਜੇ ੩੦੦੦ ਹਥਿਆਰਬੰਦ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਪਿੰਡ ਦੇ ਅਤੇ ਲਾਗਲੇ ਪਿੰਡਾਂ ਦੇ ਨੰਬਰਦਾਰਾਂ ਨੇ ਹਮਲੇ ਅਤੇ ਲੁਟ ਮਾਰ ਵਿਚ ਵਧ ਚੜ੍ਹ ਕੇ ਹਿਸਾ ਲਿਆ। ਉਹਨਾਂ ਨੇ ਪਿੰਡ ਦੇ ਇਕ ਹਿੰਦੂ ਪਾਸੋਂ ੫੦੦੦) ਲੈ ਕੇ ਉਸ ਨੂੰ ਬਾਹਿਰ ਕਢਿਆ। ਮਾੜੀ ਵਿਚ ੧ ਆਦਮੀ ਮਾਰਿਆ ਗਿਆ। ੫੬ ਜੋਰੀ ਮੁਸਲਮਾਨ ਕੀਤੇ ਗਏ। ੬ ਦੁਕਾਨਾਂ ਅਤੇ ੨੦ ਘਰ ਸਾੜੇ ਅਤੇ ਲੁਟੇ ਗਏ।

**੧੮. ਮਾਛੀਆਂ**-(ਜਾਤਲੀ) ਰਾਤ ਦੇ ਸਮੇਂ ਤਿੰਨ ਚਾਰ ਸੌ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕੀਤਾ। ਹਜੂਮ ਦੇ ਮੁਖੀ ਨਾਹਰੇ ਮਾਰ ਰਹੇ ਸਨ–'ਹਿੰਦੂਆਂ ਸਿਖਾਂ ਨੂੰ ਲੁਟ ਲਉ। ਮਾਰ ਦਿਉ। ਅਸੀਂ ਇਹਨਾਂ ਤੋਂ ਬਿਹਾਰ ਦਾ ਬਦਲਾ ਲੈ ਰਹੇ ਹਾਂ।' ਜ਼ੈਲਦਾਰ ਅਤੇ ਨੰਬਰਦਾਰ ਫਸਾਦੀਆਂ ਦੇ ਮੁਖੀ ਸਨ।

ਕਾਫੀ ਲੁਟ ਮਾਰ ਕੀਤੀ ਗਈ। ਮਾਛੀਆਂ ਦੇ ੬ ਆਦਮੀ ਮਾਰੇ ਗਏ। ੭੦ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ।

੧੯. ਭਾਗ ਪੁਰ-(ਗੁਜਰ ਖਾਂ) ੧੦ ਮਾਰਚ ਨੂੰ ਤਬਾਹ ਕੀਤਾ ਗਿਆ।

੨੦. ਬਗਾਮ-( ... ... ) ਸ਼ਾਮ ਦੇ ੩ ਵਜੇ ਪਿੰਡ ਦੇ ਦਖਣ ਅਤੇ ਉਤਰ ਵਲੋਂ ਫਸਾਦੀਆਂ ਨੇ ਦੋ ਜਥਿਆਂ ਦੀ ਸ਼ਕਲ ਵਿਚ ਹਮਲਾ ਕੀਤਾ। ਹਮਲਾਵਰ ਕਹਿ ਰਹੇ ਸਨ-'ਪਾਕਿਸਤਾਨ ਬਣ ਗਿਆ ਹੈ। ਅਸੀਂ ਉਸਦਾ ਝੰਡਾ ਪਿੰਡ ਤੇ ਗਡਣਾ ਹੈ, ਇਕ ਗੁਰਦੁਵਾਰਾ ਅਤੇ ੨੦ ਘਰ ਸਾੜੇ ਅਤੇ ਲੁਟੇ ਗਏ।

# ੧੧ ਮਾਰਚ

੨੧. ਡੁਲ ਖਾਲਸਾ-( ਕਲਰ ) ਦਿਨ ਦੇ ੧੨ ਵਜੇ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਹਿੰਦੂ-ਸਿਖ ਆਪਣੇ ਬਚਾ ਲਈ ਬਖਸ਼ੀ ਤੀਰਥ ਰਾਮ ਦੇ ਮਕਾਨ ਤੇ ਇਕਠੇ ਹੋ ਗਏ। ਹਮਲਾਵਰਾਂ ਨੇ ਕਾਫ਼ੀ ਲੁਟ ਮਾਰ ਕੀਤੀ। ੧੮ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਇਹਨਾਂ ਚੋਂ ੬ ਮਰਦ ਤੇ ੧੨ ਇਸਤਰੀਆਂ ਸਨ। ਬਚਿਆਂ ਦੀ ਗਿਣਤੀ ਦਾ ਪਤਾ ਨਹੀ।

੨੨. ਭਾਗ ਸਾਣਾ-ਘੜੇਆਲਾਂ, ਜੋਹੜਾ ਫਤਿਆਲ ਅਤੇ ਬਕਰਾਲ ਦੇ ਮੁਸਲਮਾਨਾਂ ਨੇ ਹਥਿਆਰ ਬੰਦ ਹੋਕੇ ਇਸ ਪਿੰਡ ਪਰ ਹਮਲਾ ਕੀਤਾ, ਨੰਬਰਦਾਰ ਉਹਨਾਂ ਦੇ ਆਗੂ ਸਨ। ਕਾਫੀ ਲੁਟ ਮਾਰ ਕੀਤੀ ਗਈ। ੫ ਆਦਮੀ ਮਾਰੇ ਗਏ।

੨੩. ਬਢਿਆਲ-ਸਵੇਰੇ ੮ ਵਜੇ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਪਿੰਡ ਦੇ ੮੪ ਜੀਅ ਸਨ। ਜਿਨ੍ਹਿਆਂ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਇਕ ਗਊ ਮੰਦਰ ਵਿਚ

ਲਿਆ ਕੇ ਮਾਰੀ ਗਈ। ਹਨੂਮਾਨ ਦੀ ਮੂਰਤੀ ਤੋੜੀ ਗਈ। ਇਲਾਕੇ ਦੇ ਸੂਬੇਦਾਰ ਅਤੇ ਜਮੇਂਦਾਰ ਇਸ ਹਮਲੇ ਵਿਚ ਨਾਲ ਸ਼ਾਮਲ ਸਨ। ਉਹਨਾਂ ਪਾਸ ਰਫਲਾਂ ਤੇ ਕਾਫ਼ੀ ਹਥਿਆਰ ਸਨ। ਲੁਟ ਮਾਰ ਵਿਚ ਹਮਲਾਵਰਾਂ ਵੀ ਸਹਾਇਤਾ ਕਰਦੇ ਸਨ।

**੨੪. ਭਾਗ ਸਾਣਾ**-(ਗੁਜਰ ਖਾਂ) ਮੁਸਲਮਾਨਾਂ ਨੇ ਸਵੇਰੇ ਹੀ ਇਸ ਪਿੰਡ ਪਰ ਹਮਲਾ ਕੀਤਾ। ਜਕੜਾਲੀ ਦਾ ਪੀਰ ਘੋੜੇ ਉਤੇ ਚੜ੍ਹਿਆ ਹੋਇਆ ਹਮਲਾਵਰਾਂ ਦੀ ਅਗਵਾਈ ਕਰ ਰਿਹਾ ਸੀ। ਪਿੰਡਾਂ ਦੇ ਨੰਬਰਦਾਰ ਵੀ ਅਗੇ ੨ ਸਨ। ਇਸ ਪਿੰਡ ਵਿਚ ੨੦੩ ਆਦਮੀ ਕਤਲ ਕੀਤੇ ਗਏ। ਇਕ ਜੋਰੀ ਮੁਸਲਮਾਨ ਬਣਾਇਆ ਗਿਆ। ਬਹੁਤ ਲੁਟ ਮਾਰ ਅਤੇ ਤਬਾਹੀ ਕੀਤੀ ਗਈ।

**੨੫. ਤਰਕਵਾਲ**-[ਜਾਤਲੀ] ੧੧ ਮਾਰਚ ਨੂੰ ਦਸ ਹਜ਼ਾਰ ਹਥਿਆਰਬੰਦ ਮੁਸਲਮਾਨ ਨੇ ਸ਼ਾਮ ਦੇ ਵਕਤ ਇਸ ਪਿੰਡ ਤੇ ਹਮਲਾ ਕੀਤਾ। ਹਿੰਦੂ-ਸਿਖ ਆਪਣੇ ਬਚਾਉ ਕਰਨ ਲਈ ਗੁਰਦਵਾਰੇ ਵਿਚ ਇਕਠੇ ਹੋਏ। ਹਜੂਮ ਨੇ ਉਥੇ ਹਮਲਾ ਕ। ਦਿਤਾ। ਇਕ ਮੁਸਲਮ ਲੀਗੀ ਨੇ ਹਜੂਮ ਦੇ ਸਾਹਮਣੇ ਤਕਰੀਰ ਕਰਦੇ ਹੋਏ ਕਿਹਾ—'ਮੁਸਲਮਾਨੋ! ਅੰਗਰੇਜ਼ੀ ਰਾਜ ਖਤਮ ਹੋ ਚੁਕਾ ਹੈ। ਪਾਕਿਸਤਾਨ ਬਣ ਗਿਆ ਹੈ। ਕਿਸੇ ਹਿੰਦੂ ਸਿਖ ਨੂੰ ਇਸ ਪਿੰਡ ਵਿਚੋਂ ਨਿਕਲਣ ਨਹੀਂ ਦੇਣਾ ਚਾਹੀਦਾ, ਜੋ ਕਿਸੇ ਨੇ ਇਥੇ ਰਹਿਣਾ ਹੈ ਤਾਂ ਮੁਸਲਮਾਨ ਬਣ ਕੇ ਰਹਿ ਸਕਦਾ ਹੈ।" ਇਕ ਦੁਕਾਨ ਸਾੜੀ ਗਈ, ੬੫ ਆਦਮੀਆਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ।

**੨੬. ਸਯਦ ਕੀ ਸਰਾਂ** [ਜਾਤਲੀ] ਤਸੀਲ ਗੁਜਰ ਖਾਂ ਵਿਚ ਸਯਦ ਕਸਰਾਂ ਸਿਖਾਂ ਦਾ ਚੰਗਾ ਕਸਬਾ ਸੀ। ਹਿੰਦੂਆਂ ਦੇ ਘਰ ਵੀ ਕਾਫ਼ੀ ਸਨ। ਗੁਰਦਵਾਰਾ, ਖਾਲਸਾ ਹਾਈ ਸਕੂਲ, ਬੋਰਡਿੰਗ

ਹਾਊਸ ਵੀ ਸਨ, ਸਕੂਲ ਵਿਚ ਮੁਸਲਮਾਨ ਵਿਦਿਆਰਥੀ ਵੀ ਪੜ੍ਹਦੇ ਸਨ।

੧੨ ਮਾਰਚ ਨੂੰ ਦਿਨ ਦੇ ੧੧ ਵਜੇ ਮੁਸਲਿਮ ਹਜੂਮ ਨੇ ਸਯਦ ਕਸਰਾਂ ਤੇ ਹਮਲਾ ਕੀਤਾ। ਮੁਸਲਮਾਨ ਜ਼ੈਲਦਾਰ, ਨੰਬਰ-ਦਾਰ ਅਤੇ ਇਨਾਮ ਖੋਰ ਹਮਲਾਵਾਰਾਂ ਦੀ ਅਗਵਾਈ ਕਰ ਰਹੇ ਸਨ। ਉਨ੍ਹਾਂ ਨੇ ਚੰਗੀ ਤਰਾਂ ਲੁਟ ਮਾਰ ਅਤੇ ਕਤਲਾਮ ਕੀਤੀ। ਨਗਰ ਦੇ ੧੬ ਆਦਮੀ ਮਾਰੇ ਗਏ। ੧੪ ਨੂੰ ਮੁਸਲਮਾਨ ਬਣਾਇਆ ਗਿਆ। ਇਕ ਗੁਰਦਵਾਰਾ ਇਕ ਮੰਦਰ, ਖਾਲਸਾ ਹਾਈ ਸਕੂਲ, ਬੋਰਡਿੰਗ ਅਤੇ ਡਾਕਖਾਨੇ ਨੂੰ ਲੁਟਿਆ ਅਤੇ ਸਾੜਿਆ ਗਿਆ।

੨੭. ਕੌਂਤਰੀਲਾ-ਥਾਣਾ ਗੁਜਰ ਖਾਂ ਵਿਚ ਇਹ ਸਿਖਾਂ ਦਾ ਬਹੁਤ ਵਡਾ ਪਿੰਡ ਸੀ। ਇਥੋਂ ਦੇ ਕਈ ਆਦਮੀ ਸਿਵਲ ਅਤੇ ਮਿਲਟਰੀ ਵਿਚ ਬੜੇ ਵਡੇ ਵਡੇ ਅਹੁਦਿਆਂ ਤੇ ਹਨ।

੧੧ ਮਾਰਚ ਨੂੰ ਚਾਰ ਹਜ਼ਾਰ ਹਥਿਆਰਬੰਦ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਲੋਕਾਂ ਨੇ ਥੋੜਾ ਬਹੁਤਾ ਮੁਕਾਬਲਾ ਵੀ ਕੀਤਾ ਪਰ ਉਹਨਾਂ ਦੀ ਕੋਈ ਪੇਸ਼ ਨਾਂਹ ਗਈ। ੩ ਆਦਮੀ ਮਾਰੇ ਗਏ ਅਤੇ ੯ ਮੁਸਲਮਾਨ ਬਣਾਏ ਗਏ। ੧੦੦ ਘਰ ਅਤੇ ੩੫ ਦੁਕਾਨਾਂ ਲੁਟੀਆਂ ਅਤੇ ਸਾੜੀਆਂ ਗਈਆਂ।

੨੮. ਮੰਗੋਟ-[ਮੰਦਰਾ] ਇਸ ਪਿੰਡ ਵਿਚ ਇਕ ਮੁਸਲ-ਮਾਨ ਫ਼ੌਜੀ ਨੇ ਤਕਰੀਰ ਕਰਦੇ ਹੋਏ ਕਿਹਾ-'ਹਿੰਦੁਸਤਾਨ ਵਿਚੋਂ ਅੰਗਰੇਜ਼ੀ ਰਾਜ ਖਤਮ ਹੋ ਚੁਕਾ ਹੈ। ਹੁਣ ਹਿੰਦੁਸਤਾਨ ਦੀ ਬਾਦਸ਼ਾਹ ਮੁਸਲਮ ਲੀਗ ਹੈ।' ਪਿੰਡ ਦੇ ਨੰਬਰਦਾਰਾਂ ਅਤੇ ਉਹਨਾਂ ਦੇ ਸਾਥੀਆਂ ਨੇ ੧੧ ਮਾਰਚ ਨੂੰ ਸ: ਖਜ਼ਾਨ ਸਿੰਘ ਨੂੰ ਕਤਲ ਕਰਕੇ ਮਿਟੀ ਦਾ ਤੇਲ ਪਾ ਕੇ ਸਾੜਿਆ।

੨੯. ਗੁਲਿਆਣਾ-[ਗੁਜਰ ਖਾਂ] ੧੧ ਮਾਰਚ ਨੂੰ ਸ਼ਾਮ

ਦੇ, ੫ ਵਜੇ ਮੁਸਲਮਾਨਾਂ ਨੇ ਹਮਲਾ ਕਰਕੇ ਸਾਰਾ ਪਿੰਡ ਲੁਟਿਆ ਅਤੇ ਸਾੜਿਆ ੩ ਆਦਮੀ ਮਾਰੇ ਗਏ।

੩੦. ਨੜਾਲੀ—੧੨ ਮਾਰਚ ਨੂੰ ਸ਼ਾਮ ਦੇ ੪ ਵਜੇ ਮੁਸਲਮ ਹਜੂਮ ਨੇ ਹਮਲਾ ਕੀਤਾ ਹਿੰਦੂਆਂ ਸਿਖਾਂ ਦੇ ਘਰਾਂ ਅਤੇ ਦੁਕਾਨਾਂ ਨੂੰ ਲੁਟਿਆ ਗਿਆ। ਨੜਾਲੀ ਵਿਚ ਛੇਵੇਂ ਸਤਿਗੁਰੂ ਦੇ ਸਮੇਂ ਦੇ ਇਕ ਸਿਖਾਂ ਦਾ ਪੁਰਾਤਨ ਗੁਰਦਵਾਰਾ ਸੀ। ਇਕ ਗੁਰਦਵਾਰਾ ਪਿੰਡ ਦਾ ਹੋਰ ਸੀ। ਦੋਹਾਂ ਨੂੰ ਜਲਾ ਦਿਤਾ ਗਿਆ। ੧੩ ਮਾਰਚ ਨੂੰ ਮਿਲਟਰੀ ਪਹੁੰਚੀ ਪਰ ਇਸ ਦੇ ਸਿਪਾਹੀ ਵਧੇਰੇ ਮੁਸਲਮਾਨ ਸਨ। ਉਹਨਾਂ ਨੇ ਪਿੰਡ ਦਾ ਬਚਾ ਕਰਨ ਦੀ ਥਾਂ ਲਟੇਰਿਆਂ ਦੀ ਸਹਾਇਤਾ ਕੀਤੀ, ੧੪ ਮਾਰਚ ਨੂੰ ਗੋਰਖਾ ਮਿਲਟਰੀ ਪੁਜੀ, ਜਿਸ ਕਰਕੇ ਪਿੰਡ ਦੇ ਲੋਕੀ ਨਿਕਲ ਸਕੇ। ਨੜਾਲੀ ਦਾ ਇਕ ਮੁਸਲਮਾਨ ਸੂਬੇਦਾਰ ਲੁਟੇਰਿਆਂ ਦਾ ਮੁਖੀ ਸੀ।

੩੧. ਡੇਰਾ ਬਖਸ਼ੀਆਂ-[ਜਾਤਲੀ] ੧੩ ਮਾਰਚ ਨੂੰ ਫਸਾਦੀਆਂ ਨੇ ਇਸ ਪਿੰਡ ਤੇ ਹਮਲਾ ਕੀਤਾ। ਨੰਬਰਦਾਰ ਮੁਸਲਮਾਨਾਂ ਨੂੰ ਚੁਕਣ ਵਾਲੇ ਸਨ। ਸਾਰਾ ਪਿੰਡ ਸਾੜਿਆ ਅਤੇ ਲੁਟਿਆ ਗਿਆ, ੨ ਆਦਮੀ ਮਾਰੇ ਗਏ।

੩੨. ਭੁਨੇਰ ਕਸਵਾਲ—੧੪ ਮਾਰਚ ਸ਼ਾਮ ਨੂੰ ਪਿੰਡ ਤੇ ਫਸਾਦੀਆਂ ਨੇ ਹਮਲਾ ਕੀਤਾ। ੧੦ ਆਦਮੀ ਮਾਰੇ ਗਏ। ੭ ਜ਼ੋਰੀ ਮੁਸਲਮਾਨ ਬਣਾਏ ਗਏ। ਦਸਾਂ ਆਦਮੀਆਂ ਨੇ ਮੁਸਲਮਾਨ ਬਣਨ ਤੋਂ ਇਨਕਾਰ ਕੀਤਾ। ਉਹਨਾਂ ਨੂੰ ਗੋਲੀ ਮਾਰੀ ਗਈ। ਇਕ ਮਕਾਨ ਵਿਚ ਜੀਉਂਦੇ ਸਾੜ ਦਿਤੇ ਗਏ। ਪਿੰਡ ਦੇ ਨੰਬਰਦਾਰਾਂ ਨੇ ਹਿੰਦੂਆਂ ਸਿਖਾਂ ਨੂੰ ਮੁਸਲਮਾਨ ਬਨਾਉਣ ਲਈ ਵਧ ਚੜ੍ਹ ਕੇ ਜ਼ੋਰ ਲਾਇਆ।

੩੩. ਦਰਕਾਲੀ ਛੋਟੀ [ਜਾਤਲੀ] ੧੫ ਮਾਰਚ ੧੯੪੭ ਨੂੰ ਦਿਨ ਦੇ ੧੧ ਵਜੇ ਹਥਿਆਰਬੰਦ ਹਜੂਮ ਨੇ ਦਰਕਾਲੀ ਤੇ ਹਮਲਾ

ਕੀਤਾ। ਹਿੰਦੂਆਂ ਸਿਖਾਂ ਦੇ ਮਕਾਨ ਅਤੇ ਦੁਕਾਨਾਂ ਲੁਟੀਆਂ ਗਈਆਂ। ਪਹਿਲੇ ਪਿੰਡ ਦੇ ਮੁਸਲਮਾਨਾਂ ਨੇ ਕੁਝ ਬਚਾਉ ਕੀਤਾ ਪਰ ਪਿਛੋਂ ਉਹ ਵੀ ਪਿੰਡ ਦੇ ਨੰਬਰਦਾਰਾਂ ਦੀ ਅਗਵਾਈ ਹੇਠ ਹਮਲਾਵਰਾਂ ਨਾਲ ਮਿਲ ਕੇ ਲੁਟ ਮਾਰ ਕਰਨਾ ਲਗ ਪਏ। ਪਿੰਡ ਸੁਖੋ ਤੇ ਦੌਲਤਾਲੇ ਨੇ ਹਮਲਾਵਰਾਂ ਦਾ ਮੂੰਹ ਤੋੜ ਮੁਕਾਬਲਾ ਕੀਤਾ।

# ਤਸੀਲ ਕਹੂਟੇ ਦੀ ਬਰਬਾਦੀ

੧–ਕਹੂਟਾ ਰਾਵਲ ਪਿੰਡੀ ਜ਼ਿਲੇ ਦੀ ਤਸੀਲ, ਸਿਖਾਂ ਹਿੰਦੂਆਂ ਦਾ ਵਡਾ ਨਗਰ ਅਤੇ ਵਪਾਰ ਦੀ ਚੰਗੀ ਮੰਡੀ ਸੀ। ਰਿ: ਪੁਣਛ ਦੇ ਪਹਾੜੀ ਇਲਾਕੇ ਨਾਲ ਵਪਾਰਕ ਸਬੰਧ ਸੀ। ਫਰਵਰੀ ੧੯੪੭ ਵਿਚ ਲੀਗੀ ਅੰਦੋਲਨ ਦੇ ਦਿਨਾਂ ਵਿਚ ਮੁਸਲਮਾਨਾਂ ਨੇ ਕਹੂਟੇ ਖਾਸ ਅਤੇ ਤਸੀਲ ਦੇ ਕਈ ਪਿੰਡਾਂ ਵਿਚ ਜ਼ਹਿਰੀਲਾ ਪ੍ਰਾਪੇਗੰਡਾ ਕੀਤਾ। ਜਥੇਬੰਦੀ ਕੀਤੀ।

ਖਿਜ਼ਰ ਵਜ਼ਾਰਤ ਟੁਟਣ ਪਰ ਪੋਠੋਹਾਰ ਵਿਚ ਲੀਗੀਆਂ ਨੇ ਇਹ ਖਬਰ ਫੈਲਾਈ ਕਿ ਲਾਹੌਰ ਵਿਚ ਮਾਸਟਰ ਤਾਰਾ ਸਿੰਘ ਨੇ ਮੁਸਲਿਮ ਲੀਗ ਦਾ ਝੰਡਾ ਫਾੜ ਦਿਤਾ ਹੈ। ਤਲਵਾਰ ਕਢ ਕੇ ਮੁਸਲਮਾਨਾਂ ਨੂੰ ਮਾਰਨ ਦੀ ਧਮਕੀ ਦਿਤੀ ਹੈ। ਹਾਲਾਂ ਕਿ ਇਹ ਦੋਵੇਂ ਗਲਾਂ ਬਿਲਕੁਲ ਮਨਘੜਤ ਅਤੇ ਨਿਰਮੂਲ ਸਨ। ਨਾਂਹ ਮਾਸਟਰ ਜੀ ਨੇ ਲੀਗੀ ਝੰਡਾ ਫਾੜਿਆ ਨਾਂਹ ਤਲਵਾਰ ਕਢ ਕੇ ਕੋਈ ਧਮਕੀ ਦਿਤੀ ਸੀ। ਰਾਵਲ ਪਿੰਡੀ ਜ਼ਿਲੇ ਵਿਚ ਹਿੰਦੂ-ਸਿਖ ਘਟ ਗਿਣਤੀ 'ਚ ਸਨ। ਮੁਸਲਮਾਨ ਗਿਣਤੀ ਤੇ ਪੁਲੀਟੀਕਲ ਤਾਕਤ ਦੇ ਲਿਹਾਜ਼ ਨਾਲ ਤਾਕਤਵਰ ਸਨ। ਅੰਗਰੇਜ਼ ਉਹਨਾਂ ਰਾਹੀਂ ਗੜਬੜ ਕਰਾਉਣੀ ਚਾਹੁੰਦੇ ਸਨ। ਇਸ ਲਈ ਆਮ ਮੁਸਲਮਾਨਾਂ ਨੂੰ ਭੜਕਾਇਆ ਗਿਆ। ਸਰਕਾਰੀ ਮਸ਼ੀਨਰੀ ਦਾ ਇਸ ਵਿਚ ਕਾਫ਼ੀ ਹੱਥ ਸੀ।

੮ ਮਾਰਚ ਨੂੰ ਦਸ ਬਾਰਾਂ ਹਜ਼ਾਰ ਮੁਸਲਮਾਨਾਂ ਨੇ ਇਕਠੇ

ਹੋ ਕੇ ਦਿਨ ਦੇ ੧ ਵਜੇ ਹਮਲਾ ਕਰ ਦਿਤਾ। ਕਹੂਟੇ ਦਾ ਤਸੀਲਦਾਰ ਥਾਣੇਦਾਰ ਤੇ ਪੁਲੀਸ ਦੇ ਸਿਪਾਹੀ ਮੁਸਲਮਾਨ ਸਨ। ਉਹ ਹਮਲਾਵਰਾਂ ਨਾਲ ਮਿਲੇ ਹੋਏ ਸਨ। ਕੁਝ ਦਿਨ ਪਹਿਲੇ ਗੋਰਾ ਫ਼ੌਜ ਦਾ ਇਕ ਦਸਤਾ ਆਇਆ। ਜਿਸ ਨੂੰ ਥਾਣੇਦਾਰ ਨੇ ਤਿਲਕਾ ਦਿਤਾ। ਹਮਲੇ ਦੇ ਖਤਰੇ ਨੂੰ ਮਹਿਸੂਸ ਕਰਕੇ ਸਿੰਘਾਂ ਨੇ ਤਿੰਨ ਮੋਰਚੇ ਬਣਾ ਲਏ :-[੧] ਗੁਰਦਵਾਰਾ ਚੌਧਰੀ ਚਰਨ ਸਿੰਘ [੨] ਚੌ: ਗੁਲਾਬ ਸਿੰਘ ਦਾ ਮਕਾਨ। [੩] ਗੁਰਦਵਾਰਾ ਗੁਰੂ ਗੋਬਿੰਦ ਸਿੰਘ ਜੀ। ਹਮਲਾਵਰਾਂ ਨੇ ਪਹਿਲੇ ਖਾਲਸਾ ਸਕੂਲ ਨੂੰ ਅੱਗ ਲਾਈ। ਫਿਰ ਸੂਬੇਦਾਰ ਰਤਨ ਸਿੰਘ ਦੀ ਕੋਠੀ ਨੂੰ ਫੂਕਿਆ। ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ਪਹਿਲੇ ਮੋਰਚੇ ਤੇ ਸਿਖਾਂ ਨੇ ਹਮਲਾਵਰਾਂ ਦਾ ਚੰਗਾ ਟਾਕਰਾ ਕੀਤਾ। ਇਸ ਵਿਚ ਸ: ਸਰੂਪ ਸਿੰਘ ਬੀ. ਏ. ਸ਼ਹੀਦ ਤੇ ਚੌ: ਚਰਨ ਸਿੰਘ ਜ਼ਖਮੀ ਹੋ ਗਏ। ਇਹ ਮੋਰਚਾ ਟੁਟ ਗਿਆ। ਇਥੋਂ ਦੇ ਸਿੰਘ ਨਿਕਲ ਕੇ ਤੀਸਰੇ ਮੋਰਚੇ ਪਰ ਚਲੇ ਗਏ। ਮੁਸਲਮਾਨਾਂ ਨੇ ਕਹੂਟੇ ਦੇ ਸਾਰੇ ਰਸਤੇ ਮਲ ਲਏ। ਇਕ ਪਾਰਟੀ ਨੇ ਗੁਰੂ ਗੋਬਿੰਦ ਸਿੰਘ ਦੇ ਗੁਰਦਵਾਰੇ ਤੇ ਹਮਲਾ ਕਰ ਦਿਤਾ। ਇਥੇ ਵੀ ਕਾਫ਼ੀ ਟਾਕਰਾ ਹੋਇਆ। ਮਾਸਟਰ ਆਇਆ ਸਿੰਘ ਗੌਰਮਿੰਟ ਹਾਈ ਸਕੂਲ ਸ਼ਹੀਦ ਹੋਏ। ਕੋਈ ਪੇਸ਼ ਨਾਂਹ ਜਾਂਦੀ ਵੇਖ ਕੇ ਸਿਖਾਂ ਨੇ ਦੂਸਰੇ ਦਿਨ ਸੁਲਹਾ ਦੀ ਕੋਸ਼ਸ਼ ਕੀਤੀ। ਮੁਸਲਮਾਨਾਂ ਨੂੰ ਕੁਝ ਰੁਪਿਆ ਵੀ ਦੇਣਾ ਕੀਤਾ। ੯ ਮਾਰਚ ਸ਼ਾਮ ਨੂੰ ਪਠਾਣ ਮਿਲਟਰੀ ਪੁਜੀ। ਉਸਦੇ ਸਾਹਮਣੇ ਲੁਟ ਮਾਰ ਹੁੰਦੀ ਰਹੀ। ਮਿਲਟਰੀ ਨੇ ਸਿਖਾਂ ਹਿੰਦੂਆਂ ਪਾਸੋਂ ਹਥਿਆਰ ਖੋਹ ਕੇ ਉਹਨਾਂ ਨੂੰ ਡਾਕ ਬੰਗਲੇ ਵਿਚ ਇਕਤ੍ਰ ਕਰ ਦਿਤਾ। ਹਮਲਾਵਰ ਨਠ ਭੱਜ ਗਏ। ੧੦ ਮਾਰਚ ਨੂੰ ਕਹੂਟੇ ਨਿਵਾਸੀਆਂ ਨੂੰ ਰਾਵਲ ਪਿੰਡੀ ਭੇਜਿਆ ਗਿਆ। ਕਹੂਟੇ ਵਿਚ ਜਾਨੀ ਨੁਕਸਾਨ ਘਟ ਹੋਇਆ ਪਰ ਮਾਲੀ ਨੁਕਸਾਨ ਇਕ ਕਰੋੜ ਦੇ ਲਗ ਪਗ ਹੋਇਆ।

੨. ਕਲਰ—ਇਹ ਜ਼ਿਲਾ ਰਾਵਲਪਿੰਡੀ ਦੇ ਵਡੇ ਨਗਰਾਂ ਵਿਚੋਂ ਇਕ ਤੇ ਸਰ ਬਾਵਾ ਖੇਮ ਸਿੰਘ ਬੇਦੀ ਦਾ ਨਗਰ ਹੈ। ਬਾਵਾ ਸਾਹਿਬ ਨੇ ਮਿੰਟਗੁਮਰੀ ਦੇ ਇਲਾਕੇ ਵਿਚ ਜਾਂਗਲੀਆਂ ਦੀ ਬਗ਼ਾਵਤ ਨੂੰ ਦਬਾਉਣ ਅਤੇ ਅਫਗਾਨਿਸਤਾਨ ਦੇ ਜੰਗ ਵਿਚ ਅੰਗਰੇਜ਼ਾਂ ਦੀ ਬੜੀ ਮਦਦ ਕੀਤੀ ਸੀ, ਇਸ ਲਈ ਉਨ੍ਹਾਂ ਨੂੰ ਜ਼ਿਲਾ ਮਿੰਟਗੁਮਰੀ ਵਿਚ ਕਾਫ਼ੀ ਜ਼ਮੀਨ ਦਿਤੀ ਗਈ ਸੀ। ਬਾਵਾ ਖੇਮ ਸਿੰਘ ਜੀ ਦੇ ਧਾਰਮਿਕ ਮੁਖੀ ਹੋਣ ਦਾ ਅਸਰ ਪੋਠੋਹਾਰ ਤੋਂ ਲੈ ਕੇ ਪਿਸ਼ਾਵਰ ਤਕ ਦੇ ਸਿਖਾਂ ਹਿੰਦੂਆਂ ਤੇ ਸੀ। ਸਿੰਘ ਸਭਾ ਲਹਰ ਵਿਚ ਇਸ ਖਾਨਦਾਨ ਦਾ ਪ੍ਰਭਾਵ ਕੁਝ ਘਟਿਆ; ਪਰ ਰਾਜ ਦਰਬਾਰ ਵਿਚ ਬੜਾ ਮਾਣ ਸੀ।

ਕਲਰ ਵਿਚ ਖਾਲਸਾ ਹਾਈ ਸਕੂਲ ਸੀ, ਜਿਸ ਵਿਚ ਸੰਤ ਤੇਜਾ ਸਿੰਘ ਐਮ. ਏ. ਤੇ ਮਾਸਟਰ ਤਾਰਾ ਸਿੰਘ ਜੀ ਨੇ ਅਧਿਆਪਕ ਦੀ ਸੇਵਾ ਕੀਤੀ। ਕਲਰ ਵਿਚ ਹਿੰਦੂ ਸਿਖਾਂ ਦੀ ਮਿਲਵੀਂ ਵਸੋਂ ਸੀ। ਥਾਣਾ ਵੀ ਹੈ।

੮ ਮਾਰਚ ਨੂੰ ਰਾਤ ਦੇ ੯ ਬਜੇ ਇਕ ਭਾਰੀ ਮੁਸਲਿਮ ਹਜੂਮ ਨੇ ਕਲਰ ਤੇ ਹਮਲਾ ਕੀਤਾ। ਲੋਕੀਂ ਬਚਾਉ ਲਈ ਬਾਬਾ ਖੇਮ ਸਿੰਘ ਜੀ ਦੀ ਹਵੇਲੀ ਵਿਚ ਦਾਖਲ ਹੋ ਗਏ। ਉਸਦੇ ਦੁਆਲੇ ਚਾਰ-ਦੀਵਾਰੀ ਸੀ। ਉਥੇ ਚੌਂਕੀਦਾਰ ਵੀ ਸਨ, ਜਿਨ੍ਹਾਂ ਪਾਸ ਬੰਦੂਕਾਂ ਸਨ। ਮੁਸਲਮਾਨਾਂ ਨੇ ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਕੁਝ ਹਮਲਾਵਰਾਂ ਨੇ ਹਵੇਲੀ ਵਲ ਰੁਖ ਕੀਤਾ। ਉਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ। ਹਮਲਾਵਰਾਂ ਨੇ ੨੦੦ ਦੁਕਾਨਾਂ ਲੁਟੀਆਂ। ਇਕ ਮੰਦਰ ਤੇ ਖਾਲਸਾ ਸਕੂਲ ਨੂੰ ਫੂਕ ਦਿਤਾ। ਨਗਰ ਦਾ ਇਕ ਆਦਮੀ ਮਾਰਿਆ ਗਿਆ। ਹਮਲੇ ਸਮੇਂ ਨੰਬਰਦਾਰ ਤੇ ਪੁਲੀਸ ਇਨਸਪੈਕਟਰ ਨਾਲ ਸ਼ਾਮਲ ਸਨ।

੩. ਕਨੋਹਾ (ਕਲਰ)—੧੨ ਵਜੇ ਦਿਨ ਦੇ ੨੦੦

ਫਸਾਦੀਆਂ ਨੇ ਹਮਲਾ ਕੀਤਾ, ਉਹਨਾਂ ਪਾਸ ਰਫਲਾਂ ਅਤੇ ਪਸਤੌਲ ਸਨ। ਲੁਟ ਮਾਰ ਕੀਤੀ ਗਈ। ੮੫ ਆਦਮੀ ਜੋਰੀ ਮੁਸਲਮਾਨ ਬਣਾਏ ਗਏ। ੧੪ ਦੁਕਾਨਾਂ ਸਾੜੀਆਂ ਗਈਆਂ। ਇਕ ਲੜਕੀ ਚੁਕੀ ਗਈ। ਸੰਤ ਅਤਰ ਸਿੰਘ ਜੀ ਨੇ ਇਸ ਪਿੰਡ ਵਿਚ ਤਪ ਕੀਤਾ ਸੀ।

**੪. ਛੋਟੇ ਪਿੰਡ**-੮ ਮਾਰਚ ਨੂੰ ਥਾਣਾ ਕਹੂਟਾ ਦੇ ਛੋਟੇ ਪਿੰਡਾਂ ਪੰਜਾੜ, ਪੰਜੇਤਾ, ਸਰਯੋਦ ਬਣਦ, ਛੰਨੀ, ਡੇਰਾ, ਭੰਗਾਲ, ਖਲੋਲ, ਕੇਰਲ ਅਤੇ ਮਨਿਅੰਦ ਨੂੰ ਹਮਲਾਵਰਾਂ ਨੇ ਤਬਾਹ ਕੀਤਾ। ਬਣਦ (ਨਾਰੇ ਤੋਂ ੩ ਮੀਲ) ਵਿਚ ੩ ਬ੍ਰਾਹਮਣ ਮਾਰੇ ਗਏ। ੨੫ ਮੁਸਲਮਾਨ ਕੀਤੇ ਗਏ। ੨ ਘਰ ਤੇ ੭ ਦੁਕਾਨਾਂ ਲੁਟੀਆਂ ਗਈਆਂ ਇਨ੍ਹਾਂ ਪਿੰਡਾਂ ਵਿਚ ੩੦੦ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ, ਕਾਫੀ ਘਰ ਸਾੜੇ ਗਏ ਅਤੇ ਲੁਟੇ ਗਏ। ਕੇਰਲ ਵਿਚ ਤਿੰਨ ਘੰਟੇ ਲੁਟ ਮਾਰ ਹੁੰਦੀ ਰਹੀ। ਇਕ ਆਦਮੀ ਮਾਰਿਆ ਗਿਆ, ੭ ਘਰ ਲੁਟੇ ਗਏ। ੩੪ ਨੂੰ ਮੁਸਲਮਾਨ ਬਣਾਇਆ ਗਿਆ। ਮਨਿਅੰਦ ਵਿਚ ੨ ਆਦਮੀ ਮਾਰੇ ਗਏ। ੧੦ ਨੂੰ ਮੁਸਲਮਾਨ ਬਣਾਇਆ ਗਿਆ, ੩੫ ਘਰ ਤਬਾਹ ਹੋਏ।

## ੯ ਮਾਰਚ

**੫. ਨਾਰਾ (ਕਹੂਟਾ)**- ਇਹ ਸਿਖਾਂ ਹਿੰਦੂਆਂ ਦਾ ਚੰਗਾ ਨਗਰ, ਵਪਾਰ ਦਾ ਕੇਂਦਰ ਅਤੇ ਲੇਖਕ ਦਾ ਪਿੰਡ ਸੀ। ੩੦੦ ਘਰ ਹਿੰਦੂ ਸਿਖਾਂ ਦੇ ਅਤੇ ੧੦੦ ਘਰ ਮਸਲਮਾਨਾਂ ਦੇ ਸਨ। ਇਸ ਵਿਚ ੩ ਗੁਰਦਵਾਰੇ, ੧ ਠਾਕਰ ਦੁਆਰਾ, ਮਿਡਲ ਸਕੂਲ ਕੰਨਿਆਂ ਪਾਠਸ਼ਾਲਾ ਅਤੇ ਵਡਾ ਡਾਕਖਾਨਾ ਆਦਿਕ ਸਨ। ਜੇਹਲਮ ਦਰਿਆ ਇਥੋਂ ਚਾਰ ਕੋਹ ਪੂਰਬ ਵਲ ਹੈ। ਰਿਆਸਤ ਪੁਣਛ ਦੇ ਲੋਕੀ ਨਾਰੇ ਆਕੇ ਕਪੜਾ ਅਨਾਜ, ਖੰਡ ਆਦਿਕ ਖਰੀਦਦੇ ਸਨ।

ਸਮੁੰਦਰ ਦੀ ਪੱਧਰ ਤੋਂ ੩੫੦੦ ਫੁਟ ਉਚਿਆਈ ਤੇ ਹੋਣ ਕਰਕੇ ਪਿੰਡ ਦੇ ਦੁਆਲੇ ਚੀਹੜਾਂ ਕਾਫ਼ੀ ਹਨ। ਪਹਾੜੀਆਂ ਵੀ ਸਬਜ਼ ਹਨ। ਜਲ ਵਾਯੂ ਬਹੁਤ ਚੰਗਾ ਹੈ। ਨਾਰੇ ਦੇ ਪੰਡਤ ਰਾਧਾ ਕਿਸ਼ਨ ਵੈਦ ਹਕੀਮੀ ਕਰਕੇ ਦੂਰ ਦੂਰ ਤਕ ਪ੍ਰਸਿਧ ਸਨ। ਉਹ ਹਿੰਦੂ-ਮੁਸਲਮਾਨਾਂ ਦੀ ਇਕੋ ਜਹੀ ਸੇਵਾ ਕਰਦੇ ਸਨ। ਇਸ ਲਈ ਹਰ ਮਨ ਪਿਆਰੇ ਸਨ।

ਸਾਡੇ ਪਿੰਡ ਵਿਚ ਹਿੰਦੂ ਮੁਸਲਮਾਨਾਂ ਸਿਖਾਂ ਦੇ ਸਬੰਧ ਬਹੁਤ ਚੰਗੇ ਸਨ। ਦੁਖ ਸੁਖ ਵਿਚ ਇਕ ਦੂਜੇ ਦੇ ਭਾਈਵਾਲ ਹੁੰਦੇ ਸਨ। ਲੀਗ ਦੇ ਜ਼ਹਿਰੀਲੇ ਪ੍ਰਾਪੇਗੰਡੇ ਨੇ ਮੁਸਲਮਾਨਾਂ ਵਿਚ ਹਿੰਦੂ ਸਿਖਾਂ ਵਿਰੁਧ ਕੁੜਿੱਤਣ ਪੈਦਾ ਕੀਤੀ।

ਲੀਗ ਦੀ ਸਿਵਲ ਨਾ-ਫੁਰਮਾਨੀ ਸਮੇਂ ਫਰਵਰੀ ੧੯੪੭ ਵਿਚ ਮੁਸਲਮਾਨਾਂ ਨੇ ਸਿਖਾਂ ਨਾਲ ਛੇੜਖਾਨੀ ਸ਼ੁਰੂ ਕੀਤੀ। ਇਕ ਮੁਸਲਮਾਨ ਨੇ ਭਾਈ ਜਗਤ ਸਿੰਘ ਗਰੰਥੀ ਦੀ ਪਤਨੀ ਦੀਵਾਨ ਦੇਵੀ ਨੂੰ ਕੁਹਾੜੀਆਂ ਨਾਲ ਜ਼ਖਮੀ ਕੀਤਾ। ਇਸ ਪਰ ਸਿੰਘ ਬਚਾਉ ਲਈ ਤਿਆਰੀ ਕਰਨ ਲਗ ਪਏ। ਨਾਰੇ ਦੇ ਖੋਜੇ ਲੀਗ ਦੇ ਮੋਢੀ ਸਨ, ਉਹਨਾਂ ਨੇ ਆਲੇ ਦੁਆਲੇ ਦੇ ਮੁਸਲਮਾਨੀ ਪਿੰਡਾਂ ਨਾਲ ਗੰਢ ਤੁਪ ਕੀਤੀ ਹੋਈ ਸੀ।

੯ ਮਾਰਚ ਸ਼ਾਮ ਨੂੰ ੬ ਵਜੇ ਕੋਈ ਪੰਜ ਸੌ ਮੁਸਲਮਾਨਾਂ ਨੇ ਹਥਿਆਰਬੰਦ ਹੋ ਕੇ ਹਮਲਾ ਕੀਤਾ। ਪਿੰਡ ਦੇ ਮੁਸਲਮਾਨ ਉਹਨਾਂ ਦੇ ਨਾਲ ਸਨ, ਹਿੰਦੂ ਸਿਖਾਂ ਨੇ ਹਮਲੇ ਦਾ ਖਤਰਾ ਵੇਖ ਕੇ ਚਾਰ ਚਾਰ ਮੋਰਚੇ ਬਣਾ ਲਏ:-

(੧) ਸਰਦਾਰ ਅਵਤਾਰ ਸਿੰਘ ਦੇ ਮਕਾਨ ਤੇ ਦਖਣ ਦਾ ਮੋਰਚਾ।

(੨) ਡਾਕਟਰ ਜਗਤ ਸਿੰਘ ਦਾ ਮਕਾਨ ਪਿੰਡ ਦੇ ਵਿਚਕਾਰ ਦੱਖਣ ਅਤੇ ਲਹਿੰਦੇ ਦਾ।

(੩) ਥਾਣੇਦਾਰ ਜਵਾਹਰ ਸਿੰਘ ਦਾ ਮਕਾਨ ਪੂਰਬ ਦਾ।

[੪] ਸੰਤੋਖ ਸਿੰਘ ਮਹਾਜਨ ਦਾ ਮਕਾਨ ਉੱਤਰ ਪਛਮ ਵਲ।

ਪਿੰਡ ਦੇ ਬਹੁਤ ਸਾਰੇ ਲੋਕੀ ਸ: ਧਿਆਨ ਸਿੰਘ ਭੰਡਾਰੀ ਦੇ ਚੁਬਾਰੇ ਵਿਚ ਵੀ ਇਕਠੇ ਹੋ ਗਏ। ਸ: ਦੇਤ ਸਿੰਘ, ਸ: ਸੋਭਾ ਸਿੰਘ ਵਸਾਖਾ ਸਿੰਘ, ਗੁਰਦੇਵ ਸਿੰਘ ਰੀਟਾਇਰਡ ਫੌਜੀ ਮੁਕਾਬਲੇ ਲਈ ਸਿੰਘਾਂ ਦੀ ਅਗਵਾਈ ਕਰ ਰਹੇ ਸਨ। ਮੁਸਲਮਾਨਾਂ ਨੇ ਪਿੰਡ ਦੇ ਪੂਰਬ ਅਤੇ ਦਖਣ ਉਤਰ ਦੇ ਪਾਸਿਆਂ ਵਲੋਂ ਹਮਲਾ ਕੀਤਾ। ਹਮਲਾਵਰਾਂ ਪਾਸ ਕਾਫੀ ਪਕੀਆਂ ਬੰਦੂਕਾਂ, ਛਵੀਆਂ, ਅਗ ਲਾਣ ਲਈ ਪਟਰੋਲ ਆਦਿਕ ਸੀ। ਸਿੰਘਾਂ ਪਾਸ ਚਾਰ ਲਾਇਸੰਸੀ ਬੰਦੂਕਾਂ ਸਨ। ਇਹਨਾਂ ਨਾਲ ਹਮਲਾਵਰਾਂ ਦਾ ਡਟ ਕੇ ਮੁਕਾਬਲਾ ਸ਼ੁਰੂ ਕਰ ਦਿਤਾ। ਮੁਸਲਮਾਨਾਂ ਨੇ ਚੜ੍ਹਦੇ ਬੰਨੇ ਠਾਕਰਦੁਆਰੇ ਨੂੰ ਅਤੇ ਲਹਿੰਦੇ ਬੰਨੇ ਗੁਰਦਵਾਰੇ ਨੂੰ ਅੱਗ ਲਾਈ। ਮੇਰੇ ਪਿਤਾ ਭਾਈ ਮਖਣ ਸਿੰਘ ਜੀ [੮੦ ਸਾਲ] ਨੇ ਗੁਰਦਵਾਰੇ ਵਿਚ ਜਾ ਕੇ ਮੁਸਲਮਾਨਾਂ ਨੂੰ ਅੱਗ ਲਾਉਣ ਤੋਂ ਰੋਕਿਆ। ਸ੍ਰੀ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਕਰਨ ਤੋਂ ਵੀ ਵਰਜਿਆ। ਕੁਝ ਮੁਕਾਬਲਾ ਵੀ ਕੀਤਾ। ਹਮਲਾਵਰਾਂ ਨੇ ਪੱਥਰ ਮਾਰ ਕੇ ਭਾਈ ਸਾਹਿਬ ਨੂੰ ਸ਼ਹੀਦ ਕਰ ਦਿਤਾ। ਇਕ ਮੁਸਲਮਾਨ ਨੇ ਛਵੀ ਨਾਲ ਉਹਨਾਂ ਦਾ ਸਿਰ ਕੱਟ ਦਿਤਾ। ਉਹਨਾਂ ਦਾ ਸਿਰ ਤੇ ਧੜ ਦੋ ਦਿਨ ਗੁਰਦਵਾਰੇ ਵਿਚ ਹੀ ਪਿਆ ਰਿਹਾ। 'ਸੇਵਕ ਕੀ ਓੜਕ ਨਿਬਾਹੀ ਪ੍ਰੀਤਿ' ਦੇ ਮਹਾਨ ਵਾਕ ਅਨੁਸਾਰ ਭਾਈ ਸਾਹਿਬ ਨੇ ਗੁਰੂ ਚਰਨਾਂ ਵਿਚ ਹੀ ਸ਼ਹੀਦੀ ਪ੍ਰਾਪਤ ਕੀਤੀ। ੧੧ ਮਾਰਚ ਨੂੰ ਮੁਸਲਮਾਨਾਂ ਦੇ ਚਲੇ ਜਾਣ ਪਰ ਪਿੰਡ ਦੇ ਕੁਝ ਸਿੰਘਾਂ ਨੇ ਗੁਰਦਵਾਰੇ ਵਿਚ ਹੀ ਉਹਨਾਂ ਦਾ ਅੰਤਮ ਸੰਸਕਾਰ ਕੀਤਾ।

੯ ਮਾਰਚ ਦੇ ਹਮਲੇ ਵਿਚ ਸ: ਨਥਾ ਸਿੰਘ ਬਛੇਰ, ਸ: ਕਰਤਾਰ ਸਿੰਘ ਮਜੀਠਾ ਤੇ ਉਹਨਾਂ ਦਾ ਪੁਤਰ ਜੁਗਿੰਦਰ ਸਿੰਘ

ਸ: ਮਖਣ ਸਿੰਘ ਮਿਲੀ, ਉਹਨਾਂ ਦੀ ਇਕ ਲੜਕੀ ਤੇ ਇਕ ਪੁਤਰ ਸੰਤ ਸਿੰਘ ਨੇ ਸ਼ਹੀਦੀ ਪਾਈ । ੧੦-੧੨ ਮੁਸਲਮਾਨ ਵੀ ਮਾਰੇ ਗਏ ।

੧੦ ਮਾਰਚ ਨੂੰ ਫਿਰ ਹਮਲਾ ਕੀਤਾ, ਇਸ ਦਿਨ ਵੀ ਸਖਤ ਮੁਕਾਬਲਾ ਹੋਇਆ ਬਹੁਤ ਸਾਰੇ ਹਮਲਾਵਰ ਮਾਰੇ ਗਏ। ਮੁਸਲਮਾਨਾਂ ਨੇ ਸੰਤ ਫਕੀਰ ਸਿੰਘ ਦੀ ਕੁਟੀਆ ਨੂੰ ਅੱਗ ਲਾਈ ਕੁਝ ਮਕਾਨ ਅਤੇ ਦੁਕਾਨਾਂ ਲੁਟੀਆਂ। ਪਰ ਉਨ੍ਹਾਂ ਦਾ ਹਮਲਾ ਕਾਮਯਾਬ ਨਾ ਹੋਇਆ । ਇਸ ਦਿਨ ਪਿੰਡ ਦੇ ਕੁਝ ਆਦਮੀ ਆਲੇ ਦੁਆਲੇ ਨਿੱਕੇ ਪਿੰਡਾਂ ਤੇ ਜੰਗਲ ਵਲ ਭਜ ਤੁਰੇ। ਇਸ ਸਾਕੇ ਵਿਚ ਲੇਖਕ ਦੀ ਮਾਤਾ ਜੀ ਵੀ ਸ਼ਾਮਲ ਸਨ। ਉਹਨਾਂ ਨੇ ਦਸਿਆ ਕਿ ਪਿੰਡ ਦੇ ਕੁਝ ਆਦਮੀਆਂ, ਇਸਤ੍ਰੀਆਂ ਤੇ ਬਚਿਆਂ ਨੂੰ ਨਾਰੇ ਦੇ ਮੁਸਲਮਾਨ ਮਲਿਆਰਾਂ (ਅਰਾਈਆਂ) ਨੇ ਪਨਾਹ ਦਿਤੀ ।

ਤੀਸਰੇ ਦਿਨ ੧੧ ਮਾਰਚ ਨੂੰ ਪਿੰਡ ਦਾ ਨੰਬਰਦਾਰ ਦਿਲਾਵਰ ਖਾਂ ਅਤੇ ਮਿਰਜ਼ਾ ਸੁਲਤਾਨ, ਮਟੋਰ,–(ਕਰਨਲ ਸ਼ਾਹ ਨਵਾਜ਼ ਆਜ਼ਾਦ ਹਿੰਦ ਫੌਜ ਦਾ ਪਿੰਡ),–ਦਾ ਜ਼ੈਲਦਾਰ, ਸਰਾਜ ਤੇ ਸੁਲਤਾਨ, ਖੋਜਾ ਸਿੰਘਾਂ ਪਾਸ ਆਏ ਅਤੇ ਕਹਿਣ ਲਗੇ;–"ਲੜਾਈ ਬੰਦ ਕਰ ਦਿਉ, ਮੁਸਲਮਾਨਾਂ ਦੀਆਂ ਲਾਸ਼ਾਂ ਦੇ ਦਿਉ, ਸਾਡੀ ਤੁਹਾਡੀ ਸੁਲਾਹ ਹੋ ਗਈ" । ਸਿਖਾਂ ਨੇ ਇਤਬਾਰ ਕਰ ਕੇ ਲਾਸ਼ੀ ਦੇ ਦਿਤੀਆਂ । ਲੀਗੀਆਂ ਨੇ ਇਹਨਾਂ ਲਾਸ਼ਾਂ ਨੂੰ ਇਲਾਕੇ ਦੇ ਪਿੰਡਾਂ ਵਿਚ ਫੇਰਕੇ ਮੁਸਲਮਾਨਾਂ ਨੂੰ ਜੋਸ਼ ਦਿਵਾਇਆ ।

੧੨ ਮਾਰਚ ਨੂੰ ਕੋਈ ਦਸ ਹਜ਼ਾਰ ਮੁਸਲਮਾਨਾਂ ਨੇ ਜ਼ੋਰਦਾਰ ਹਮਲਾ ਕੀਤਾ । ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ । ਸ੍ਰ: ਚੇਤ ਸਿੰਘ ਤੇ ਸ੍ਰ: ਸੋਭਾ ਸਿੰਘ ਨੇ ਕਮਾਲ ਦਰਜੇ ਦੀ ਸੂਰਬੀਰਤਾ ਵਿਖਾਈ । ਉਹ ਲਗਾਤਾਰ ਗੋਲੀਆਂ ਨਾਲ ਦੁਸ਼ਮਣਾਂ ਦੀਆਂ ਛਾਤੀਆਂ ਵਿੰਨ੍ਹਦੇ ਰਹੇ । ਇਸ ਦਿਨ ਨਾਰੇ ਦੇ [illegible]

ੜੀਆਂ ਤੇ ਬਚਿਆਂ ਨੇ ਸ਼ਹੀਦੀ ਪ੍ਰਾਪਤ ਕੀਤੀ। ਸਿੰਘਾਂ ਦੇ ਮੁਕਾ-ਬਲੇ ਨੇ ਅਜਿਹੀ ਦਹਿਸ਼ਤ ਪੈਦਾ ਕਰ ਦਿਤੀ ਕਿ ਹਮਲਾਵਰ ਡਰਦੇ ਮਾਰੇ ਪਿੰਡ ਵਿਚ ਨਹੀਂ ਵੜਦੇ ਸਨ। ਉਚੀ ਥਾਂ ਅਤੇ ਨਕਿਆਂ ਤੇ ਬੈਠ ਕੇ ਗੋਲੀਆਂ ਚਲਾਉਂਦੇ ਸਨ। ਅਖੀਰ ਸਿੰਘਾਂ ਪਾਸੋਂ ਦਾਰੂ ਸਿਕਾ ਮੁਕ ਗਿਆ। ਸ੍ਰ: ਚੇਤ ਸਿੰਘ ਤੇ ਸ੍ਰ: ਸੋਭਾ ਸਿੰਘ ਨੇ ਪਹਿਲੇ ਆਪਣੀਆਂ ਇਸਤ੍ਰੀਆਂ ਤੇ ਬਚਿਆਂ ਨੂੰ ਸ਼ਹੀਦ ਕੀਤਾ। ਉਪਰੰਤ ਆਪ ਲੜਦੇ ਲੜਦੇ ਸ਼ਹੀਦੀ ਪ੍ਰਾਪਤ ਕੀਤੀ। ਉਹਨਾਂ ਸੂਰਬੀਰਾਂ ਦੀ ਮੌਤ ਦੇ ਪਿਛੋਂ ਹਮਲਾਵਰਾਂ ਨੇ ਪਿੰਡ ਨੂੰ ਲੁਟਿਆ ਅਤੇ ਸਾੜਿਆ। ਇਸ ਦਿਨ ੭੦ ਮੁਸਲਮਾਨ ਮਾਰੇ ਗਏ।

ਸ੍ਰ: ਈਸ਼ਰ ਸਿੰਘ ਨਾਰਾ ਦਾ ਬਿਆਨ ਹੈ ਕਿ ਮੁਸਲਮਾਨਾਂ ਨੇ ਸ੍ਰ: ਚੇਤ ਸਿੰਘ ਤੇ ਸ਼ੋਭਾ ਸਿੰਘ ਦੀਆਂ ਲਾਸ਼ਾਂ ਨੂੰ ਵੇਖ ਕੇ ਕਿਹਾ;-"ਅਫਸੋਸ ਕਿ ਤੁਮੀਂ ਸਿਖ ਸੀ; ਜੇ ਮੁਸਲਮਾਨ ਹੁੰਦੇ ਤਾਂ ਅਸੀਂ ਤੁਹਾਡਾ ਜਲੂਸ ਕਢਦੇ*"।

੧੩ ਮਾਰਚ ਨੂੰ ਨਾਰੇ ਦੇ ਬਚੇ ਹੋਏ ਪਿਆਰਾ ਸਿੰਘ ਪ੍ਰਤਾਪ ਕੌਰ, ਜਸਵੰਤ ਸਿੰਘ, ਜਸਬੀਰ ਸਿੰਘ, ਪ੍ਰਮੇਸ਼ਰੀ, ਗਿਆਨ ਕੌਰ ਆਦਿਕ ੭ ਮਰਦਾਂ ਤੇ ਇਸਤ੍ਰੀਆਂ ਨੇ ਸ਼ਹੀਦੀ ਪ੍ਰਾਪਤ ਕੀਤੀ। ੭ ਲੜਕੀਆਂ ੫ ਬਚੇ ਚੁਕੇ ਗਏ।

ਕੁਲ ੧੧੦ ਆਦਮੀ ਮਾਰੇ ਗਏ। ੧੮੦ ਦੁਕਾਨਾਂ ਲੁਟੀਆਂ ਗਈਆਂ। ਸਾਰਾ ਪਿੰਡ ਬਿਲਕੁਲ ਤਬਾਹ ਕੀਤਾ ਗਿਆ।

੬. ਬੋਹਾ ਖਾਲਸਾ-ਇਹ ਸ: ਹਰਨਾਮ ਸਿੰਘ ਐਡਵੋਕੇਟ ਜਨਰਲ ਪੂਰਬੀ ਪੰਜਾਬ ਦਾ ਪਿੰਡ ਹੈ। ਨਾਰੇ ਤੋਂ ੬ ਮੀਲ ਦੇ ਫਾਸਲੇ ਤੇ ਸੀ। ਲੇਖਕ ਦੀ ਸ਼ਾਦੀ ਇਸੇ ਪਿੰਡ ਹੋਈ ਹੈ। ਬੋਹੇ ਵਿਚ

---

*ਨਾਰੇ ਦੇ ਸਾਰੇ ਸ਼ਹੀਦਾਂ ਦੇ ਨਾਵਾਂ ਦੀ ਸੂਚੀ ਸਾਡੇ ਪਾਸ ਹੈ। (ਪ. ਸ.)

੫੦੦ ਘਰ ਸਨ। ਇਹਨਾਂ ਵਿਚੋਂ ੪੦੦ ਸਿਖਾਂ ਹਿੰਦੂਆਂ ਦੇ ਅਤੇ ੧੦੦ ਮੁਸਲਮਾਨਾਂ ਦੇ ਸਨ। ਇਥੇ ਠਾਕਰ ਨਿਹਾਲ ਸਿੰਘ ਜੀ ਦਾ ਪ੍ਰਸਿਧ ਡੇਰਾ ਦੁਖ ਭੰਜਨੀ ਸੀ। ਇਥੇ ਜੇਠ ਸੁਦੀ ਚੌਦਸ ਨੂੰ ਭਾਰੀ ਮੇਲਾ ਹੁੰਦਾ ਸੀ। ਥੋਹੇ ਵਿਚ ਤਿੰਨ ਗੁਰਦਵਾਰੇ, ਡਿਸਟ੍ਰਿਕਟ ਬੋਰਡ ਦਾ ਮਿਡਲ ਸਕੂਲ ਪਰੈਮਰੀ ਤਕ ਕੰਨਿਆ ਪਾਠਸ਼ਾਲਾ ਵੀ ਸੀ। ਪਾਕਿਸਤਾਨੀ ਘਲੂ ਘਾਰੇ ਵਿਚ ਪੋਠੋਹਾਰ ਦੇ ਪਿੰਡਾਂ ਵਿਚੋਂ ਥੋਹੇ ਖਾਲਸੇ ਦੀਆਂ ਸਿਖ ਸਤਵੰਤੀਆਂ ਤੇ ਬੀਰ ਮਾਤਾਵਾਂ ਨੇ ਬਹੁਤ ਹੀ ਸ਼ਾਨਦਾਰ ਕੁਰਬਾਨੀ ਕੀਤੀ ਹੈ।

ਥੋਹੇ ਖਾਲਸੇ ਦੇ ਸ: ਜੋਧ ਸਿੰਘ ਸਿਆਲੀ,–ਜੋ ਹਮਲੇ ਸਮੇਂ ਮੌਜੂਦ ਸਨ–ਨੇ ਦਸਿਆ ਹੈ ਕਿ ੧੦ ਮਾਰਚ ਨੂੰ ਸ਼ਾਮ ਦੇ ੫ ਵਜੇ ਕਰੀ ਢਾਈ ਹਜ਼ਾਰ ਮੁਸਲਮਾਨਾਂ ਨੇ ਪਿੰਡ ਤੇ ਹਮਲਾ ਕੀਤਾ। ਹਮਲਾ-ਵਰਾਂ ਵਿਚ ਰੀਟਾਇਰਡ ਫੌਜੀ ਅਫਸਰ, ਪਿਨਸ਼ਨਰ, ਕਮਿਸ਼ਨਡ ਅਫਸਰ, ਨਾਮ ਕਟੇ ਸਿਪਾਹੀ ਤੇ ਲੁਟੇਰੇ ਸਨ। ਉਹ ਮੁਸਲਿਮ ਲੀਗ, ਪਾਕਿਸਤਾਨ ਤੇ ਜਿਨਾਹ ਜ਼ਿੰਦਾਬਾਦ ਦੇ ਨਾਹਰੇ ਲਾਉਂਦੇ ਸਨ। ਮੁਸਲਮਾਨਾਂ ਨੇ ਨੱਕਿਆਂ ਤੇ ਬੈਠ ਕੇ ਗੋਲੀਆਂ ਚਲਾਣੀਆਂ ਸ਼ੁਰੂ ਕੀਤੀਆਂ। ਸਿੰਘਾਂ ਪਾਸ ਨਾਮ ਮਾਤਰ ਕਾਰਤੂਸ ਤੇ ਬੰਦੂਕਾਂ ਸਨ। ਫਿਰ ਵੀ ਹਮਲਾਵਰਾਂ ਦਾ ਟਾਕਰਾ ਕੀਤਾ ਗਿਆ। ਕੁਝ ਮਨਚਲੇ ਸਿੰਘਾਂ ਨੇ ਪਿੰਡੋਂ ਬਾਹਰ ਨਿਕਲ ਕੇ ਮੁਸਲਮਾਨਾਂ ਤੇ ਹਮਲਾ ਕਰ ਦਿਤਾ। ਕੁਝ ਲੜਾਈ ਹੋਈ। ਸ: ਪ੍ਰਤਾਪ ਸਿੰਘ ਧੀਰ ਗੋਲੀ ਲਗਣ ਨਾਲ ਜ਼ਖਮੀ ਹੋ ਗਏ। ਸ: ਹਰਨਾਮ ਸਿੰਘ ਦੇ ਭਰਾ ਸ: ਸਾਹਿਬ ਸਿੰਘ ਤੇ ਭਤੀਜਾ ਹਰਬੰਸ ਸਿੰਘ ਸਣੇ ਟਬਰ ਸ਼ਹੀਦ ਹੋਏ।

੧੧ ਮਾਰਚ ਨੂੰ ਦਿਨ ਦੇ ੧੨ ਵਜੇ ਫਿਰ ਮੁਸਲਮਾਨੀ ਹਜੂਮ ਨੇ ਹਮਲਾ ਕੀਤਾ। ਇਸ ਵਕਤ ਕੁਝ ਲੋਕੀ ਘਰਾਂ ਵਿਚ ਬੈਠੇ ਸਨ। ਉਹ ਸਾਰੇ ਘਰਾਂ ਨੂੰ ਛਡ ਕੇ ਸੰਤ ਗੁਲਾਬ ਸਿੰਘ ਵਹੀਰ ਦੀ ਹਵੇਲੀ ਵਿਚ ਇਕਠੇ ਹੋ ਗਏ। ਹਮਲਾਵਰਾਂ ਪਾਸ

ਪੜੀਆਂ ਬੰਦੂਕਾਂ ਸਨ । ਇਸ ਲਈ ਸਿੰਘਾਂ ਦੀ ਮੁਕਾਬਲੇ ਤੇ ਕੋਈ ਪੇਸ਼ ਨਾਂਹ ਗਈ । ਅਖੀਰ ਗੋਲੀ ਬੰਦ ਕਰਨੀ ਪਈ । ਸੁਲ੍ਹਾ ਦੀ ਗਲ ਬਾਤ ਸ਼ੁਰੂ ਹੋ ਗਈ । ਮੁਸਲਮਾਨਾਂ ਨੇ ਸਾਰੇ ਹਥਿਆਰ ਤੇ ਦਸ ਹਜ਼ਾਰ ਰੁਪਏ ਦੀ ਮੰਗ ਕੀਤੀ । ਕੁਝ ਹਥਿਆਰ ਤੇ ਰੁਪਏ ਦਿਤੇ ਗਏ। ਪਰ ਮੁਸਲਮਾਨਾਂ ਨੇ ਇਹ ਲੈ ਕੇ ਵੀ ਪਿੰਡ ਵਿਚ ਲੁਟ ਮਾਰ ਤੇ ਸਾੜ ਫੂਕ ਜਾਰੀ ਰਖੀ ।

੧੨ ਮਾਰਚ ਨੂੰ ਸਵੇਰੇ ਹਮਲਾਵਰਾਂ ਨੇ ਸੰਤ ਗੁਲਾਬ ਸਿੰਘ ਦੀ ਹਵੇਲੀ ਨੂੰ ਘੇਰਾ ਪਾਇਆ । ਉਸ ਵਕਤ ਇਸ ਹਵੇਲੀ ਵਿਚ ਪਿੰਡ ਦੇ ਸਾਰੇ ਆਦਮੀ ਇਕੱਠੇ ਸਨ । ਮੁਸਲਮਾਨਾਂ ਨੇ ਕਿਹਾ;-'ਹਵੇਲੀ ਖਾਲੀ ਕਰ ਦਿਉ'। ਜਦ ਲੋਕਾਂ ਨੇ ਬਚਾਉ ਦਾ ਕੋਈ ਰਾਹ ਨਾ ਵੇਖਿਆ ਤੇ ਹਵੇਲੀ ਵਿਚੋਂ ਨਿਕਲਣੇ ਸ਼ੁਰੂ ਹੋ ਗਏ; ਬਾਹਰ ਖੜੇ ਮੁਸਲਮਾਨ ਇਕ ਇਕ ਦੀ ਤਲਾਸ਼ੀ ਲੈ ਕੇ ਕੱਢਦੇ ਸਨ । ਬਾਹਰੋਂ ਹਮਲਾਵਰਾਂ ਦੀਆਂ ਗੋਲੀਆਂ ਨਾਲ ਇਸ ਹਵੇਲੀ ਵਿਚ ੨੨ ਮਰਦਾਂ ਤੇ ਇਸਤ੍ਰੀਆਂ ਨੇ ਸ਼ਹੀਦੀ ਪ੍ਰਾਪਤ ਕੀਤੀ । ਜਿਨ੍ਹਾਂ ਚੋਂ ਕੁਝ ਕੁ ਦੇ ਨਾਮ ਇਸ ਪ੍ਰਕਾਰ ਹਨ,- ਸੰਤ ਰਾਜਾ ਸਿੰਘ, ਅਵਤਾਰ ਸਿੰਘ, ਹਰਬੰਸ ਸਿੰਘ, ਨੰਦ ਸਿੰਘ ਧੀਰ, ਰਾਮ ਸਿੰਘ, ਸ੍ਰੀ ਮਤੀ ਠਾਕਰੀ ਸੁਪਤਨੀ ਸੁਜਾਨ ਸਿੰਘ, ਮਤਾਬ ਕੌਰ ਸੁਪਤਨੀ ਹਰਬੰਸ ਸਿੰਘ, ਮਾਨ ਕੌਰ ਸਪੁਤ੍ਰੀ ਸੰਤ ਰਾਜਾ ਸਿੰਘ, ਦੀਵਾਨ ਦੇਵੀ ਸੁਪੱਤਨੀ ਕਲਿਆਣ ਸਿੰਘ, ਦੋ ਲੜਕੀਆਂ ਸਮੇਤ ਦੀਵਾਨ ਕੌਰ ਸੁਪੱਤਨੀ ਸ੍ਰ. ਲਾਭ ਸਿੰਘ ਆਦਿਕ ।

ਹਵੇਲੀ ਖਾਲੀ ਹੋਣ ਪਰ ਲੋਕੀਂ ਨਦੀ ਵਲ ਅਤੇ ਅਗੇ ਪਿਛੇ ਨਠਣ ਭਜਣ ਲਗ ਪਏ । ਕੁਝ ਭਾਈ ਗੁਰਬਖਸ਼ ਸਿੰਘ ਅਤੇ ਕੁਝ ਭਾਈ ਯੁਵਰਾਜ ਸਿੰਘ ਦੇ ਖੂਹ ਤੇ ਇਕਠੇ ਹੋਣੇ ਸ਼ੁਰੂ ਹੋ ਗਏ । ਹਮਲਾਵਰਾਂ ਨੇ ਪਿਛਾ ਕੀਤਾ । ਲੋਕਾਂ ਨੂੰ ਲੁਟਿਆ ਤੇ ਮਾਰਿਆ ।

ਬਹੁਤ ਸਾਰੀਆਂ ਇਸਤਰੀਆਂ ਤੇ ਨੌ-ਜਵਾਨ ਲੜਕੀਆਂ ਸੰਤ ਗੁਲਾਬ ਸਿੰਘ ਦੇ ਖੂਹ ਤੇ ਆ ਗਈਆਂ। ਮੁਸਲਮਾਨਾਂ ਨੇ ਉਹਨਾਂ ਨੂੰ ਉਥੇ ਜਾ ਘੇਰਿਆ ਅਤੇ ਕਿਹਾ-"ਮੁਸਲਮਾਨ ਬਣ ਜਾਉ, ਤਾਂ ਜਾਨ ਬਚ ਸਕਦੀ ਹੈ"। ਕਿਸੇ ਇਸਤਰੀ ਜਾਂ ਲੜਕੀ ਨੇ ਇਹ ਗਲ ਪ੍ਰਵਾਨ ਨਾਂਹ ਕੀਤੀ। ਸੰਤ ਗੁਲਾਬ ਸਿੰਘ ਦੀ ਧਰਮ ਪਤਨੀ ਲਾਜਵੰਤੀ ਸਾਰੀਆਂ ਦੀ ਮੁਖੀ ਸੀ। ਉਸਨੇ ਉਤਰ ਦਿਤਾ- "ਅਸੀਂ ਸਿਖਾਂ ਦੀਆਂ ਲੜਕੀਆਂ ਹਾਂ। ਬੇਸ਼ੱਕ ਸਾਨੂੰ ਮਾਰ ਦਿਓ। ਅਸੀਂ ਇਸਲਾਮ ਕਬੂਲ ਨਹੀਂ ਕਰਨਾ"। ਹਮਲਾਵਰਾਂ ਨੇ ਛੁਰੇ ਕਢ ਕੇ ਇਸਤਰੀਆਂ ਤੇ ਬਚਿਆਂ ਨੂੰ ਡਰਾਇਆ, ਪਰ ਉਹਨਾਂ ਨੇ ਕੋਈ ਡਰ ਨਾਹ ਮੰਨਿਆ। ਅਖੀਰ ਕੁਝ ਸਿੰਘਣੀਆਂ ਨੇ ਖੂਹ ਵਿਚੋਂ ਪਾਣੀ ਕਢ ਕੇ ਪੀਤਾ। ਮੂੰਹ ਹੱਥ ਧੋ ਕੇ ਅਕਾਲ ਪੁਰਖ ਦਾ ਸਿਮਰਣ ਤੇ ਦਸ ਸਤਿਗੁਰਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ। ਇਸ ਤੋਂ ਬਾਹਦ ਲਾਜਵੰਤੀ, ਹਰਨਾਮ ਕੌਰ (ਸੁਪਤਨੀ ਸ: ਜੋਧ ਸਿੰਘ) ਤੇ ਹੋਰ ਮੁਖੀ ਸਤਵੰਤੀਆਂ ਨੇ ਬਚਿਆਂ ਸਮੇਤ ਖੂਹ ਵਿਚ ਛਾਲਾਂ ਮਾਰ ਦਿਤੀਆਂ। ਇਸ ਤਰਾਂ ੯੧ ਕੁ ਇਸਤਰੀਆਂ ਤੇ ਲੜਕੀਆਂ ਤੇ ਬਚਿਆਂ ਨੇ ਧਰਮ ਤੇ ਸਤ ਬਚਾਉਣ ਲਈ ਛਾਲਾਂ ਮਾਰੀਆਂ। ਇਹਨਾਂ ਵਿਚ ਕੋਈ ਦਸ ਬਾਰਾਂ ਉਤੇ ਪਈਆਂ ਲੜਕੀਆਂ ਤੇ ਬਚੇ ਸਿਸਕਦੇ ਕਢੇ ਗਏ। ਬਾਕੀ ਸਬ ਮਾਈਆਂ ਬੀਬੀਆਂ ਸ਼ਹੀਦ ਹੋ ਗਈਆਂ।

ਜਿਸ ਤਰਾਂ ਰਾਜਪੂਤ ਸਤੀਆਂ ਨੇ ਮੁਗਲਾਂ ਦੇ ਸਮੇਂ ਸਤ ਬਚਾਉਣ ਲਈ ਜੀਊਂਦੇ ਸੜ ਕੇ ਜਾਨਾਂ ਦਿਤੀਆਂ, ਜਿਸ ਤਰਾਂ ਮੀਰ ਮੰਨੂੰ ਦੇ ਸਮੇਂ ਬਹਾਦਰ ਸਿੰਘਣੀਆਂ ਨੇ ਆਪਾ ਵਾਰਿਆ, ਇਸੇ ਤਰਾਂ ਵੀਹਵੀਂ ਸਦੀ ਵਿਚ ਪਾਕਿਸਤਾਨੀ ਘਲੂਘਾਰੇ ਸਮੇਂ ਭੀ ਖਾਲਸੇ ਦੀਆਂ ਬੀਰ ਮਾਤਾਵਾਂ ਤੇ ਬਚੀਆਂ ਨੇ ਪਤੀ-ਬ੍ਰਤ ਧਰਮ ਅਤੇ ਸਿਖ ਸਿਦਕ ਨੂੰ ਨਿਬਾਹਿਆ। ਇਹ ਸਾਕਾ ੧੨ ਮਾਰਚ ੧੯੪੭-੨੯ ਫਗਣ ਬੁਧਵਾਰ-ਨੂੰ ਦਿਨ ਦੇ ੩ ਬਜੇ ਹੋਇਆ।

ਇਹ ਦਰਦਨਾਕ ਨਜ਼ਾਰਾ ਵੇਖ ਕੇ ਹਮਲਾਵਰ ਕੰਬ ਗਏ। ਉਹਨਾਂ ਨੇ ਘੇਰਾ ਉਠਾ ਲਿਆ।

੧੨ ਮਾਰਚ ਨੂੰ ਮੁਸਲਮਾਨਾਂ ਨੇ ਸਾਰਾ ਪਿੰਡ ਲੁਟਿਆ ਅਤੇ ਸਾੜ ਕੇ ਸੁਆਹ ਕਰ ਦਿਤਾ। ਬਹੁਤ ਸਾਰੇ ਆਦਮੀ ਕਤਲ ਵੀ ਕੀਤੇ ਗਏ। ਥੋਹੇ ਵਿਚ ੧੦੭ ਆਦਮੀ ਮਾਰੇ ਗਏ। ੨੫ ਦੁਕਾਨਾਂ ਤੇ ੨੦੦ ਘਰ ਲੁਟੇ ਤੇ ਸਾੜੇ ਗਏ। ੧੦ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ।

੧੩ ਮਾਰਚ ਨੂੰ ਮੁਸਲਮਾਨਾਂ ਨੇ ਬਚੇ ਹੋਏ ਸਿਖਾਂ ਹਿੰਦੂਆਂ ਨੂੰ ਪਕੜ ਕੇ ਮੁਸਲਮਾਨ ਬਨਾਉਣ ਦਾ ਇਰਾਦਾ ਕੀਤਾ। ਪਰ ੮ ਬਜੇ ਰਾਵਲਪਿੰਡੀ ਤੋਂ ਮਿਲਟਰੀ ਪਹੁੰਚ ਗਈ। ਜਿਸ ਕਰ ਕੇ ਬਚਾ ਹੋ ਗਿਆ। ਬਚਿਆਂ ਹੋਇਆਂ ਨੂੰ ਰਵਾਤ ਕੈਂਪ ਵਿਚ ਪਹੁੰਚਾਇਆ ਗਿਆ।

ਥੋਹੇ ਉਤੇ ਹਮਲਾ ਕਰਨ ਵਾਲਿਆਂ ਦੀ ਅਗਵਾਈ ਸੂਬੇਦਾਰ ਖਾਨ ਬਹਾਦਰ, ਮਿਰਜ਼ਾ ਮੁਹੰਮਦ ਅਕਬਰ ਨੰਬਰਦਾਰ ਥੋਹਾ ਖਾਲਸਾ, ਮੰਗਤਾ ਖਾਨ ਨੰਬਰਦਾਰ ਬੰਬਲੋਟ, ਖੁਸ਼ਾਲ ਖਾਂ ਲਾਲ ਖਾਂ ਪਿੰਡ ਮੁਆੜਾ, ਸੂਬੇਦਾਰ ਦੋਸਤ ਮੁਹੰਮਦ ਪੁਆਣਾ ਆਦਿਕ ਨੇ ਕੀਤੀ। ਥਾਣਾ ਕਹੂਟਾ ਦੀ ਪੁਲੀਸ ਨੇ ਸਿਖਾਂ ਦੀ ਮਦਦ ਨਹੀਂ ਕੀਤੀ।

ਰਾਜਾ ਜਹਾਦਾਦਖਾਨ ਖਲਯੋਟ ਨੇ ਕੁਝ ਹਿੰਦੂ-ਸਿਖਾਂ ਨੂੰ ਪਨਾਹ ਦੇਕੇ ਉਹਨਾਂ ਦੀ ਜਾਨ ਬਚਾਈ।

੭. **ਥੰਮਾਲੀ**-ਇਹ ਸਿਖਾਂ ਦਾ ਤਕੜਾ ਪਿੰਡ ਸੀ। ਇਥੋਂ ਦੇ ਵਸਨੀਕ ਖੇਤੀ ਬਾੜੀ ਅਤੇ ਦੁਕਾਨਦਾਰੀ ਕਰਦੇ ਸਨ। ਚੰਗੇ ਮਾਰ ਖੋਰ ਸਨ। ੯ ਮਾਰਚ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਇਕਠੇ ਹੋ ਕੇ ਥੰਮਾਲੀ ਤੇ ਹਮਲਾ ਕੀਤਾ, ਸਿੰਘਾਂ ਹਿੰਦੂਆਂ ਨੇ ਬਹੁਤ ਸਖਤ ਮੁਕਾਬਲਾ ਕੀਤਾ। ਤਿੰਨ ਦਿਨ ਲਗਾਤਾਰ ਲੜਾਈ ਹੁੰਦੀ ਰਹੀ। ਸ: ਪ੍ਰਤਾਪ ਸਿੰਘ ਥੋਹਾ ਖਾਲਸਾ ਦੀ ਲੜਕੀ ਅਤੇ ਸ:

ਹਰਬੰਸ ਸਿੰਘ ਥੰਮਾਲੀ ਦੀ ਧਰਮ ਪਤਨੀ ਨੰਦ ਕੌਰ ਨੇ ਮੁੰਡਾਸਾ ਮਾਰ ਕੇ ਸ੍ਰੀ ਸਾਹਿਬ ਲੈ ਕੇ ਦੁਸ਼ਮਣਾਂ ਦਾ ਟਾਕਰਾ ਕੀਤਾ। ਕਈਆਂ ਨੂੰ ਮਾਰਕੇ ਤੇ ਕਈਆਂ ਨੂੰ ਜਖਮੀ ਕਰਕੇ ਇਸ ਬਹਾਦਰ ਸਿੰਘਣੀ ਨੇ ਸ਼ਹੀਦੀ ਪ੍ਰਾਪਤ ਕੀਤੀ।* ਥੰਮਾਲੀ ਵਿਚ ੧੨ ਮਾਰਚ ਤਕ ਤਬਾਹੀ ਹੁੰਦੀ ਰਹੀ। ੬੦੦ ਸਿਖ ਹਿੰਦੂ ਮਾਰੇ ਗਏ। ੨੦੦ ਘਰ ਲੁਟ ਪੁਟ ਕੇ ਸੁਆਹ ਕੀਤੇ ਗਏ। ੨੫ ਦੁਕਾਨਾਂ ਲੁਟੀਆਂ ਗਈਆਂ। ੮੦ ਆਦਮੀਆਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ। ਇਸ ਪਿੰਡ ਦੇ ਸਿੰਘਾਂ ਨੇ ਬੜੀ ਬਹਾਦਰੀ ਕੀਤੀ ਹੈ।

ਹਮਲਾਵਰਾਂ ਦੇ ਨਾਲ ਇਲਾਕੇ ਦੇ ਸੂਬੇਦਾਰ, ਜਮਾਂਦਾਰ ਨੰਬਰਦਾਰ ਤੇ ਨਾਮ ਕਟੇ ਫੌਜੀ ਵੀ ਸ਼ਾਮਲ ਸਨ।

**੮. ਦੁਭੇਰਨ**–ਤਸੀਲ ਕਹੂਟਾ ਵਿਚ ਇਹ ਵੀ ਸਿਖਾਂ ਦਾ ਚੰਗਾ ਪਿੰਡ ਸੀ। ਇਲਾਕੇ ਦੇ ਮੁਸਲਮਾਨੀ ਪਿੰਡਾਂ ਨੇ ਦੁਭੇਰਨ ਨੂੰ ਤਬਾਹ ਕਰਨ ਲਈ ਸਾਜ਼ਸ਼ ਕੀਤੀ ਹੋਈ ਸੀ। ਮੁਸਲਮਾਨਾਂ ਨੂੰ ਮਜ਼ਹਬੀ ਜੋਸ਼ ਦੇ ਕੇ ਚੁਕਿਆ ਗਿਆ ਸੀ। ੯ ਮਾਰਚ ਨੂੰ ੧੨ ਵਜੇ ਦਿਨ ਦੇ ਦੋ ਹਜ਼ਾਰ ਮੁਸਲਮਾਨਾਂ ਨੇ ਹਥਿਆਰਬੰਦ ਹੋ ਕੇ ਇਸ ਪਿੰਡ ਤੇ ਹਮਲਾ ਕਰ ਦਿਤਾ। ਪਿੰਡ ਵਿਚ ਹਿੰਦੂ ਸਿਖਾਂ ਦੇ ਘਰ ਮਸਾਂ ੩੦੦ ਸਨ। ਹਮਲੇ ਸਮੇਂ ਪੁਲੀਸ ਤੇ ਇਲਾਕੇ ਦੇ ਮੁਖੀ ਮੁਸਲਮਾਨਾਂ ਨੇ ਸਮਝੌਤਾ ਕਰਾਉਣ ਲਈ ਵੀਹ ਹਜ਼ਾਰ ਰੁਪਿਆ ਮੰਗਿਆ। ਚੌ: ਸਾਧੂ ਸਿੰਘ ਨੇ ਕੁਝ ਰੁਪਿਆ ਦੇ ਦਿਤਾ। ਪਰ ਰੁਪਿਆ ਲੈ ਕੇ ਮੁਸਲਮਾਨਾਂ ਨੇ ਹੋਰ ਸ਼ਰਤਾਂ ਪੇਸ਼ ਕੀਤੀਆਂ–(੧) ਸਾਰੇ ਪਿੰਡ ਦੇ ਹਿੰਦੂ ਸਿਖ ਮੁਸਲਮਾਨ ਹੋ ਜਾਣ। (੨) ਸ਼ਸਤ੍ਰ ਸਾਡੇ ਸਪੁਰਦ ਕੀਤੇ ਜਾਣ।

---

*ਅਸੀਂ ਨੰਦ ਕੌਰ ਨੂੰ ਜ਼ਾਤੀ ਤੌਰ ਤੇ ਜਾਣਦੇ ਹਾਂ, ਰੋਹੇ ਖਾਲਸੇ ਵਿਚ ਇਸਦਾ ਪੇਕੜਾ ਘਰ ਸਾਡੀ ਸਿੰਘਣੀ ਦੇ ਪੇਕੇ ਘਰ ਦੇ ਨਾਲ ਹੀ ਸੀ।

ਕਿਸੇ ਨੇ ਮੁਸਲਮਾਨ ਹੋਣਾ ਪ੍ਰਵਾਨ ਨਾਂਹ ਕੀਤਾ। ੨ ਬੰਦੂਕਾਂ ਤੇ ੧੦੦ ਕਿਰਪਾਨਾਂ ਮੁਸਲਮਾਨਾਂ ਦੇ ਸਪੁਰਦ ਕਰ ਦਿਤੀਆਂ। ਰੁਪਿਆ ਅਤੇ ਹਥਿਆਰ ਲੈ ਕੇ ਵੀ ਮੁਸਲਮਾਨਾਂ ਨੇ ਲੁਟ ਮਾਰ ਤੇ ਕਤਲਾਮ ਸ਼ੁਰੂ ਕਰ ਦਿਤੀ। ਚੌ: ਸਾਧੂ ਸਿੰਘ ਪਾਸ ਬੰਦੂਕ ਸੀ, ਉਸ ਨੇ ਡੇਢ ਦਰਜਨ ਹਮਲਾਵਰਾਂ ਨੂੰ ਗੋਲੀਆਂ ਮਾਰ ਕੇ ਠੰਡਾ ਕਰ ਦਿਤਾ। ਮੁਸਲਮਾਨਾਂ ਨੇ ਉਸਨੂੰ ਬਹੁਤ ਬੇਦਰਦੀ ਨਾਲ ਕਤਲ ਕੀਤਾ।

ਪਿੰਡ ਦੇ ੫੦੦ ਇਸਤਰੀਆਂ ਤੇ ਬਚੇ ਗੁਰਦਵਾਰੇ ਵਿਚ ਜਮਾਂ ਸਨ। ਕੁਝ ਸ: ਬਰਕਤ ਸਿੰਘ ਦੇ ਮਕਾਨ ਤੇ ਸਨ, ਹਮਲਾਵਰਾਂ ਨੇ ਅਗ ਲਾ ਕੇ ਸਾਰਿਆਂ ਨੂੰ ਜੀਉਂਦੇ ਸਾੜ ਦਿਤਾ। ਸ: ਜੋਤਾ ਸਿੰਘ ਤੇ ਭਗਤ ਸਿੰਘ ਦੀਆਂ ਅਖਾਂ ਵਿਚ ਸੀਖਾਂ ਤਪਾ ਕੇ ਫੇਰੀਆਂ ਗਈਆਂ। ਬੜੇ ਤਸੀਹੇ ਦੇਕੇ ਇਹਨਾਂ ਨੂੰ ਸ਼ਹੀਦ ਕੀਤਾ ਗਿਆ। ਭਾਈ ਬੂਟਾ ਸਿੰਘ ਰਾਗੀ (੮੦ ਸਾਲਾ) ਜਿਸ ਨੂੰ ਅਸੀਂ ਜਾਣਦੇ ਹਾਂ-ਅੰਗ ਅੰਗ ਕਟਕੇ ਮਾਰਿਆ ਗਿਆ। ਸ੍ਰੀ ਮਤੀ ਦਰਸ਼ਨ ਕੌਰ ਤੇ ਭਗਵੰਤ ਕੌਰ ਗਰਭ ਵਤੀਆਂ ਸਨ, ਜ਼ਾਲਮਾਂ ਨੇ ਉਹਨਾਂ ਦੇ ਗੁਪਤ ਅੰਗ ਤੇ ਪੇਟ ਚੀਰ ਕੇ ਉਹਨਾਂ ਨੂੰ ਸ਼ਹੀਦ ਕੀਤਾ। ਹਮਲਾਵਰਾਂ ਨੇ ਗੁਰਦਵਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਉਪਰ ਬੈਠ ਕੇ ਉਹਨਾਂ ਨੂੰ ਫੜਿਆ ਅਤੇ ਸਾੜ ਕੇ ਬੇਅਦਬੀ ਕੀਤੀ।

ਦੁਭੇਰਨ ਦੇ ਹਤਿਆ ਕਾਂਡ ਵਿਚ ੫੦੬ ਮਰਦ, ਇਸਤਰੀਆਂ ਤੇ ਬਚੇ ਮਾਰੇ ਗਏ। ਸਾਰੇ ਪਿੰਡ ਵਿਚੋਂ ਥੋਹੜੇ ਆਦਮੀ ਹੀ ਬਚੇ। ੮ ਜੋਰੀ ਮੁਸਲਮਾਨ ਕੀਤੇ ਗਏ। ੧੫ ਲੜਕੀਆਂ ਤੇ ਬਚੇ ਚੁਕੇ ਗਏ। ੪ ਗੁਰਦਵਾਰੇ, ੧ ਮੁਸਾਫ਼ਰਖਾਨਾ, ੧ ਕੰਨਿਆ ਪਾਠਸ਼ਾਲਾ ਅਤੇ ਡਾਕਖਾਨਾ ਤਬਾਹ ਕੀਤੇ ਗਏ। ੭ ਲਖ ਦਾ ਮਾਲੀ ਨੁਕਸਾਨ ਹੋਇਆ। ਦੁਭੇਰਨ ਬਹੁਤ ਬੁਰੀ ਤਰਾਂ ਤਬਾਹ ਕੀਤਾ ਗਿਆ।

੯. ਚੋਹਾ ਖਾਲਸਾ-ਥਾਣਾ ਕਲਰ, ੯ ਮਾਰਚ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਹਮਲਾਵਰਾਂ ਵਿਚ ਨਾਮ ਕਟੇ ਫੌਜੀ ਅਫਸਰ, ਪੁਲਸੀਏ, ਜ਼ੈਲਦਾਰ, ਨੰਬਰਦਾਰ ਆਦਿਕ ਸ਼ਾਮਲ ਸਨ। ਇਹਨਾਂ ਪਾਸ ਬੰਦੂਕਾਂ, ਪਸਤੋਲ ਟਾਮੀ ਗੰਨਾਂ, ਛਵੀਆਂ, ਨੇਜੇ ਤੇ ਲਾਠੀਆਂ ਸਨ। ੯ ਤੋਂ ੧੨ ਮਾਰਚ ਤਕ ਲੁਟ ਮਾਰ ਤੇ ਕਤਲਾਮ ਕੀਤੀ ਗਈ। ਪਿੰਡ ਦੇ ੧੭੫ ਆਦਮੀ ਮਾਰੇ ਗਏ। ੫੦ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਇਕ ਇਸਤ੍ਰੀ ਚੁਕੀ ਗਈ। ਆਰੀਆ ਸਮਾਜ ਦਾ ਗੁਰੂ ਕੁਲ ਸਾੜ ਦਿਤਾ ਗਿਆ। ਸਾਰਾ ਪਿੰਡ ਬਿਲਕੁਲ ਤਬਾਹ ਕੀਤਾ ਗਿਆ।

# ੧੨ ਮਾਰਚ

੧੦. ਝਲ ਤ੍ਰ-ਇਸ ਪਿੰਡ ਵਿਚ ੪੦ ਘਰ ਹਿੰਦੂ-ਸਿਖਾਂ ਦੇ ਸਨ। ਇਹ ਨਾਰੇ ਤੋਂ ੩ ਮੀਲ ਤੇ ਹੈ। ਇਥੋਂ ਦੇ ਵਸਨੀਕ ਜ਼ਿਮੀਂਦਾਰੀ ਜਾਂ ਫੌਜੀ ਨੌਕਰੀ ਕਰਦੇ ਹਨ। ਲੇਖਕ ਦੇ ਖਾਨਦਾਨ ਦਾ ਇਕ ਘਰ ਇਸ ਪਿੰਡ ਵਿਚ ਸੀ। ਇਸ ਪਿੰਡ ਵਿਚ ਕਈ ਸੂਬੇਦਾਰ, ਜਮਾਦਾਰ ਤੇ ਪੈਨਸ਼ਨਰ ਸਨ।

੧੨ ਮਾਰਚ ਨੂੰ ਦਿਨ ਦੇ ੩ ਬਜੇ ਹਜ਼ਾਰਾਂ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਲੋਕਾਂ ਨੇ ਮੁਕਾਬਲਾ ਕੀਤਾ। ਲੇਖਕ ਦੇ ਚਾਚੇ ਸ੍ਰ: ਚਤਰ ਸਿੰਘ-ਜੋ ੧੯੧੪-੧੮ ਦੇ ਜੰਗ ਵਿਚ ੬ ਨੰਬਰ ਰਸਾਲੇ ਵਿਚ ਰਹਿ ਚੁਕੇ ਸਨ-ਅਤੇ ਉਹਨਾਂ ਦੇ ਭਤੀਜੇ (ਮੇਰੇ ਚਚੇਰੇ ਭਰਾ) ਸ੍ਰ: ਰਘਬੀਰ ਸਿੰਘ ਨੇ ਬੰਦੂਕਾਂ ਲੈ ਕੇ ਦੁਸ਼ਮਣਾਂ ਦਾ ਡਟ ਕੇ ਟਾਕਰਾ ਕੀਤਾ। ਕਈ ਹਮਲਾਵਰਾਂ ਨੂੰ ਮੌਤ ਦੇ ਘਾਟ ਉਤਾਰਿਆ। ਜਦ ਕੋਈ ਪੇਸ਼ ਨਾ ਗਈ ਤਾਂ ਉਹਨਾਂ ਨੇ ਆਪਣੇ ਪ੍ਰਵਾਰ ਤੇ ਸ੍ਰ: ਈਸ਼ਰ ਸਿੰਘ ਨਾਰਾ ਦੇ ਪ੍ਰਵਾਰ ਦੀਆਂ

ਲੜਕੀਆਂ ਨੂੰ ਨਾਲ ਲੈ ਕੇ ਮਟੌਰ ਵਲ ਕੂਚ ਕੀਤਾ। ਉਥੇ ਮਿਲਟਰੀ ਪਹੁੰਚ ਗਈ। ਜਿਸ ਕਰ ਕੇ ਕਈਆਂ ਦੀ ਜਾਨ ਬਚ ਗਈ ਬਲ੍ਹਾੜ ਦੇ ੪੦ ਘਰ ਹੀ ਸਾੜੇ ਤੇ ਲੁਟੇ ਗਏ। ੧੫ ਨੂੰ ਮੁਸਲ-ਮਾਨ ਕੀਤਾ ਗਿਆ। ੨ ਦੁਕਾਨਾਂ ਲੁਟੀਆਂ ਗਈਆਂ।

## ੧੩-੧੪-੧੫ ਮਾਰਚ

੧੧. ਬਘਾਰ–ਬਲ੍ਹਾੜ ਤੋਂ ੩ ਮੀਲ ਤੇ ਬ੍ਰਾਹਮਣਾਂ ਦਾ ਨਿੱਕਾ ਜਿਹਾ ਪਿੰਡ ਸੀ। ਇਥੇ ਰਘੂਨਾਥ ਜੀ ਦਾ ਮੰਦਰ ਵੀ ਸੀ। ੧੩ ਮਾਰਚ ਸ਼ਾਮ ਨੂੰ ੪ ਬਜੇ ਮੁਸਲਮਾਨਾਂ ਨੇ ਹਮਲਾ ਕਰ ਕੇ ਇਸ ਪਿੰਡ ਨੂੰ ਤਬਾਹ ਕਰ ਦਿਤਾ। ਕਹੂਟੇ ਥਾਣੇ ਦੇ ਇਕ ਸਿਪਾਹੀ ਨੇ ਇਕ ਬ੍ਰਾਹਮਣ ਨੂੰ ਗੋਲੀ ਨਾਲ ਮਾਰਿਆ। ੩ ਲੜਕੀਆਂ ਚੁਕੀਆਂ ਗਈਆਂ। ੩੦੦ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ।

੧੨. ਦੋਬਲਾ (ਕਹੂਟਾ)–ਇਸ ਪਿੰਡ ਵਿਚ ੩੨ ਘਰ ਸਨ। ਇਹਨਾਂ ਦੇ ੧੮੨ ਆਦਮੀ, ਇਸਤ੍ਰੀਆਂ ਬਚੇ ਸਨ। ਮੁਸਲਮਾਨਾਂ ਨੇ ਹਮਲਾ ਕਰ ਕੇ ੩ ਘੰਟੇ ਲੁਟ ਮਾਰ ਕੀਤੀ, ੨ ਆਦਮੀ ਮਾਰੇ ਗਏ। ਬਾਕੀ ਸਾਰਿਆਂ ਨੂੰ ਮੁਸਲਮਾਨ ਬਣਾ-ਇਆ ਗਿਆ। ੨ ਦੁਕਾਨਾਂ ਅਤੇ ੩੦ ਘਰ ਲੁਟੇ ਅਤੇ ਸਾੜੇ ਗਏ। ਇਲਾਕੇ ਦੇ ਜ਼ੈਲਦਾਰ ਅਤੇ ਨੰਬਰਦਾਰਾਂ ਨੇ ਲੁਟ ਮਾਰ ਵਿਚ ਵਧ ਚੜ੍ਹ ਕੇ ਹਿਸਾ ਲਿਆ।

੧੩. ਮਟੌਰ ਨਾਰੇ ਤੋਂ ੨ ਮੀਲ ਤੇ ਹੈ। ਇਸ ਪਿੰਡ ਦੇ ਮੁਖੀ ਰਾਜਾ ਫਤਹ ਖਾਂ (ਯੂਨੀਨਿਸਟ) ਨੇ ਪਿੰਡ ਦੇ ਹਿੰਦੂਆਂ ਸਿਖਾਂ ਪਰ ਕੋਈ ਹਮਲਾ ਨਹੀਂ ਹੋਣ ਦਿਤਾ। ਸਾਰਿਆਂ ਨੂੰ ਕਢ ਕੇ ਰਾਵਲ ਪਿੰਡੀ ਕੈਂਪ ਵਿਚ ਭੇਜ ਦਿਤਾ।

੧੪. ਕਹੂਟੀ, ਲਤਰਾੜ, ਲੂਣੀ, ਭਉਣ, ਥੋਹਰੀ, ਨਹੋਮਰ, ਨਾਵਲ, ਜੈਜੂਰ ਆਦਿਕ ਪਿੰਡਾਂ ਨੂੰ ਮੁਸਲਮਾਨਾਂ ਨੇ ਤਬਾਹ ਕਰ ਦਿਤਾ,

੭ ਮਾਰਚ ਤੋਂ ਲੈ ਕੇ ੧੬ ਤਕ ਸਾਰੀ ਤਹਿਸੀਲ ਹਿੰਦੂ ਸਿਖਾਂ ਤੋਂ ਸਾਫ਼ ਕਰ ਦਿਤੀ ਗਈ।

## ਤਹਿਸੀਲ ਰਾਵਲ ਪਿੰਡੀ

੧. ਢੋਕ ਰਤਾ-੬ ਮਾਰਚ ਨੂੰ ਮੁਸਲਮਾਨਾਂ ਨੇ ਮਹੱਲਾ ਗਿਆਨ ਨਗਤ ਤੇ ਗਲੀ ਬ੍ਰਾਹਮਣਾਂ ਪਰ ਹਮਲਾ ਕਰ ਕੇ ਲੁਟ ਮਾਰ ਕੀਤੀ। ਇਹਨਾਂ ਵਿਚ ੪ ਆਦਮੀ ਮਾਰੇ ਗਏ। ੨੮ ਘਰ ਤੇ ਇਕ ਗੁਰਦਵਾਰਾ ਲੁਟੇ ਅਤੇ ਸਾੜੇ ਗਏ।

ਇਸ ਦੇ ਨਾਲ ਹੀ ਅਮਰਾਲ ਵਿਚ ਤਬਾਹੀ ਕੀਤੀ ਗਈ। ੨੫ ਆਦਮੀ ਮਾਰੇ ਗਏ। ੬ ਮੁਸਲਮਾਨ ਬਣਾ ਏ ਗਏ। ਇਕ ਮੋਟਰ ਤੇ ਗੁਰਦਵਾਰਾ ਭਸਮ ਕੀਤੇ ਗਏ।

੨. ਸਿਹਾਲਾ-੭ ਮਾਰਚ ਨੂੰ ਸ਼ਾਮ ਦੇ ੮ ਬਜੇ ਦੋ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ। ਸੂਦਾਰ ਹਰਨਾਮ ਸਿੰਘ ਨੇ ਸਾਥੀਆਂ ਸਮੇਤ ਸਾਢੇ ਸੱਤ ਘੰਟੇ ਹਮਲਾਵਰਾਂ ਦਾ ਲਗਾਤਾਰ ਮੁਕਾਬਲਾ ਕੀਤਾ। ਅਖੀਰ ਗੋਲੀ ਖਾ ਕੇ ਆਪਣੇ ਪ੍ਰਵਾਰ ਦੇ ੨੩ ਆਦਮੀਆਂ ਸਮੇਤ ਸ਼ਹੀਦ ਹੋਇਆ। ਸਿਹਾਲੇ ਵਿਚ ਕੁਲ ੬੩ ਹਿੰਦੂ ਸਿਖ ਮਾਰੇ ਗਏ। ਦੁਕਾਨਾਂ ਲੁਟੀਆਂ ਗਈਆਂ। ੧੧ ਘਰ ਸਾੜੇ ਗਏ। ੬ ਲੜਕੀਆਂ ਚੁਕੀਆਂ ਗਈਆਂ।

੩. ਟੈਕਸਲਾ (ਸੰਗਜਾਨੀ) ਦਿਨ ਦੇ ੨ ਬਜੇ ਮੁਸਲਿਮ ਹਜੂਮ ਨੇ ਹਮਲਾ ਕੀਤਾ। ੨ ਆਦਮੀ ਮਾਰੇ ਗਏ। ੫੦-੬੦ ਦੁਕਾਨਾਂ ਲੁਟੀਅ ਗਈਆਂ, ੭ ਘਰ ਫੂਕੇ ਗਏ। ਸਟੇਸ਼ਨ ਤੇ ਫਰੰਟੀਅਰ ਮੇਲ ਤੇ ਹਮਲਾ ਕੀਤਾ ਗਿਆ। ਹਿੰਦੂ-ਸਿਖਾਂ ਨੂੰ ਲੁਟਿਆ ਤੇ ਮਾਰਿਆ ਗਿਆ। ਇਸ ਦਿਨ ਬੰਬਈ ਐਕਸਪ੍ਰੈਸ ਨੂੰ ਨੌਸ਼ਹਿਰੇ ਰੋਕਿਆ ਗਿਆ। ਪਿਸ਼ਾਵਰ ਤੋਂ ਰਾਵਲਪਿੰਡੀ ਆਉਣ ਵਾਲੀਆਂ ਬੱਸਾਂ ਨੂੰ ਵੀ ਲੁਟਿਆ ਗਿਆ। ੩੬ ਘੰਟੇ ਲਗਾਤਾਰ

ਪਿਸ਼ਾਵਰ ਤੇ ਪਿੰਡੀ ਵਿਚਕਾਰ ਰੇਲ ਤਾਰ ਤੇ ਡਾਕ ਦਾ ਸਬੰਧ ਟੁਟਾ ਰਿਹਾ ।

੪. ਵਣੀ–ਸ਼ਾਮ ਨੂੰ ੬॥ ਬਜੇ ਮੁਸਲਮਾਨਾਂ ਨੂੰ ਮਸੀਤ ਵਿਚ ਇਕਠਿਆਂ ਕੀਤਾ ਗਿਆ । ੧੦ ਬਜੇ ਰਾਤ ਦੇ ਲੁਟ ਮਾਰ ਕੀਤੀ ਗਈ । ਪਿੰਡ ਦੇ ੩ ਆਦਮੀ ਮਾਰੇ ਗਏ। ੧੫ ਦੁਕਾਨਾਂ ਤੇ ੫੦ ਘਰ ਲੁਟੇ ਗਏ । ੯ ਨੂੰ ਮੁਸਲਮਾਨ ਕੀਤਾ ਗਿਆ । ਇਕ ਗੁਰਦਵਾਰਾ ਫੂਕ ਦਿਤਾ ਗਿਆ ।

੫. ਕੁਰੀ ਬਾਬਾ ਭਾਗ ਸਿੰਘ–੭ ਮਾਰਚ ਨੂੰ ਰਾਤ ਦੇ ਬਾਰਾਂ ਬਜੇ ਦੋ ਹਜ਼ਾਰ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕਰਕੇ ਲੁਟ ਮਾਰ ਤੇ ਤਬਾਹੀ ਕੀਤੀ । ਪਿੰਡ ਦੇ ੫੦ ਆਦਮੀ ਮਾਰੇ ਅਤੇ ੨੫ ਮੁਸਲਮਾਨ ਬਣਾਏ ਗਏ । ੧੬ ਲੜਕੀਆਂ ਚੁਕੀਆਂ ਗਈਆਂ ।

## ੮ ਮਾਰਚ

੬. ਬੰਦਾ-ਬਾਨਾ ਰਵਾਤ ਵਿਚ ਸਿਖਾਂ ਦਾ ਚੰਗਾ ਵੱਡਾ ਪਿੰਡ ਸੀ । ੮ ਮਾਰਚ ਨੂੰ ਇਸ ਪਰ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕੀਤਾ । ਪਿੰਡ ਦੇ ੨੦ ਆਦਮੀ ਮਾਰੇ ਗਏ। ੨ ਜ਼ੋਰੀ ਮੁਸਲਮਾਨ ਕੀਤੇ ਗਏ। ਸਾਰਾ ਪਿੰਡ ਲੁਟਿਆ ਤੇ ਸਾੜਿਆ ਗਿਆ ।

੭. ਬਮਾਲੀ–ਇਸ ਵਿਚ ਹਿੰਦੂਆਂ ਸਿਖਾਂ ਦੀ ਵਸੋਂ ੧੦੦੦ ਸੀ । ੨ ਬਜੇ ਦਿਨ ਦੇ ਤਿੰਨ ਹਜ਼ਾਰ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕੀਤਾ । ਪਿੰਡ ਦੇ ੫੧ ਆਦਮੀ ਮਾਰੇ ਗਏ। ੧੦੦ ਮੁਸਲਮਾਨ ਬਣਾਏ ਗਏ । ੬ ਗੁਰਦਵਾਰੇ, ੨ ਮੰਦਰ ਤਬਾਹ ਕੀਤੇ ਗਏ । ੨੦ ਬੀੜਾਂ ਗੁਰੂ ਗ੍ਰੰਥ ਸਾਹਿਬ ਦੀਆਂ ਜਲਾਈਆਂ ਗਈਆਂ । ਸ੍ਰ: ਹਰਿ ਨਾਰਾਇਣ ਸਿੰਘ ਨੇ ਡਟ ਕੇ

ਮੁਕਾਬਲਾ ਕੀਤਾ। ਕਈ ਲੜਕੀਆਂ ਨੇ ਇਜ਼ਤ ਬਚਾਣ ਲਈ ਆਤਮ ਘਾਤ ਕਰ ਲਿਆ।

੮. ਮੁਗਲ ਪੜੀ ਸਵੇਰੇ ੧੦ ਬਜੇ ਹਮਲਾ ਹੋਇਆ। ੧੨੪ ਆਦਮੀ ਮਾਰੇ ਗਏ। ੨੦ ਮੁਸਲਮਾਨ ਕੀਤੇ ਗਏ। ੧੬ ਲੜਕੀਆਂ ਜਾਂ ਇਸਤ੍ਰੀਆਂ ਚੁਕੀਆਂ ਗਈਆਂ। ਸ੍ਰੀ ਮਤੀ ਸੁਜਾਨ ਕੌਰ ਨੂੰ ਨੰਗਿਆਂ ਕਰ ਕੇ ਜਿਉਂਦੇ ਸਾੜ ਦਿਤਾ ਗਿਆ। ੯ ਦੁਕਾਨਾਂ ਤੇ ੪੦ ਘਰ ਲੁਟੇ ਤੇ ਸਾੜੇ ਗਏ।

੯. ਸਾਗਰੀ ਸਵੇਰੇ ੧੦ ਬਜੇ ਮੁਸਲਮਾਨਾਂ ਨੇ ਹਮਲਾ ਕੀਤਾ। ਇਕ ਗੁਰਦਵਾਰਾ, ਮੰਦਰ ਅਤੇ ਖਾਲਸਾ ਹਾਈ ਸਕੂਲ ਤਬਾਹ ਕੀਤੇ ਗਏ। ੧੦੦ ਦੁਕਾਨਾਂ ਲੁਟੀਆਂ ਗਈਆਂ। ਦੋ ਸਿੰਘ ਮਾਰੇ ਗਏ।

੧੦. ਨਕੜਾਲੀ-੪ ਬਜੇ ਸ਼ਾਮ ਤੋਂ ੧੦ ਬਜੇ ਰਾਤ ਤੱਕ ਮੁਸਲਮਾਨਾਂ ਨੇ ਲੁਟ ਮਾਰ ਕੀਤੀ। ੮ ਆਦਮੀ ਮਾਰੇ ਗਏ। ੧੯੭ ਮੁਸਲਮਾਨ ਕੀਤੇ ਗਏ। ੧੩ ਘਰ ਲੁਟੇ ਅਤੇ ਸਾੜੇ ਗਏ। ਡਾਕਖਾਨੇ ਦੇ ਸਿਖ ਬਾਬੂ ਨੂੰ ਡਾਕਖਾਨੇ ਅੰਦਰ ਹੀ ਸਾੜ ਦਿਤਾ ਗਿਆ।

੧੧. ਮਾਣਕਿਆਲਾ ਸਟੇਸ਼ਨ ਇਕ ਲੜਕੀ ਸ਼ਹੀਦ ਹੋਈ ਦੁਕਾਨਾਂ ਲੁਟੀਆਂ ਗਈਆਂ।

੧੨. ਤਖਤ ਪੜੀ-(ਰਵਾਤ) ੯ ਮਾਰਚ ਨੂੰ ਇਕ ਵਡੇ ਮੁਸਲਿਮ ਲੀਗੀ ਹਜੂਮ ਨੇ ਇਸ ਤੇ ਹਮਲਾ ਕੀਤਾ। ਇਕ ਆਦਮੀ ਮਾਰਿਆ ਗਿਆ, ੬੦ ਦੁਕਾਨਾਂ ਅਤੇ ੨੦੦ ਘਰ ਲੁਟੇ ਅਤੇ ਸਾੜੇ ਗਏ। ਹਮਲਾਵਰਾਂ ਦੇ ਹੱਥ ਵਿਚ ਲੀਗੀ ਝੰਡਾ ਸੀ, ਢੋਲ ਵਜਾ ਕੇ ਆਏ ਸਨ।

# ਤਹਿਸੀਲ ਰਾਵਲ ਪਿੰਡੀ

| ਪਿੰਡ | ਥਾਣਾ | ਤਾਰੀਖ | ਮਾਰੇ ਗਏ | ਮੁਸਲਮਾਨ ਤੇ | ਉਧਾਲਾ | ਲੁਟੇ ਸਾੜੇ ਮਕਾਨ ਤੇ ਫੁਟਕਲ । |
|---|---|---|---|---|---|---|
| ੧੩. ਚਕਲਾਲਾ | ਰਾਵਲਪਿੰਡੀ | ੭ ਮਾਰਚ ੧ ਬ: ਸ਼ਾਮ | ੧ | – | – | ਕੁਝ ਦੁਕਾਨਾਂ ਲੁਟੀਆਂ ਗਈਆਂ |
| ੧੪. ਤਰਲਾਈ | ,, | ,, ੩-੩੦ | ੪੨ | ੧੮ | ੧ | ੩ ਗੁਰਦਵਾਰੇ ਤੇ ੧ ਮੰਦਰ ਸਾੜਿਆ ਗਿਆ । ਜ਼ਿਲੇ ਦਾ ਪਬਲਿਸਟੀ ਅਫਸਰ ਹਮਲਾਵਰਾਂ ਨੂੰ ਜਥੇਬੰਦ ਕਰਨ ਵਾਲਾ ਸੀ । |
| ੧੫. ਭਾਲਾ ਟੋਪ | ,, | ,, ੬ ਬ: ਸ਼ਾਮ | – | – | – | ਇਕ ਗੁਰਦਵਾਰਾ ਤੇ ਕੁਝ ਮਕਾਨ ਸਾੜੇ ਗਏ । |
| ੧੬. ਭੁਟਾ | ,, | ,, ੪ ਬ: ਸ਼ਾਮ | ੨੦ | ੭ | ੩੦ | ਲੋਕੀਂ ਸੁਦੂਲ ਸਿੰਘ ਦੇ ਮਕਾਨ ਤੇ ਇਕਠੇ ਹੋਏ । ੮ ਬਜੇ ਪੰਜ ਹਜ਼ਾਰ ਦੇ ਹਜੂਮ ਨੇ ਸਾਰੇ ਮਾਰ ਦਿਤੇ । |
| ੧੭. ਚਕਧਰਮ ਸਿੰਘ | ,, | ,, | – | – | – | ੭੭ ਦੁਕਾਨਾਂ ਤੇ ਪਪ ਮਕਾਨ ਲੁਟੇ ਤੇ ਸਾੜੇ ਗਏ । |

੭ ਮਾਰਚ ਨੂੰ ਪਿੰਡ ਝਾਣੀਆਂ ਵਿਚ ੯ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਬਣਾ ਕੇ ਉਹਨਾਂ ਨੂੰ ਗਊ ਮਾਸ ਖੁਆਇਆ ਗਿਆ। ਵਾਗਲ ਵਿਚ ੪੦ ਮਾਰੇ ਗਏ। ੧੯ ਮੁਸਲਮਾਨ ਕੀਤੇ ਗਏ। ਪਿੰਡ ਦੇ ਨੰਬਰਦਾਰ ਲੁਟ ਮਾਰ ਵਿਚ ਸ਼ਾਮਲ ਸਨ। ਹਮਲਾਵਰ ਕਹਿੰਦੇ ਸਨ,–"ਸਾਨੂੰ ਪੀਰ ਦਾ ਹੁਕਮ ਹੈ ਕਿ ਹਿੰਦੂਆਂ ਸਿਖਾਂ ਨੂੰ ਤਬਾਹ ਕਰ ਦਿਉ"। ਗੋਰਖਪੁਰ ਵਿਚ ੭੪ ਆਦਮੀ ਮੁਸਲਮਾਨ ਕੀਤੇ ਗਏ। ਪਿੰਡ ਕੁਰੀ ਵਿਚ ੫੦ ਹਿੰਦੂ ਸਿਖ ਮਾਰੇ ਗਏ। ਹਮਲਾਵਰ ਲੀਗ ਦੇ ਨਾਹਰੇ ਮਾਰਦੇ ਅਤੇ ਕਹਿੰਦੇ ਸਨ;– "ਲੀਡਰਾਂ ਦਾ ਹੁਕਮ ਹੈ; ਹਿੰਦੂ ਸਿਖਾਂ ਨੂੰ ਖਤਮ ਕਰ ਦਿਓ"।

ਤਹਿਸੀਲ ਰਾਵਲਪਿੰਡੀ ਦੇ ਪਿੰਡ ਅਧਿਆਲਾ ਤੇ ੮ ਮਾਰਚ ਨੂੰ ਹਮਲਾ ਹੋਇਆ। ਇਸ ਵਿਚ ੧੭ ਆਦਮੀ ਮਾਰੇ ਗਏ। ੫੮ ਮੁਸਲਮਾਨ ਬਣਾਏ ਗਏ। ੧੨ ਮਰਦ ਤੇ ਇਸਤ੍ਰੀਆਂ ਜੀਉਂਦੀਆਂ ਸਾੜੀਆਂ ਗਈਆਂ। ਪਿੰਡ ਅਧਰਾ ਤੇ ੯ ਮਾਰਚ ਨੂੰ ਹਮਲਾ ਹੋਇਆ, ਪਰ ਮਿਲਟਰੀ ਪੁਜਣ ਕਰ ਕੇ ਬਚਾਉ ਹੋ ਗਿਆ। ੯ ਮਾਰਚ ਰਾਵਲ ਪਿੰਡੀ ਦੇ ਮਹੱਲਾ ਆਨੰਦ ਪੁਰਾ ਵਿਚ ਇਕ ਮੁਸਲਮਾਨ ਫੌਜੀ ਨੇ ਇਕ ਸਿਖ ਨੂੰ ਗੋਲੀ ਮਾਰ ਕੇ ਸ਼ਹੀਦ ਕੀਤਾ, ੧੦ ਮਾਰਚ ਨੂੰ ਸਮਿਆਲ ਵਿਚ ਵੀ ਲੁਟ ਮਾਰ ਤੇ ਸਾੜ ਫੂਕ ਹੋਈ।

ਰਾਵਲ ਪਿੰਡੀ ਦੇ ਆਲੇ ਦੁਆਲੇ ਰਾਵਲ ਮਿਸ਼ਰੋਟ, ਚੱਕ ਬੀੜਾ ਸਿੰਘ, ਸ਼ਾਹ ਪੁਰ ਆਦਿਕ ਤੇ ਸਖਤ ਹਮਲੇ ਹੋਏ। ਇਹਨਾਂ ਪਿੰਡਾਂ ਵਿਚ ਲੁਟ ਮਾਰ ਕੀਤੀ ਗਈ। ਲੋਕਾਂ ਨੂੰ ਜ਼ੋਰੀ ਮੁਸਲ-ਮਾਨ ਬਣਾਇਆ ਗਿਆ।

ਤਹਿਸੀਲ ਰਾਵਲ ਪਿੰਡੀ ਵਿਚ ਬਮਿਆਲ, ਖੁਰਮ, ਮੇਲੋ, ਕੋਟ ਕਲਿਆਮ, ਕਿਰਪਾ, ਮੋਹੜੀ ਖਤੀਆਂ ਆਦਿਕ ਪਿੰਡਾਂ ਦੀ ਤਬਾਹੀ ਵੀ ਕੀਤੀ ਗਈ।

# ਤਹਿਸੀਲ ਕੋਹ ਮਰੀ

ਤਹਿਸੀਲ ਕੋਹ ਮਰੀ ਦਾ ਇਲਾਕਾ ਪਹਾੜੀ ਹੈ। ਇਸ ਵਿਚ ਹਿੰਦੂਆਂ ਸਿਖਾਂ ਦੀ ਵਸੋਂ ਬਹੁਤ ਥੋਹੜੀ ਸੀ। ਕੋਹਮਰੀ ਖਾਸ ਗਰਮੀਆਂ ਲਈ ਚੰਗਾ ਪਹਾੜੀ ਸਟੇਸ਼ਨ ਹੈ। ਇਥੇ ਰਾਵਲਪਿੰਡੀ ਦੇ ਰਈਸਾਂ ਤੇ ਧਨਾਢ ਪਰਸ਼ਾਂ ਦੀਆਂ ਬਹੁਤ ਕੋਠੀਆਂ ਸਨ। ਸਿੰਘ ਸਭਾ ਦਾ ਗੁਰਦਵਾਰਾ ਤੇ ਮੰਦਰ ਵੀ ਸਨ।

੭ ਮਾਰਚ ਤੋਂ ਲੈ ਕੇ ੧੦ ਮਾਰਚ ਤਕ ਜ਼ਿਲਾ ਹਜ਼ਾਰਾ ਅਤੇ ਇਲਾਕਾ ਕੋਹਮਰੀ ਦੇ ਮੁਸਲਮਾਨਾਂ ਨੇ ਸਖਤ ਤਬਾਹੀ ਕੀਤੀ। ੮ ਮਾਰਚ ਨੂੰ ਕੋਹਮਰੀ ਤੇ ਹਮਲਾ ਕੀਤਾ ਗਿਆ। ਬਾਜ਼ਾਰ ਵਿਚ ਲੁਟ ਮਾਰ ਕੀਤੀ। ੧੨੦ ਕੋਠੀਆਂ ਸਾੜ ਦਿਤੀਆਂ ਗਈਆਂ। ਪੁਰਾਣੀ ਮਰੀ ਬਰੂਰੀ, ਵੀਊ ਫੋਰਥ ਅਤੇ ਹੋਰ ਕਈ ਹੋਟਲਾਂ ਨੂੰ ਬਰਬਾਦ ਕੀਤਾ ਗਿਆ।

(ਹਿੰਦੁਸਤਾਨ ਟਾਈਮਜ਼ ੧੦ ਮਾਰਚ)

੨੧ ਪਿੰਡਾਂ ਵਿਚ ਲੁਟ ਮਾਰ ਤੇ ਕਤਲਾਮ ਕੀਤੀ ਗਈ। ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ;-ਕਰੋੜ, ਢੋਕ ਟਾਹਲੀ, ਢਲ ਕੋਟ, ਗਹਿਲ, ਕੋਰੀਆਂ, ਬਠਲ, ਚਲਾਵੜਾ, ਮੰਗਲ, ਢੁੰਡਾ, ਧੁਗਲ, ਤਰੇਟ, ਫੜਾ ਪਾਣੀ, ਖਿਕਾ ਗਲੀ, ਘੋੜਾ ਗਲੀ, ਟੋਪਾ, ਰੇਵਲ, ਬਗਲਾ, ਪੋਠ, ਮੋਹੜਾ ਸਯਦਾਂ ਅਤੇ ਅੰਗੂਰੀ ਆਦਿਕ।

ਕਰੋਟ ਦੇ ਹਿੰਦੂ ਸਿਖ ਡਰਦੇ ਮਾਰੇ ਜੰਗਲ ਵਿਚ ਨਠ ਗਏ। ਜ਼ਮਾਂਦਾਰ ਬੋਸਤਾਂ ਖਾਂ ਨੇ ਉਹਨਾਂ ਨੂੰ ਮੋੜ ਲਿਆਂਦਾ ਤੇ ਜ਼ੋਰੀ ਮੁਸਲਮਾਨ ਕੀਤਾ। ਤਰੇਟ ਵਿਚ ਸਾਰੇ ਘਰ ਲੁਟੇ ਗਏ। ਜਦ ਸਿਖ ਥਾਣੇ ਰਪੋਟ ਦੇਣ ਗਏ ਤਾਂ ਪੁਲੀਸ ਨੇ ਉਤਰ ਦਿਤਾ;- "ਪਾਕਿਸਤਾਨ ਬਣ ਚੁਕਾ। ਅਸੀਂ ਤੁਹਾਡੀ ਕੋਈ ਮਦਦ ਨਹੀਂ ਕਰ ਸਕਦੇ"।

ਖਿੱਕਾ ਗਲੀ ਵਿਚ ਇਕ ਮੰਦਰ ਤੇ ਸਿਨੇਮਾ ਸਾੜਿਆ ਗਿਆ। ਪਿੰਡ ਦੇ ਨੰਦਰਦਾਰ ਨੇ ਲੁਟ ਮਾਰ ਵਿਚ ਖੂਬ ਹਿਸਾ ਲਿਆ। ਦੇਵਲ ਵਿਚ ਮੁਸਲਮਾਨਾਂ ਨੇ ਇਕੱਤ੍ਰਤਾ ਕਰ ਕੇ ਹਿੰਦੂ ਸਿਖਾਂ ਦੀ ਤਬਾਹੀ ਕੀਤੀ।

ਥਾਣਾ ਭਾਰਾ ਕਹੂ ਵਿਚ ਹਮਲਾਵਰਾਂ ਨੇ ੭ ਮਾਰਚ ਤੋਂ ੧੦ ਤਕ ਭਾਰਾ ਕਹੂ, ਢੋਕ ਬਾਗ, ਝੰਗ ਸਯਦਾਂ; ਕੁਹਾਲਾ ਪਤਨ ਅਕੜਾਲਾ ਆਦਿਕ ਦੀ ਤਬਾਹੀ ਕੀਤੀ।

ਤਹਿਸੀਲ ਕੋਹਮਰੀ ਦੇ ਪਿੰਡਾਂ ਵਿਚ ੨੫ ਹਿੰਦੂ ਸਿਖ ਮਾਰੇ ਗਏ। ੫੬ ਜ਼ੋਰੀ ਮੁਸਲਮਾਨ ਬਣਾਏ ਗਏ। ੫੦ ਲੜਕੀਆਂ ਤੇ ਇਸਤ੍ਰੀਆਂ ਚੁਕੀਆਂ ਗਈਆਂ।

ਮਾਰਚ ੧੯੪੭ ਦੇ ਪਹਿਲੇ ਦੋ ਹਫ਼ਤਿਆਂ ਵਿਚ ਸਾਰੀ ਹਿੰਦੂ ਸਿਖ ਵਸੋਂ ਨੂੰ ਪਿੰਡਾਂ ਵਿਚੋਂ ਖਤਮ ਕਰ ਦਿਤਾ, ਜਾਂ ਉਜਾੜ ਦਿਤਾ ਗਿਆ। ਜ਼ਿਲਾ ਰਾਵਲਪਿੰਡੀ ਦੀ ਤਬਾਹੀ ਵੇਖ ਕੇ ਪੰਡਤ ਜਵਾ-ਹਰ ਲਾਲ ਨੇ ੧੭ ਮਾਰਚ ਨੂੰ ਇਕ ਬਿਆਨ ਵਿਚ ਕਿਹਾ;—"ਮੈਂ ਆਪਣੀਆਂ ਅੱਖਾਂ ਨਾਲ ਬਹੁਤ ਭਿਆਨਕ ਦ੍ਰਿਸ਼ ਵੇਖੇ ਹਨ। ਰਾਜਨੀਤਕ ਉਦੇਸ਼ ਦੀ ਪ੍ਰਾਪਤੀ ਲਈ ਮਨੁਖਤਾ ਤੋਂ ਨੀਵੇਂ ਕਰਨ ਵਾਲੇ ਅਤਿਆਚਾਰ ਕੀਤੇ ਗਏ ਹਨ"।

ਪਾਕਿਸਤਾਨੀ ਘਲੂ-ਘਾਰੇ ਵਿਚ ਜ਼ਿਲਾ ਰਾਵਲਪਿੰਡੀ ਤੇ ਪੋਠੋਹਾਰ ਦੇ ਸਿਖਾਂ ਹਿੰਦੂਆਂ ਨੇ ਬੜੀ ਭਾਰੀ ਕੁਰਬਾਨੀ ਕੀਤੀ ਹੈ। ਲੜਕੀਆਂ ਤੇ ਇਸਤ੍ਰੀਆਂ ਨੇ ਸਤ ਧਰਮ ਬਚਾਉਣ ਲਈ ਬੇ-ਮਿਸਾਲ ਕੁਰਬਾਨੀਆਂ ਦਿਤੀਆਂ ਹਨ। ਜੋ ਲੋਕ ਜ਼ੋਰੀ ਮੁਸਲਮਾਨ ਕੀਤੇ ਗਏ ਸਨ, ਉਹਨਾਂ ਵਿਚੋਂ ਸਾਰੇ ਵਾਪਸ ਆਪਣੇ ਧਰਮ ਵਿਚ ਆ ਗਏ ਹਨ। ਮਾਰਚ ਦੀ ਤਬਾਹੀ ਸਮੇਂ ਖੋਹੀਆਂ ਗਈਆਂ ਲੜਕੀਆਂ ਵੀ ਆ ਗਈਆਂ ਹਨ। ਇਸ ਹਲੇ ਗੁਲੇ ਦੇ ਬਾਅਦ ਪਿੰਡਾਂ ਦੇ

ਲੋਕੀਂ ਰਾਵਲਪਿੰਡੀ, ਗੁਜਰਖਾਨ, ਵਾਹ ਕੈਂਪ ਜਾਂ ਕਾਲਾ ਕੈਂਪ ਵਿਚ ਇਕੱਠੇ ਹੋ ਗਏ ਜਾਂ ਗੌਰਮਿੰਟ ਨੇ ਕੀਤੇ। ਸਿੰਘ ਸਭਾ ਰਾਵਲਪਿੰਡੀ, ਗੁਜਰਖਾਨ, ਸਨਾਤਨ ਧਰਮ, ਆਰੀਆ ਸਮਾਜ ਅਤੇ ਹਿੰਦੂ ਸਿਖ ਰੀਲੀਫ ਕਮੇਟੀ ਨੇ ਪੀੜਤਾਂ ਦੀ ਬਹੁਤ ਸੇਵਾ ਕੀਤੀ।

ਇਹ ਤਬਾਹੀ ਗਿਣ ਮਿਥ ਕੇ ਕੀਤੀ ਗਈ, ਇਸ ਲਈ ਰਾਵਲਪਿੰਡੀ ਛਾਵਣੀ ਚੋਂ ਵੇਲੇ ਸਿਰ ਫੌਜ ਨਹੀਂ ਭੇਜੀ ਗਈ। ਜ਼ਿਲਾ ਰਾਵਲਪਿੰਡੀ ਦੇ ਬਹੁਤ ਸਾਰੇ ਪਿੰਡ ਅਜਿਹੇ ਤਬਾਹ ਹੋਏ ਹਨ, ਜਿਨ੍ਹਾਂ ਦੀ ਰਾਖੀ ਲਈ ਇਕ ਦੋ ਘੰਟੇ ਦੇ ਅੰਦਰ ਅੰਦਰ ਫੌਜੀ ਇਮਦਾਦ ਭੇਜੀ ਜਾ ਸਕਦੀ ਸੀ। ਹਮਲਾਵਰਾਂ ਨਾਲ ਸਰਕਾਰੀ ਲੀਗੀ ਮਸ਼ੀਨਰੀ ਪੂਰਾ ਮਿਲਵਰਤਨ ਕਰਦੀ ਰਹੀ। ਤਬਾਹੀ ਦੇ ਬਾਅਦ ਗੌਰਮਿੰਟ ਨੇ ਦੋਸ਼ੀਆਂ ਨੂੰ ਬਹੁਤ ਘਟ ਗਿਣਤੀ ਵਿਚ ਗ੍ਰਿਫਤਾਰ ਕੀਤਾ। ਪਿਛੋਂ ਉਹਨਾਂ ਨੂੰ ਵੀ ਰਿਹਾ ਕੀਤਾ ਗਿਆ। ਸਾਰੇ ਜ਼ਿਲੇ ਉਤੇ ਤੀਹ ਬਤੀਹ ਲੱਖ ਤਾਵਾਨ ਪਾਇਆ ਗਿਆ, ਪਰ ਵਸੂਲ ਨਹੀਂ ਕੀਤਾ ਗਿਆ।

ਮਾਰਚ ਵਿਚ ਪੋਠੋਹਾਰ ਦੇ ਪਿੰਡਾਂ ਦੀ ਸਾਰੀ ਆਬਾਦੀ ਖਤਮ ਹੋ ਗਈ। ਪਾਕਿਸਤਾਨ ਬਣਨ ਪਰ ੧੨ ਸਤੰਬਰ ਨੂੰ ਰਾਵਲ-ਪਿੰਡੀ ਸ਼ਹਿਰ ਵਿਚ ਹਿੰਦੂ ਸਿਖਾਂ ਦੇ ਘਰਾਂ ਤੇ ਦੁਕਾਨਾਂ ਪਰ ਕਬਜ਼ਾ ਕਰ ਲਿਆ ਗਿਆ। ਛੁਰੇ ਬਾਜ਼ੀ ਤੇ ਮਾਰ ਧਾੜ ਕੀਤੀ ਗਈ। ਲੰਡਾ ਬਾਜ਼ਾਰ, ਛਿੱਟੀਆਂ ਹਟੀਆਂ, ਸੈਦ ਪੁਰ ਤੇ ਭਾਬੜਾ ਬਜ਼ਾਰ ਵਿਚ ਹਿੰਦੂ ਸਿਖਾਂ ਨੂੰ ਇਕਠਿਆਂ ਕੀਤਾ ਗਿਆ। ੨੧-੨੨ ਅਕਤੂਬਰ ਨੂੰ ਰਾਜਾ ਗ਼ਜ਼ਨਫਰ ਅਲੀ ਨੇ ਰਾਵਲਪਿੰਡੀ ਵਿਚ ਕਿਹਾ;—'ਪਾਕਿਸਤਾਨ ਵਿਚ ਘਟ ਗਿਣਤੀਆਂ ਦੀ ਰਾਖੀ ਕੀਤੀ ਜਾਵੇਗੀ'। ਉਸ ਵਕਤ ਮੁਸਲਿਮ ਗਾਰਡ ਵਾਲੇ ਹਿੰਦੂਆਂ ਦੇ ਮਕਾਨਾਂ ਨੂੰ ਲੁਟ ਰਹੇ ਸਨ। ਇਸ ਲੁਟ ਵਿਚ ਵਡੇ ਵਡੇ ਸਰਕਾਰੀ ਅਫਸਰ ਸ਼ਾਮਲ ਸਨ।

੧੭ ਜਨਵਰੀ ੧੯੪੮ ਨੂੰ ਪੁਲੀਸ ਦੇ ਸਪੈਸ਼ਲ ਸਟਾਫ ਨੇ ਖਾਨ ਬਹਾਦਰ ਅਬਦੁਲ ਮਜੀਦ, ਐਡੀਸ਼ਨਲ ਸੈਸ਼ਨ ਜੱਜ ਦੇ ਘਰੋਂ ਬਹੁਤ ਸਾਰਾ ਲੁਟ ਦਾ ਮਾਲ ਬਰਾਮਦ ਕੀਤਾ ਹੈ।

ਸ਼ੇਖ ਅਬਦੁਲ ਕਾਦਰ ਮਜਿਸਟ੍ਰੇਟ ਰਾਵਲਪਿੰਡੀ ਦੇ ਸਹੁਰੇ ਦੇ ਘਰੋਂ ਕੀਮਤੀ ਚੀਜ਼ਾਂ ਦੇ ਅਠਾਰਾਂ ਬਕਸ ਮਿਲੇ, ਜਿਹੜੇ ਲੁਟ ਦੇ ਮਾਲ ਨਾਲ ਭਰੇ ਹੋਏ ਸਨ।

ਮਿ: ਅਤਾਉਲਾ ਕੁਰੈਸ਼ੀ ਸੀਨੀਅਰ ਸਬ-ਜੱਜ ਤੇ ਮਿ: ਸਈਦ ਅਹਿਮਦ ਸਿਵਲ ਸੁਪਲਾਈ ਅਫਸਰ ਦੇ ਰਿਸ਼ਤੇਦਾਰਾਂ ਦੇ ਘਰਾਂ ਵਿਚੋਂ ਵੀ ਬਹੁਤ ਸਾਰਾ ਮਾਲ ਨਿਕਲਿਆ ਹੈ।

ਜ਼ਿਲਾ ਰਾਵਲਪਿੰਡੀ ਵਿਚ ਹੋਏ ਘਲੂਘਾਰੇ ਸਬੰਧੀ ਇਕ ਗਲ ਖਾਸ ਬਿਆਨ ਕਰਨ ਵਾਲੀ ਹੈ, ਕਿ ਇਸ ਵਿਚ ਸਰਕਾਰੀ ਮਸ਼ੀਨਰੀ ਮੁਸਲਮਾਨ ਫ਼ੌਜੀਆਂ ਤੇ ਭਾਰੀ ਮੁਸਲਮ ਬਹੁ ਸੰਮਤੀ ਨੇ ਹਿਸਾ ਲਿਆ ਪਰ ਘਟ ਗਿਣਤੀ ਹਿੰਦੂ ਸਿਖਾਂ ਨੇ ਅਨੇਕ ਪਿੰਡਾਂ ਵਿਚ ਡਟ ਕੇ ਹਮਲਾਵਰਾਂ ਦਾ ਟਾਕਰਾ ਕੀਤਾ। ਅਦੁਤੀ ਸੂਰਬੀਰਤਾ ਤੇ ਬਹਾਦਰੀ ਦਾ ਸਬੂਤ ਦਿਤਾ ਹੈ। ਜਿਥੇ ਹਿੰਦੂ ਸਿੱਖ ਮਾਰੇ ਗਏ ਹਨ, ਉਥੇ ਨਾਲ ਹੀ ਸੈਂਕੜੇ ਹਮਲਾਵਰ ਵੀ ਖੇਤ ਰਹੇ ਹਨ। ਮੁਸਲਮਾਨਾਂ ਦਾ ਜਾਨੀ ਨੁਕਸਾਨ ਵੀ ਕਾਫ਼ੀ ਹੋਇਆ।

ਮਾਰਚ ਦੀ ਗੜ ਬੜ ਵਿਚ ਜ਼ਿਲਾ ਰਾਵਲਪਿੰਡੀ ਦੇ ੨੫੦੦ ਹਿੰਦੂ ਤੇ ਸਿਖ ਮਾਰੇ ਗਏ।



# ਜ਼ਿਲਾ ਅਟਕ

## ਇਲਾਕਾ ਸੁਆਂ ਦੀ ਵਿਥਿਆ

ਜ਼ਿਲਾ ਅਟਕ ਵਿਚ ਮੁਸਲਮਾਨਾਂ ਦੀ ਆਬਾਦੀ ੬੧੧੧੨੯, ਹਿੰਦੂ ੪੩੨੨੨ ਅਤੇ ਸਿਖ ਕੇਵਲ ੨੦੧੨੦ ਸਨ । ਸਿਖਾਂ ਦੀ ਬਹੁਤੀ ਵਸੋਂ ਸੁਆਂ ਦੇ ਪਿੰਡਾਂ ਵਿਚ ਸੀ। ਸੁਆਂ ਤਸੀਲ ਫ਼ਤਹ ਜੰਗ ਤੇ ਕੈਬਲਪੁਰ ਦਾ ਉਹ ਇਲਾਕਾ ਹੈ ਜੋ ਸੁਆਂ ਨਦੀ ਦੇ ਦੋਹੀਂ ਪਾਸੀਂ ੨੦-੨੫ ਮੀਲ ਤੁਰਿਆ ਜਾਂਦਾ ਹੈ। ਇਸ ਵਿਚ ਚੋਤਰਾ ਅਧਵਾਲ ਚਕਰੀ, ਢੇਰੀ, ਝਾਣ, ਰਾਜੜ ਰੀਗਾ ਵਾਲਾ ਬਿਲਾਵਲ, ਵਡੰਬਰ ਰੀਡਾ ਕੱਸ, ਆਦਿਕ ਪ੍ਰਸਿੱਧ ਪਿੰਡ ਸਨ।

ਅਟਕ ਦੇ ਜਿਲੇ ਵਿਚ ਸ੍ਰੀ ਗੁਰੂ ਨਾਨਕਦੇਵ ਜੀ ਦਾ ਪਰਸਿੱਧ ਗੁਰਦਵਾਰਾ ਪੰਜਾ ਸਾਹਿਬ ਹੈ। ਇਸ ਗੁਰਦਵਾਰੇ ਦੇ ਪੰਥਕ ਪਰਬੰਧ ਵਿਚ ਆਉਣ ਪਰ ਆਮਦਨ ਲੰਗਰ ਅਤੇ ਇਮਾਰਤ ਦੇ ਲਿਹਾਜ ਨਾਲ ਬਹੁਤ ਤਰੱਕੀ ਕੀਤੀ।

ਸ਼ਰੋਮਣੀ ਕਮੇਟੀ ਨੇ ਗੁ: ਪੰਜਾ ਸਾਹਿਬ ਦੀ ਜ਼ਮੀਨ ਜਾਇ-ਦਾਦ ਅਤੇ ਸਾਮਾਨ ਬਾਰੇ ਜੋ ਕਲੇਮ ਦਿਤਾ ਹੈ, ਉਸ ਵਿਚ ਦਸਿਆ ਹੈ ਗੁਰਦਵਾਰੇ ਦੀ ਜ਼ਮੀਨ ੭੩੮੦੦) ਦੀ, ਮਕਾਨਾਂ ਦੀ ਕੀਮਤ ੮੩੮੮੮੦੦) ਹੈ। ਸਾਮਾਨ ੧੦੫੧੦੦੦)।

ਇਹ ਕੁਲ ਰਕਮ ਪੰਚਾਨਵੇਂ, ਲਖ ਤੇਰਾਂ ਹਜ਼ਾਰ ਛੇ ਸੋ ਰੁਪਏ ਬਣਦੀ ਹੈ।

ਗੁਰਦਵਾਰਾ ਪੰਜਾ ਸਾਹਿਬ ਵਿਖੇ ਵਸਾਖੀ ਦਾ ਭਾਰੀ ਮੇਲਾ ਹੁੰਦਾ ਸੀ। ਜਿਸ ਵਿਚ ਪਿਸ਼ਾਵਰ ਤੋਂ ਲੈ ਕੇ ਜੇਹਲਮ ਤਕ ਦੇ ਸਿਖ ਇਕਠੇ ਹੁੰਦੇ ਸਨ । ਸੂਬਾ ਸਰਹੱਦ ਤੇ ਰਾਵਲਪਿੰਡੀ ਡਵੀਜਨ ਇਹ ਸਿਖਾਂ ਦਾ ਸਭ ਤੋਂ ਵਡਾ ਕੌਮੀ ਮੇਲਾ ਸੀ । ਇਸ ਉਤੇ ਪੰਜਾਬ ਤੇ ਹਿੰਦੁਸਤਾਨ

ਵਿਚੋਂ ਯਾਤਰੂ ਜਾਂਦੇ ਸਨ।

ਜਿਲਾ ਅਟਕ ਵਿਚ ਕੋਟ ਭਾਈ ਥਾਨ ਸਿੰਘ ਵੀ ਇਕ ਬਜੁਰਗ ਦੀ ਯਾਦਗਾਰ ਹੈ। ਇਥੇ ਵੀ ਸਾਲਾਨਾ ਮੇਲਾ ਹੁੰਦਾ ਸੀ। ਇਹ ਅਸਥਾਨ ਵੀ ਗੁ: ਪੰਜਾ ਸਾਹਿਬ ਨਾਲ ਸਬੰਧਤ ਸੀ।

ਇਸ ਤੋਂ ਬਿਨਾਂ ਪਿੰਡੀ ਘੇਬ ਵਿਚ ਨਿਰਮਲੇ ਸੰਤਾਂ ਦਾ ਡੇਰਾ, ਕੈਂਬਲ ਪੁਰ ਵਿਚ ਗੁਰਦਵਾਰਾ ਸਿੰਘ ਸਭਾ, ਟੱਮਣ ਵਿਚ ਚੋਹਾ ਆਦਿਕ ਪ੍ਰਸਿਧ ਅਸਥਾਨ ਸਨ। ਪਿੰਡੀ ਘੇਬ ਵਿਚ ਖਾਲਸਾ ਹਾਈ ਸਕੂਲ, ਤਲਾ ਗੰਗ ਵਿਚ ਮਿਡਲ ਅਤੇ ਖੌੜ ਵਿਚ ਕੰਨਿਆਂ ਪਾਠਸ਼ਾਲਾ ਆਦਿਕ ਸਕੂਲ ਸਨ। ਜੰਡ ਵਿਚ ਸਨਾਤਨ ਹਾਈ ਸਕੂਲ ਵੀ ਸੀ। ਇਹਨਾਂ ਸਕੂਲਾਂ ਵਿਚ ਮੁਸਲਮਾਨ ਵੀ ਪੜਦੇ ਸਨ।

ਜਿਲਾ ਅਟਕ ਦੀਆਂ ਚਾਰ ਤਸੀਲਾਂ ਹਨ—ਕੈਂਬਲ ਪੁਰ ਪਿੰਡੀ ਘੇਬ, ਤਲਾ ਗੰਗ ਅਤੇ ਫਤਹ ਜੰਗ। ਇਸ ਜਿਲੇ ਵਿਚ ਸਹਿਜ ਧਾਰੀ ਸਿਖ ਬਹੁਤੇ ਸਨ। ਸਿੰਘਾਂ ਦੀ ਗਿਣਤੀ ਸੁਆਂ ਦੇ ਇਲਾਕੇ ਵਿਚ ਵਧੇਰੀ ਸੀ।

ਹਜ਼ਾਰੇ ਵਿਚ ਨਾਮਧਾਰੀਆਂ ਦੇ ਮੁਖੀ ਬਾਬਾ ਬਾਲਕ ਸਿੰਘ ਜੀ ਹੋਏ ਹਨ। ਉਹਨਾਂ ਦੇ ਪ੍ਰਚਾਰ ਦਾ ਵੀ ਕੁਝ ਅਸਰ ਸੀ। ਨਿਰੰਕਾਰੀ ਸੰਪ੍ਰਦਾ ਦੇ ਮੁਖੀ ਬਾਬਾ ਦਿਆਲ ਅਤੇ ਰੱਤਾ ਜੀ ਦਾ ਵੀ ਪ੍ਰਭਾਵ ਸੀ। ਸੁਆਂ ਦੇ ਇਲਾਕੇ ਵਿਚ ਬਾਬਾ ਖੇਮ ਸਿੰਘਜੀ ਦੇ ਪ੍ਰਚਾਰ ਦਾ ਅਸਰ ਸੀ।

ਸੁਆਂ ਦੇ ਸਿਖ ਗੁਰੂ ਘਰ ਦੇ ਪ੍ਰੇਮੀ, ਬਾਣੀ ਦੇ ਨਿਤਨੇਮੀ ਸੇਵਾ ਕਰਨ ਵਾਲੇ, ਖੇਤੀ ਬਾੜੀ, ਵਪਾਰ, ਸ਼ਾਹੂਕਾਰਾ ਅਤੇ ਨੌਕਰੀ ਕਰਦੇ ਸਨ।

ਆਰਥਿਕ ਤੇ ਵਿਦਯਕ ਤੌਰ ਤੇ ਚੰਗੇ ਉਨਤ ਸਨ। ਯੂਨੀ-ਨਿਸਟ ਪਾਰਟੀ ਦੇ ਪ੍ਰਧਾਨ ਮੰਤਰੀ ਸਰ ਸਿਕੰਦਰ ਹਯਾਤ ਖਾਂ, ਇਸੇ ਜਿਲੇ ਦੇ ਸਨ। ਪੀਰ ਗੋਲੜੇ ਤੇ ਪੀਰ ਮਖੱਡ ਦਾ ਅਸਰ ਇਸ ਇਲਾਕੇ ਦੇ

ਮੁਸਲਮਾਨਾਂ ਤੇ ਹੈ। ਇਸ ਜ਼ਿਲੇ ਵਿਚ ਕਈ ਮੁਸਲਮਾਨ ਵਡੇ ਵਡੇ ਜ਼ਿਮੀਂਦਾਰ ਹਨ, ਜਿਹਨਾਂ ਨੂੰ ਮਲਕ ਕਹਿੰਦੇ ਹਨ।

ਸੂਆਂ ਦੇ ਪਿੰਡਾਂ ਨੂੰ ਛੱਡ ਕੇ ਜ਼ਿਲੇ ਦੇ ਬਹੁਤੇ ਮੁਸਲਮਾਨੀ ਪਿੰਡਾਂ ਵਿਚ ਦੋ ਚਾਰ ਘਰ ਹਿੰਦੂ ਜਾਂ ਸਿਖ ਦੁਕਾਨਦਾਰਾਂ ਦੇ ਸਨ, ਜੋ ਮੁਸਲਮਾਨਾਂ ਦੇ ਰਹਿਮ ਉੱਤੇ ਸਨ। ਮੁਸਲਿਮ ਲੀਗ ਦੇ ਪ੍ਰਾਪੇਗੰਡੇ ਨੇ ਮੁਸਲਮਾਨਾਂ ਵਿਚ ਹਿੰਦੂ ਸਿਖਾਂ ਵਿਰੁਧ ਨਫਰਤ ਪੈਦਾ ਕੀਤੀ।

ਮਾਰਚ ੧੯੪੭ ਵਿਚ ਮੁਸਲਿਮ ਲੀਗ ਨੇ ਆਪਣੇ ਪਰੋਗਰਾਮ ਅਨੁਸਾਰ ਜ਼ਿਲਾ ਅਟਕ ਦੇ ਹਿੰਦੂ ਸਿਖਾਂ ਨੂੰ ਤਬਾਹ ਕਰ ਦਿਤਾ।

ਲਾਹੌਰ ਅੰਮ੍ਰਿਤਸਰ ਵਿਚ ਗੜ ਬੜ ਹੋਣ ਕਰਕੇ ਅਟਕ ਦੇ ਡਿਪਟੀ ਕਮਿਸ਼ਨਰ ਮਿ: ਸਰੂਪ ਕ੍ਰਿਸ਼ਨ ਨੇ ਜ਼ਿਲੇ ਵਿਚ ਅਮਨ ਕਾਇਮ ਰਖਣ ਦਾ ਜਤਨ ਕੀਤਾ। ਜੇ ਉਹ ਇਸ ਜ਼ਿਲੇ ਵਿਚ ਡਿਪਟੀ ਕਮਿਸ਼ਨਰ ਨਾਂਹ ਹੁੰਦਾ ਤਾਂ ਮਾਰਚ ੧੯੪੭ ਵਿਚ ਜ਼ਿਲ ਅਟਕ ਵਿਚ ਹਿੰਦੂ ਸਿਖਾਂ ਦਾ ਕਤਈ ਖਾਤਮਾਂ ਹੋ ਜਾਂਦਾ। ਉਸਨੇ ਬੜੀ ਸਿਆਣਪ ਅਤੇ ਦਲੇਰੀ ਨਾਲ ਲੋਕਾਂ ਨੂੰ ਬਚਾਇਆ ਹੈ। ਗੜ ਬੜ ਤੋਂ ਬਾਹਦ ਮਿ: ਜੇ. ਬੀ. ਟੇਲਰ ਨੂੰ ਵੀ ਮਿ: ਸ੍ਰੀ ਕ੍ਰਿਸ਼ਨ ਨਾਲ ਲਾਇਆ ਗਿਆ। ਉਸਨੇ ਵੀ ਹਮਲਾਵਰਾਂ ਨੂੰ ਗ੍ਰਿਫਤਾਰ ਕਰਨ ਦਾ ਜਤਨ ਕੀਤਾ। ਸ੍ਰੀ ਮਤੀ ਸਰੂਪ ਕ੍ਰਿਸ਼ਨ ਨੇ ਆਪਣੇ ਪਤੀ ਦੀ ਦੀ ਗੜ ਬੜ ਦੇ ਦਿਨਾਂ ਵਿਚ ਬੜੀ ਸਹਾਇਤਾ ਕੀਤੀ।

ਹੁਣ ਅਸੀਂ ਜ਼ਿਲਾ ਅਟਕ ਵਿਚ ਹੋਈ ਤਬਾਹੀ ਦਾ ਸੰਖੇਪ ਵਰਣਨ ਕਰਦੇ ਹਾਂ।

## ਤਸੀਲ ਕੈਂਬਲ ਪੁਰ

੧. ਕੈਂਬਲ ਪੁਰ ੧੧ ਮਾਰਚ ੧੯੪੭ ਨੂੰ ਪਿੰਡਾਂ ਦੇ ਕੋਈ ਪੰਜੀਹ ਹਜ਼ਾਰ ਮੁਸਲਮਾਨਾਂ ਨੇ ਇਕਠੇ ਹੋ ਕੇ ਕੈਂਬਲ ਪੁਰ ਪਰ ਹਮਲਾ ਕਰਨ ਦਾ ਜਤਨ ਕੀਤਾ। ਮੁਸਲਿਮ ਲੀਗ ਨੇ ਕੈਂਬਲ ਪੁਰ ਦੇ ਦੁਆਲੇ ਪਿੰਡ ਸ਼ੀਹ ਬਾਗ, ਸਰਵਾਲਾ, ਸ਼ਕਰ ਦਰਾ, ਆਦਿਕ

ਵਿਚ ਹਮਲਾਵਰਾਂ ਨੂੰ ਇਕਠਿਆਂ ਕੀਤਾ। ਸ਼ੀਹ ਬਾਗ ਦਾ ਮੁਹੰਮਦ ਅਕਬਰ ਇਨਾਮ ਖੋਰ ਮੁਸਲਮਾਨਾਂ ਦਾ ਲੀਡਰ ਸੀ। ਉਸਨੇ ਇਲਾਕਾ ਸੁਲੰਡਾ ਬਾਟਾ ਵਿਚੋਂ ਲੁਟ ਮਾਰ ਕਰਨ ਲਈ ਪਠਾਣ ਵੀ ਮੰਗਾਏ ਸਨ। ਉਹ ਪਸਤੌਲ, ਬੰਦੂਕਾਂ ਹਥਿਆਰ ਮਾਲ ਲਦਣ ਲਈ ਊਠ ਅਤੇ ਖੋਤੇ ਵੀ ਨਾਲ ਲਿਆਏ। ਉਹਨਾਂ ਨਾਲ ਔਰਤਾਂ ਵੀ ਸਨ। ਹਮਲਾਵਰਾ ਨੇ ਤਿੰਨਾਂ ਪਾਸਿਆਂ ਤੋਂ ਹਮਲਾ ਕੀਤਾ। ਪਰ ਡਿਪਟੀ ਕਮਿਸ਼ਨਰ ਦੀ ਦਲੇਰੀ ਅਤੇ ਸਿਆਣਪ ਨਾਲ ਬਚਾਉ ਹੋ ਗਿਆ। ਹਮਲਾਵਰਾਂ ਨੂੰ ਫੌਜ ਆਉਣ ਦਾ ਡਰ ਪੈ ਗਿਆ। ਜਿਸ ਕਰਕੇ ਲੁਟ ਮਾਰ ਨਾਂਹ ਹੋ ਸਕੀ।

੨. ਝੋਲੀਆਂ ਵਾਲ-ਕੈਂਬਲ ਪੁਰ ਤੋਂ ੬ ਮੀਲ ਦੇ ਫਾਸਲੇ ਤੇ ਹੈ। ੭-੮ ਮਾਰਚ ਨੂੰ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਹਿੰਦੂ ਸਿਖਾਂ ਨੂੰ ਤਬਾਹ ਕੀਤਾ ਗਿਆ।

੩. ਅਖੌੜੀ ਕੈਂਬਲ ਪੁਰ ਤੋਂ ੧੨ ਮੀਲ ਤੇ ਹੈ। ਫਜ਼ਲ ਖਾਂ ਜ਼ੈਲਦਾਰ ਨੇ ਮੁਸਲਮਾਨ ਇਕਠੇ ਕਰਕੇ ਅਖੋੜੀ ਤੇ ਹਮਲਾ ਕਰਾਇਆ। ਲੁਟ ਮਾਰ ਕੀਤੀ ਗਈ। ਡੀ. ਸੀ. ਨੇ ਫੌਜ ਰਾਹੀਂ ਇਸ ਪਿੰਡ ਦੇ ਹਿੰਦੂ ਸਿਖਾਂ ਨੂੰ ਕਢਕੇ ਲਿਆਂਦਾ।

੪. ਹਜ਼ਰੋ - ਇਥੇ ਹਿੰਦੂ ਸਿਖਾਂ ਦੀ ਕਾਫੀ ਆਬਾਦੀ ਸੀ। ਹਜ਼ਰੋ ਗੁੜ ਅਤੇ ਨਸਵਾਰ ਦੀ ਭਾਰੀ ਮੰਡੀ ਸੀ। ਗੁੜ ਦੀ ਮੰਡੀ ਲਾਲਾ ਦੀਵਾਨ ਚੰਦ ਦੇ ਨਾਂ ਪਰ ਸੀ। ੧੧-੧੨ ਮਾਰਚ ਨੂੰ ਰਾਤ ਦੇ ਸਮੇਂ ਹਜ਼ਾਰਾਂ ਮੁਸਲਮਾਨਾਂ ਨੇ ਇਕਠੇ ਹੋਕੇ ਹਮਲਾ ਕੀਤਾ।

ਮੰਡੀ ਵਿਚ ਲੁਟ ਮਾਰ ਕੀਤੀ। ਅੱਗਾਂ ਲਾਈਆਂ। ਲੋਕੀ ਆਪਣੇ ਘਰਾਂ ਵਿਚ ਇਹ ਨਜ਼ਾਰਾ ਵੇਖਦੇ ਰਹੇ। ਕਈਆਂ ਨੇ ਹਮਲਾ-ਵਰਾਂ ਦਾ ਟਾਕਰਾ ਕੀਤਾ। ਲੁਟੇਰਿਆਂ ਦੇ ਨਾਲ ਪੁਲੀਸ ਦੀ ਲੀਗੀ ਇੰਨਸਪੈਕਟਰ ਵੀ ਸ਼ਾਮਲ ਸੀ। ਉਸਨੇ ਹਿੰਦੂ ਸਿਖਾਂ ਦੇ ਡੈਪੂਟੇਸ਼ਨ ਨੂੰ ਰਾਖੀ ਦੀ ਪੂਰੀ ਤਸੱਲੀ ਦਿਤੀ ਸੀ। ਹਜ਼ਰੋ ਦੀ ਤਬਾਹੀ ਦਾ ਨਜ਼ਾਰਾ ਅਫਸਰਾਂ ਨੇ ,ਅਖੀਂ ਜਾਕੇ ਵੇਖਿਆ।

**੫. ਪੰਜਾ ਸਾਹਿਬ**—੯ ਮਾਰਚ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਇਕਠੇ ਹੋ ਕੇ ਹਮਲਾ ਕਰਨ ਦਾ ਜਤਨ ਕੀਤਾ ਪਰ ਗੁਰਦਵਾਰੇ ਦੇ ਪਰਬੰਧਕਾਂ ਤੇ ਪੁਲੀਸ ਇਨਸਪੈਕਟਰ ਦੀ ਸਿਆਣਪ ਨਾਲ ਟਲ ਗਿਆ। ਇਨਸਪੈਕਟਰ ਨੇ ਹਮਲਾਵਰਾਂ ਨੂੰ ਕਿਹਾ—ਸਿੱਖਾਂ ਪਾਸ ਕਾਫ਼ੀ ਬੰਦੂਕਾਂ ਹਨ, ਉਹ ਸਖ਼ਤ ਮੁਕਾਲਲਾ ਕਰਨ ਗੇ। ਇਸ ਲਈ ਮਾਰੇ ਜਾਉਗੇ।" ਤਾਂ ਜਾ ਕੇ ਉਹ ਟਲੇ।

੧੧ ਮਾਰਚ ਨੂੰ ਕੋਈ ਵੀਹ ਹਜ਼ਾਰ ਮੁਸਲਮਾਨਾਂ ਨੇ ਗੁਰਦਵਾਰੇ ਪਰ ਫਿਰ ਹਮਲਾ ਕਰਨ ਦਾ ਜਤਨ ਕੀਤਾ। ਸਿੰਘ ਅਗੋਂ ਟਾਕਰੇ ਲਈ ਤਿਆਰ ਹੋ ਗਏ। ਇਸ ਲਈ ਫਿਰ ਬਚਾ ਹੋ ਗਿਆ। ਮੁਸਲਮਾਨਾਂ ਨੇ ਜਾਂਦੀ ਵੇਰ ਦੋ ਮਕਾਨਾਂ ਨੂੰ ਅੱਗ ਲਾ ਦਿਤੀ ਅਤੇ ਲੁਟਿਆ। ਸ਼ਰਾਬ ਦਾ ਠੇਕਾ ਵੀ ਲੁਟਿਆ ਗਿਆ। ਬਿਸ਼ਨ ਦਾਸ ਮੰਡੀ ਵਾਲਾ ਕਤਲ ਕੀਤਾ ਗਿਆ।

ਵਾਹ ਕੈਂਪ ਬਣਨ ਕਰਕੇ ਪੰਜੇ ਸਾਹਿਬ ਤੇ ਹਿੰਦੂ ਮਿਲਟਰੀ ਦਾ ਪਹਿਰਾ ਰਿਹਾ। ਜਿਸ ਕਰਕੇ ਗੁਰਦਵਾਰੇ ਉਤੇ ਕੋਈ ਹਮਲਾ ਨਹੀਂ ਹੋਇਆ। ਗੁਰਦਵਾਰੇ ਨੇ ਵਾਹ ਕੈਂਪ ਦੇ ਪੀੜਤਾਂ ਦੀ ਬੜੀ ਚੰਗੀ ਸੇਵਾ ਕੀਤੀ। ਬਨਾਰਸੀ ਦਾਸ ਬਜ਼ਾਜ਼ ਇਕ ਟਰੱਕ ਸਾਮਾਨ ਦਾ ਲਦਕੇ ਵਾਹ ਕੈਂਪ ਨੂੰ ਲਿਜਾ ਰਿਹਾ ਸੀ, ਮੁਸਲਮਾਨਾਂ ਨੇ ਉਸਨੂੰ ਕਤਲ ਕਰਕੇ ਸਾਮਾਨ ਲੁਟ ਲਿਆ। ੧੩ ਸਿਤੰਬਰ ਨੂੰ ਪੰਜੇ ਸਾਹਿਬ ਸ਼ਹਿਰ ਦੀ ਆਬਾਦੀ ਨੂੰ ਹਿੰਦ ਪਹੁੰਚਾਇਆ ਗਿਆ। ਗੁਰਦਵਾਰੇ ਦੀ ਰਾਖੀ ਲਈ ੧੨੦ ਸੇਵਾਦਾਰ ਸਨ। ਜਿਹਨਾਂ ਵਿਚੋਂ ਬਹੁਤੇ ੨੨ ਅਕਤੂਬਰ ਨੂੰ ਹਿੰਦੁਸਤਾਨ ਆ ਗਏ। ਚਾਰ ਪੰਜ ਪਿਛੇ ਸਨ ਉਹ ੨੪ ਅਕਤੂਬਰ ਨੂੰ ਆਏ। ਇਸ ਵਕਤ ਪੰਜਾ ਸਾਹਿਬ ਪਾਕਿਸਤਾਨੀਆਂ ਦੇ ਕਬਜ਼ੇ ਵਿਚ ਹੈ।

ਜੁਲਾਈ ਦੇ ਦੂਸਰੇ ਹਫਤੇ ਵਿਚ ਮਿ: ਸਰੂਪ ਕ੍ਰਿਸ਼ਨ ਨੂੰ ਬਦਲ ਦਿਤਾ ਗਿਆ। ਉਸਦੀ ਥਾਂ ਇਕ ਮੁਸਲਮਾਨ ਨੂੰ ਭੇਜਿਆ ਗਿਆ। ੧੫ ਅਗਸਤ ਨੂੰ ਪਾਕਿਸਤਾਨ ਬਣਨ ਪਰ ਕੈਂਬਲਪੁਰ ਦੇ ਗੋਕਲਚੰਦ ਤੇ

ਪਰਮਾ ਨੰਦ ਆਦਿਕ ਨੇ ੧੫੦੦) ਰੁਪਿਆ ਪਾਕਿਸਤਾਨ ਫੰਡ ਲਈ ਦਿਤਾ, ਕਈਆਂ ਨੇ ਦੁਕਾਨਾਂ ਤੇ ਲੀਗੀ ਝੰਡੇ ਵੀ ਲਗਾਏ । ੧੭ ਅਗਸਤ ਨੂੰ ਮੁਸਲਮਾਨਾਂ ਨੇ ਪਿੰਡਾਂ ਵਿਚ ਫਿਰ ਤਬਾਹੀ ਸ਼ੁਰੂ ਕਰ ਦਿਤੀ। ੩੦ ਅਗਸਤ ਨੂੰ ਵਡੀ ਮਸੀਤ ਦੇ ਸਾਹਮਣੇ ਸ: ਹਰਨਾਮ ਸਿੰਘ ਨੂੰ ਛੁਰਾ ਮਾਰਿਆ ਗਿਆ। ਹਿੰਦੂ ਸਿਖ ਕੈਂਬਲਪੁਰ ਵਿਚੋਂ ਨਿਕਲਣੇ ਸ਼ੁਰੂ ਹੋ ਗਏ । ਕਰਮਦਾਦ ਏ. ਡੀ. ਐਮ. ਨੇ ਲੋਕਾਂ ਨੂੰ ਬਾਹਰ ਜਾਣ ਲਈ ਪਰਮਿਟ ਦੇਣੇ ਬੰਦ ਕਰ ਦਿਤੇ। ਸ਼ਹਿਰ ਵਿਚ ਲੁਟ ਮਾਰ ਹੋਣ ਲਗ ਪਈ। ਪੁਲੀਸ ਹਿੰਦੂ ਸਿਖਾਂ ਪਾਸੋਂ ਸੋਨਾ ਚਾਂਦੀ, ਨਕਦੀ ਤੇ ਮਾਲ ਅਸਬਾਬ ਖੋਹਣ ਲਗ ਪਈ । ਪੁਲੀਸ ਲਾਈਨ ਵਿਚ ਨਾਮ ਮਾਤਰ ਹਿੰਦੂ ਸਿਖ ਸਨ, ਉਹਨਾਂ ਪਾਸੋਂ ਹਥਿਆਰ ਲੀਤੇ ਗਏ । ੨੯ ਸਿਤੰਬਰ ਨੂੰ ਡੀ. ਸੀ. ਨੇ ਮੁਨਾਦੀ ਕਰਾਈ ਕਿ ਜਿਹੜੇ ਹਿੰਦੂ ਸਿਖ ਹਿੰਦੁਸਤਾਨ ਜਾਣਾ ਚਾਹੁੰਦੇ ਹਨ, ਉਹ ਜਾ ਸਕਦੇ ਹਨ। ਸਿਤੰਬਰ ਅਕਤੂਬਰ ਵਿਚ ਸਾਰੀ ਵਸੋਂ ਉਜੜਕੇ ਹਿੰਦ ਆ ਗਈ।

# ਤਸੀਲ ਫਤੇਹ ਜੰਗ ਦੇ ਹਾਲਾਤ

ਮਾਰਚ ੧੯੪੭ ਦੀ ਗੜ ਬੜ ਵਿਚ ਇਲਾਕਾ ਸੁਆਂ ਵਿਚ ਇਕ ਤਸੀਲ ਫਤੇਹ ਜੰਗ ਦੇ ਪਿੰਡਾਂ ਦੀ ਖਾਸ ਕਰਕੇ ਤਬਾਹੀ ਹੋਈ।

੧. **ਅਧਵਾਲ**–ਥਾਣਾ ਚੌਂਤਰਾ, ਇਲਾਕਾ ਸੁਆਂ ਵਿਚ ਚੰਗਾ ਪ੍ਰਸਿਧ ਨਗਰ, ਵਪਾਰ ਦੀ ਮੰਡੀ ੩ ਹਾਈ ਸਕੂਲ ਤੇ ਹਸਪਤਾਲ ਹੋਣ ਕਰ ਕੇ ਚੰਗਾ ਕੇਂਦਰ ਸੀ। ੯-੧੦ ਮਾਰਚ ਨੂੰ ਪਹਿਲੇ ਮੁਸਲ-ਮਾਨਾਂ ਦੇ ਹਜੂਮ ਨੇ ਇਸ ਪਿੰਡ ਪਰ ਹਮਲਾ ਕਰਨਾ ਚਾਹਿਆ ਪਰ ਪਿੰਡ ਦੇ ਮੁਸਲਮਾਨਾਂ ਨੇ ਉਨ੍ਹਾਂ ਨੂੰ ਰੋਕ ਦਿਤਾ। ੧੨-੧੩ ਮਾਰਚ ਨੂੰ ਪੰਦਰਾਂ ਹਜ਼ਾਰ ਮੁਸਲਮਾਨਾਂ ਨੇ ਹਮਲਾ ਕਰ ਦਿਤਾ। ਪਿੰਡ ਦੇ ਮੁਸਲਮਾਨ ਵੀ ਉਨ੍ਹਾਂ ਨਾਲ ਸ਼ਾਮਲ ਹੋ ਗਏ। ਸਿਖ ਡੇਰਾ **ਮਨਸ਼ਾ** ਸਿੰਘ ਵਿਚ ਇਕਠੇ ਹੋ ਗਏ। ਮੁਸਲਮਾਨਾਂ ਨੇ ਸ਼ਹਿਰ ਤੇ ਗੁਰਦੁਆਰੇ ਨੂੰ ਲੁਟਣ ਦੀ ਕੋਸ਼ਸ਼ ਕੀਤੀ। ਸਿੰਘਾਂ ਪਾਸ ਪੰਜ ਛੇ ਰਫਲਾਂ ਸਨ, ਉਨ੍ਹਾਂ ਨੇ

ਹਮਲਾਵਰਾਂ ਦਾ ਮੁਕਾਬਲਾ ਕੀਤਾ। ਕੁਝ ਹਮਲਾਵਰ ਮਾਰੇ ਗਏ। ਭਾਈ ਹਰੀ ਸਿੰਘ ਮਹਿੰ ਨੂੰ ਪਾਣੀ ਪਿਲਾਣ ਲਈ ਖੂਹ ਤੇ ਗਿਆ ਸੀ ਮੁਸਲਮਾਨਾਂ ਨੇ ਮਹਿੰ ਖੋਹ ਕੇ ਉਸ ਨੂੰ ਕਤਲ ਕਰ ਦਿਤਾ ਤੇ ਪੰਜ ਸਤ ਆਦਮੀਆਂ ਨੂੰ ਜੋਟੀ ਮੁਸਲਮਾਨ ਕੀਤਾ ਗਿਆ। ੧੫ ਮਕਾਨ ਸਾੜੇ ਤੇ ੨੫੦ ਲੁਟੇ ਗਏ। ਵੇਲੇ ਸਿਰ ਫੌਜ ਆ ਗਈ। ਉਸ ਨੇ ਗੋਲੀ ਚਲਾਈ, ਅਠਾਰਾਂ ਵੀਹ ਮੁਸਲਮਾਨ ਮਾਰੇ ਗਏ, ਬਾਕੀ ਸਭ ਦੌੜ ਗਏ। ਅਧਵਾਲ ਵਿਚ ਸ਼ਰਨਾਰਥੀ ਕੈਂਪ ਖੋਹਲਿਆ ਗਿਆ। ਉਥੋਂ ਲੋਕਾਂ ਨੂੰ ਵਾਹ ਕੈਂਪ ਵਿਚ ਤੇ ਫਿਰ ਹਿੰਦੁਸਤਾਨ ਪੁਚਾਇਆ ਗਿਆ। ਅਧਵਾਲ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਮੈਂਬਰ ਵਿਧਾਨ ਸਭਾ ਦਾ ਪਿੰਡ ਸੀ।

੨. ਢਰੀ- ਇਲਾਕਾ ਸੁਆਂ ਵਿਚ ਸਿਖਾਂ ਦਾ ਇਹ ਪ੍ਰਸਿੱਧ ਪਿੰਡ ਸੀ, ਇਥੋਂ ਦੇ ਸਿਖ ਜ਼ਮੀਨ ਦੇ ਮਾਲਕ ਸਨ, ਮਾਰਚ ਦੀ ਗੜਬੜ ਵਿਚ ਪਿੰਡ ਦੇ ਮੁਖੀ ਮੁਸਲਮਾਨਾਂ ਅਤੇ ਇਲਾਕੇ ਦੇ ਆਨਰੇਰੀ ਮਜਿਸਟ੍ਰੇਟ ਨੇ ਸਿਖਾਂ ਨੂੰ ਤਬਾਹ ਕਰਨ ਲਈ ਤਿਆਰੀ ਕੀਤੀ। ੯ ਮਾਰਚ ਸ਼ਾਮ ਨੂੰ ਮੁਸਲਮਾਨਾਂ ਦਾ ਇਕ ਹਜੂਮ 'ਪਾਕਿਸਤਾਨ ਜ਼ਿੰਦਾਬਾਦ ਮੁਸਲਿਮ ਲੀਗ ਜ਼ਿੰਦਾਬਾਦ' ਦੇ ਨਾਅਰੇ ਲਾਉਂਦਾ ਪਿੰਡ ਵਿਚ ਦਾਖ਼ਲ ਹੋ ਗਿਆ। ਉਸ ਨੇ ਇਕ ਮਹੱਲੇ ਵਿਚ ਲੁਟ ਮਾਰ ਸ਼ੁਰੂ ਕਰ ਦਿਤੀ। ਨਾਲ ਹੀ ਸਾੜ ਫੂਕ ਵੀ ਕੀਤੀ, ਸਾਰੀ ਰਾਤ ਮੁਸਲਮਾਨ ਪਿੰਡ ਨੂੰ ਲੁਟਦੇ ਰਹੇ। ਕਈ ਆਦਮੀਆਂ ਨੇ ਮੁਸਲਮਾਨਾਂ ਪਾਸ ਪਨਾਹ ਲੈਕੇ ਜਾਨ ਬਚਾਈ, ਰਾਤ ਭਰ ਹਮਲਾਵਰ ਮਾਲ ਢੋਂਦੇ ਰਹੇ। ੧੦ ਮਾਰਚ ਨੂੰ ਸਵੇਰੇ ੧੦ ਵਜੇ ਹਜ਼ਾਰਾਂ ਮੁਸਲਮਾਨਾਂ ਨੇ ਫਿਰ ਹਮਲਾ ਕੀਤਾ। ਜਿਥੇ ਕੋਈ ਸਿਖ ਸੀ, ਉਸ ਨੂੰ ਪਕੜਨ ਦਾ ਜਤਨ ਕੀਤਾ ਗਿਆ। ਪਿੰਡ ਦਾ ਗੁਰਦੁਵਾਰਾ ਪੱਕਾ ਸੀ, ਬਹੁਤ ਸਾਰੇ ਇਸਤ੍ਰੀਆਂ ਬਚੇ ਉਸ ਵਿਚ ਵਿਲਕ ਰਹੇ ਸਨ। ਜਿਨ੍ਹਾਂ ਸਿੰਘਾਂ ਪਾਸ ਬੰਦੂਕਾਂ ਸਨ, ਉਹ ਬਾਹਰ ਪਹਿਰਾ ਦਿੰਦੇ ਸਨ। ਹਮਲਾਵਰਾਂ ਨੇ ਸ: ਜਸਵੰਤ ਸਿੰਘ ਮੈਂਬਰ ਸ੍ਰੋਮਣੀ ਕਮੇਟੀ ਨੂੰ ਮੁਸਲਮਾਨ ਹੋਣ

ਕਿਹਾ ਉਹਨਾਂ ਨੇ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰ ਦਿਤਾ।

ਸ: ਜਸਵੰਤ ਸਿੰਘ, ਸ: ਸੰਤ ਸਿੰਘ, ਉਹਨਾਂ ਦੇ ਲੜਕੇ ਡਾਕਟਰ ਭਗਤ ਸਿੰਘ ਨੇ ਆਪਣੇ ਖਾਨਦਾਨ ਦੀਆਂ ਕਈ ਇਸਤਰੀਆਂ ਤੇ ਬਚਿਆਂ ਨੂੰ ਸ਼ਹੀਦ ਕਰਕੇ ਆਪ ਸੂਰਬੀਰਾਂ ਵਾਂਗੂ ਹਮਲਾਵਰਾਂ ਨਾਲ ਲੜਕੇ ਸ਼ਹੀਦੀ ਪ੍ਰਾਪਤ ਕੀਤੀ। ਸ: ਜਸਵੰਤ ਸਿੰਘ ਦੀ ਬਿਰਧ ਮਾਤਾ ਹੁਕਮ ਕੌਰ ਨੂੰ ਹਮਲਾਵਰਾਂ ਨੇ ਸ਼ਹੀਦ ਕੀਤਾ। ਡਾਕਟਰ ਭਗਤ ਸਿੰਘ ਦੇ ਬਚੇ ਚਤਰ ਸਿੰਘ ਤੇ ਬਲਬੀਰ ਕੌਰ, ਸ: ਜਸਵੰਤ ਸਿੰਘ ਦੀ ਪਤਨੀ ਸੀਤਾ ਆਦਿਕ ੧੧ ਆਦਮੀ ਇਸ ਖਾਨਦਾਨ ਦੇ ਮਾਰੇ ਗਏ। ਇਸ ਪਿੰਡ ਦੇ ਕੁਲ ੨੫ ਆਦਮੀ ਸ਼ਹੀਦ ਹੋਏ।

ਹਮਲਾਵਰਾਂ ਨੇ ਗੁਰਦਵਾਰੇ ਨੂੰ ਸਾੜਿਆ। ੧੫ ਮਕਾਨ ਸਾੜੇ ਤੇ ੬੦ ਲੁਟੇ ਗਏ। ਮਿਲਟਰੀ ਪਹੁੰਚਣ ਕਰਕੇ ਪਿੰਡ ਦੇ ਸਿੰਘਾਂ ਦਾ ਕੁਝ ਬਚਾ ਹੋ ਗਿਆ।

੩. ਢਕਰੀ–ਮਿਲਟਰੀ ਪੁਜਣ ਕਰ ਕੇ ਇਹ ਪਿੰਡ ਬਚ ਗਿਆ।

੪. ਰਾਜੜ–੧੦ ਮਾਰਚ ਨੂੰ ਸਵੇਰੇ ੯ ਵਜੇ ਦੋ ਹਜ਼ਾਰ ਮੁਸਲਮਾਨਾਂ ਨੇ ਪੀਰੇ ਬਦਮਾਸ਼ ਦੀ ਅਗਵਾਈ ਹੇਠ ਇਸ ਪਿੰਡ ਤੇ ਹਮਲਾ ਕੀਤਾ। ਹਮਲਾ ਕਰਨ ਵਾਲੇ ਵਧੇਰੇ ਪਿੰਡ ਦੇ ਮੁਸਲਮਾਨ ਸਨ। ਮਈਆ ਦਾਸ ਵਲਦ ਲਖਮੀ ਦਾਸ ਨੂੰ ਕਤਲ ਕੀਤਾ ਗਿਆ। ਹਜੂਮ ਦੇ ਕਈ ਆਦਮੀਆਂ ਪਾਸ ਬੰਦੂਕਾਂ, ਪਸਤੌਲ, ਬਰਛੀਆਂ ਤਲਵਾਰਾਂ ਆਦਿਕ ਸਨ। ਉਸ ਵਕਤ ੪੦-੪੨ ਮਰਦ ਇਸਤਰੀਆਂ ਤੇ ਬੱਚੇ ਗੁਰਦਵਾਰੇ ਵਿਚ ਸਨ, ਉਹਨਾਂ ਨੂੰ ਕਤਲ ਕੀਤਾ ਗਿਆ। ਇਕ ਇਸਤਰੀ ਨੇ ਮੁਸਲਮਾਨ ਬਣਨ ਤੋਂ ਇਨਕਾਰ ਕੀਤਾ, ਉਸਨੂੰ ਬਚੇ ਸਮੇਤ ਖੂਹ ਵਿਚ ਸੁਟ ਦਿਤਾ ਗਿਆ। ਗੁਰਦਵਾਰ ਨੂੰ ਅਗ ਲਾਈ ਗਈ। ਅਠ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਜਲਾਈਆਂ ਗਈਆਂ।

੧੦ ਮਾਰਚ ਸ਼ਾਮ ਨੂੰ ਪਿੰਡ ਦੇ ਸਾਰੇ ਹਿੰਦੂ ਸਿਖਾਂ ਨੂੰ ਵਡੀ ਮਸੀਤ ਵਿਚ ਇਕਠਿਆਂ ਕੀਤਾ ਗਿਆ। ੧੧ ਮਾਰਚ ਨੂੰ ਸਾਰਿਆਂ ਨੂੰ ਮੁਸਲਮਾਨ ਹੋਣ ਲਈ ਕਿਹਾ ਗਿਆ। ਕਈਆਂ ਨੇ ਮੁਸਲਮਾਨ ਹੋਣ ਤੋਂ ਇਨਕਾਰ ਕੀਤਾ। ਇਸ ਪਰ ੪੩ ਮਰਦ ਇਸਤਰੀਆਂ ਬਚਿਆਂ ਨੂੰ ਜੀਉਂਦੇ ਸਾੜ ਦਿਤਾ ਗਿਆ। ੯੦-੯੫ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ। ੧੦ ਲੜਕੀਆਂ ਖੋਹ ਕੇ ਉਹਨਾਂ ਦਾ ਨਕਾਹ ਮੁਸਲਮਾਨਾਂ ਨਾਲ ਪੜ੍ਹਾਇਆ ਗਿਆ। ਇਸ ਪਿੰਡ ਵਿਚ ੧੨੫ ਮਕਾਨ ਹਿੰਦੂ ਸਿਖਾਂ ਦੇ ਸਨ, ਸਾਰੇ ਲੁਟੇ ਤੇ ਸੜੇ ਗਏ*। ਰਾਜੜ ਵਿਚ ੧੨੯ ਆਦਮੀ ਮਾਰੇ ਗਏ।

੫. ਬਾਣ- ੯ ਮਾਰਚ ਨੂੰ ਇਲਾਕੇ ਦੇ ਪਿੰਡਾਂ ਵਿਚ ਮੁਸਲਮਾਨਾਂ ਨੇ ਇਕਠੇ ਹੋ ਕੇ ਸੰਗਰਾਲ ਦੇ ਜ਼ੈਲਦਾਰ ਤੇ ਪੀਰਾ ਬਦਮਾਸ਼ ਦੇ ਚੁਕੇ ਹੋਏ ਇਸ ਨਿਕੇ ਜਿਹੇ ਪਿੰਡ ਪਰ ਹਮਲਾ ਕੀਤਾ, ੯੦ ਫੀ ਸਦੀ ਆਬਾਦੀ ਨੂੰ ਕਤਲ ਕੀਤਾ ਗਿਆ। ਦਸ ਔਰਤਾਂ ਚੁਕੀਆਂ ਗਈਆਂ, ਜੋ ਪਿਛੋਂ ਹਿੰਦੀ ਫੌਜ ਨੇ ਲਭ ਲਈਆਂ। ਇਸ ਪਿੰਡ ਵਿਚੋਂ ਥੋਹੜੇ ਆਦਮੀ ਹੀ ਬਚੇ ਹਨ।

੬. ਸੰਗਰਾਲ—ਇਸ ਪਿੰਡ ਵਿਚ ਮੁਸਲਮਾਨਾਂ ਦੀ ਬਹੁਸੰਮਤੀ ਸੀ। ੧੫੦ ਹਿੰਦੂ ਇਥੇ ਵਸਦੇ ਸਨ। ੧੦ ਮਾਰਚ ਨੂੰ ਜ਼ੈਲਦਾਰ ਨੇ ਸਾਰਿਆਂ ਹਿੰਦੂਆਂ ਨੂੰ ਮੁਸਲਮਾਨ ਕਰ ਲਿਆ। ੧੧ ਮਾਰਚ ਨੂੰ ਸਾਰਿਆਂ ਨੂੰ ਕਤਲ ਕਰਨ ਦੀ ਸਾਜ਼ਸ਼ ਕੀਤੀ ਗਈ। ਜਿਸਦਾ ਪਤਾ ਬਖਸ਼ੀ ਮੋਹਣ ਲਾਲ ਸੂਰੀ ਨੂੰ ਲਗ ਗਿਆ। ਉਹ ਆਪਣੇ ਖਾਨਦਾਨ ਨੂੰ ਇਕ ਮੁਸਲਮਾਨ ਮਿਤਰ ਦੀ ਸਹਾਇਤਾ ਨਾਲ ਬਚਾਣ ਵਿਚ ਸਫਲ ਹੋ ਗਿਆ। ੧੪ ਮਾਰਚ ਨੂੰ ਮੁਸਲਮਾਨ

---

*ਇਹ ਰਪੋਟ ਵਾਹ ਕੈਂਪ ਵਿਚ ਰਾਜੜ ਦੇ ਸਿੰਘਾਂ ਨੇ ੪-੪-੪੭ ਨੂੰ ਸ਼ਰੋਮਣੀ ਕਮੇਟੀ ਦੇ ਇੰਨਸਪੈਕਟਰ ਨੂੰ ਲਿਖਵਾਈ।

ਫਿਰ ਕਤਲ ਦੀ ਤਿਆਰੀ ਕਰ ਰਹੇ ਸਨ ਕਿ ਮਿਲਟਰੀ ਪਹੁੰਚ ਗਈ। ਜਿਸ ਕਰਕੇ ਸਾਰਿਆਂ ਦਾ ਬਚਾਉ ਹੋ ਗਿਆ।

**੭. ਤਤਰਾਲ** ੧੦ ਮਾਰਚ ਨੂੰ ੪੦੦ ਹਥਿਆਰ ਬੰਦ ਮੁਸਲਮਾਨਾਂ ਨੇ ਇਸ ਨਿਕੇ ਜਿਹੇ ਪਿੰਡ ਤੇ ਹਮਲਾ ਕੀਤਾ। ਗੁਰਦਵਾਰੇ ਨੂੰ ਅਗ ਲਾ ਦਿਤੀ। ਗ੍ਰੰਥੀ ਦੇ ਮੁਕਾਬਲਾ ਕਰਨ ਪਰ ਉਸਨੂੰ ਕਤਲ ਕੀਤਾ ਗਿਆ। ਬਾਕੀ ਸਾਰੀ ਹਿੰਦੂ ਸਿਖ ਵਸੋਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ।

**੮. ਗੰਗਾ ਵਾਲਾ ਤੇ ਬਿਲਾਵਲ**—ਇਹਨਾਂ ਦੋਹਾਂ ਪਿੰਡਾਂ ਵਿਚ ਸਿਖਾਂ ਹਿੰਦੂਆਂ ਦੀ ਆਬਾਦੀ ਬਹੁਤ ਥੋਹੜੀ ਸੀ। ਆਲੇ ਦੁਆਲੇ ਦੇ ਪੇਂਡੂ ਮੁਸਲਮਾਨਾਂ ਨੇ ਹਮਲਾ ਕਰਕੇ ਗੰਗਾ ਵਾਲੇ ਦੇ ਇਕ ਆਦਮੀ ਨੂੰ ਕਤਲ ਕੀਤਾ। ਬਕੀਆਂ ਨੂੰ ਮੁਸਲਮਾਨ ਬਣਾਇਆ ਗਿਆ। ਫੌਜ ਪਹੁੰਚ ਗਈ ਜਿਸ ਕਰਕੇ ਉਹ ਬਚ ਗਏ।

**੯. ਕੋਲੀਆਂ ਹਮੀਦ ਅਤੇ ਸਰੋਭਾ**—ਕੋਲੀਆਂ ਤੇ ਹਮੀਦ ਵਿਚ ਲੁਟ ਮਾਰ ਕੀਤੀ ਗਈ। ਸਰੋਭੇ ਵਿਚ ਪੰਜੀਹ ਘਰ ਹਿੰਦੂਆਂ ਸਿਖਾਂ ਦੇ ਸਨ, ਉਹਨਾਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ। ਇਹ ਮਿਲਟਰੀ ਨੇ ਕਢ ਕੇ ਵਾਹ ਕੈਂਪ ਵਿਚ ਪਚਾਏ।

**੧੦. ਚੌਂਤਰਾ**-ਇਸ ਪਿੰਡ ਵਿਚ ਥਾਣਾ ਹੋਣ ਕਰ ਕੇ ਲੋਕਾਂ ਨੂੰ ਭਰੋਸਾ ਸੀ ਕਿ ਉਥੇ ਹਮਲਾ ਨਹੀਂ ਹੋਣਾ, ਪਰ ਥਾਣੇਦਾਰ ਲੀਗੀਆਂ ਨਾਲ ਮਿਲਿਆ ਹੋਇਆ ਸੀ। ਰਾਵਲਪਿੰਡੀ ਤੇ ਚੌਂਤਰੇ ਵਿਚਕਾਰ ਸਾੜ ਫੂਕ ਤੇ ਤਬਾਹੀ ਹੋ ਰਹੀ ਸੀ। ਲੋਕਾਂ ਨੇ ਥਾਣੇਦਾਰ ਨੂੰ ਪ੍ਰਬੰਧ ਕਰਨ ਲਈ ਕਿਹਾ। ੧੫ ਮਾਰਚ ਨੂੰ ਸੰਗਰਾਲ, ਰਾਜੜ, ਝਾਣ, ਢਲਿਆਲ ਆਦਿਕ ਪਿੰਡਾਂ ਦੇ ਮੁਸਲਮਾਨਾਂ ਨੇ ਚੌਂਤਰੇ ਪਰ ਹਮਲਾ ਕਿਰ ਦਿਤਾ। ਪਿੰਡ ਦੇ ਕਈ ਸ਼ਰੀਫ ਮੁਸਲਮਾਨਾਂ ਨੇ ਕਈ ਸਖਾਂ ਦੀ ਜਾਨ ਬਚਾਈ। ਹਜੂਮ ਨੇ ਸੰਤ ਮੰਗਲਦਾਸ ਦੀ ਕੁਟੀਆ ਸਾੜ ਦਿਤੀ। ਦੂਜੇ ਦਿਨ ਹਜੂਮ ਸਿਖਾਂ ਨੂੰ ਪਤਤ ਕਰਨ ਤੇ ਮਾਰਨ

ਦੀ ਤਿਆਰੀ ਕਰ ਰਿਹਾ ਸੀ ਕਿ ਰਾਵਲਪਿੰਡੀ ਤੋਂ ਮਿਲਟਰੀ ਪਹੁੰਚ ਗਈ। ਜਿਸ ਕਰਕੇ ਬਚਾਉ ਹੋ ਗਿਆ । ਇਕ ਮੁਸਲਮਾਨ ਫੌਜ ਦੀ ਗੋਲੀ ਨਾਲ ਮਾਰਿਆ ਗਿਆ।

੧੧. ਪੜਿਆਲ–ਲੀਗੀ ਥਾਣੇਦਾਰ ਹਿੰਦੂ ਸਿਖਾਂ ਨੂੰ ਤਬਾਹ ਕਰਨ ਉਤੇ ਤੁਲਿਆ ਹੋਇਆ ਸੀ। ਖਤਰੇ ਨੂੰ ਅਨੁਭਵ ਕਰਕੇ ਸਿਖਾਂ ਨੇ, ਉਸਨੂੰ ਬਚਾ ਲਈ ਕਿਹਾ। ਪਿੰਡ ਦੇ ਮੁਸਲਮਾਨਾਂ ਨੇ ਹਿੰਦੂ ਸਿਖਾਂ ਨੂੰ ਮੁਸਲਮਾਨ ਬਣਨ ਲਈ ਪਰੇਰਨਾ ਕੀਤੀ। ਮਾਸਟਰ ਠਾਕਰ ਸਿੰਘ ਸਿਖਾਂ ਦਾ ਮੁਖੀ ਸੀ। ਉਸਨੇ ਇਸਲਾਮ ਕਬੂਲ ਕਰਨ ਤੋਂ ਇਨਕਾਰ ਕੀਤਾ। ਪਿੰਡ ਦੇ ਸਾਰੇ ਆਦਮੀਆਂ ਨੇ ਉਸਦੀ ਪੁਸ਼ਟੀ ਕੀਤੀ। ੧੫ ਮਾਰਚ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਪੜਿਆਲ ਤੇ ਹਮਲਾ ਕੀਤਾ। ੧੫੮ ਮਰਦ ਇਸਤਰੀਆਂ ਤੇ ਬਚੇ ਗੁਰਦਵਾਰੇ ਵਿਚ ਜਮਾਂ ਸਨ। ਹਮਲਾਵਰਾਂ ਨੇ ਗੁਰਦਵਾਰੇ ਨੂੰ ਘੇਰਾ ਪਾ ਕੇ ਫੌਜੀ ਬੰਬ ਮਾਰ ਕੇ ਸਾਰਿਆਂ ਨੂੰ ਗੁਰਦਵਾਰੇ ਦੇ ਅੰਦਰ ਹੀ ਸ਼ਹੀਦ ਕਰ ਦਿਤਾ। ੩ ਗੁਰਦਵਾਰੇ ਅਤੇ ੫੦ ਮਕਾਨ ਲੁਟੇ ਅਤੇ ਸਾੜੇ ਗਏ।

੧੨. ਤਲਾ ਬਜ਼ਾਰ-ਇਕ ਹਜ਼ਾਰ ਦੇ ਹਜੂਮ ਨੇ ਇਸ ਪਿੰਡ ਤੇ ਹਮਲਾ ਕੀਤਾ, ਦੁਕਾਨਾਂ ਨੂੰ ਲੁਟਿਆ ਤੇ ਸਾੜਿਆ ਗਿਆ ਤਲਾ ਬਜ਼ਾਰ ਚੋਂ ਬਚ ਕੇ ਆਏ ਇਕ ਸਿੰਘ ਦਾ ਬਿਆਨ ਹੈ ਕਿ ਮੁਸਲਮਾਨਾਂ ਨੇ ਇਕ ਸਿਖ ਖਾਨਦਾਨ ਨੂੰ ਰਸਿਆਂ ਨਾਲ ਬੰਨ ਕੇ ਦਰਖਤਾਂ ਨਾਲ ਲਟਕਾ ਦਿਤਾ। ਥਲੇ ਘਾਹ ਫੂਸ ਇਕੱਠਾ ਕਰਕੇ ਅਗ ਲਾਈ। ਉਸ ਖਾਨਦਾਨ ਨੂੰ ਜ਼ਿੰਦਾ ਸਾੜ ਦਿਤਾ। ਹਜੂਮ ਤਮਾਸ਼ਾ ਵੇਖਦਾ ਰਿਹਾ। ਨਿਕੇ ਨਿਕੇ ਬਚੇ ਵੀ ਮਾਰੇ ਗਏ। ਸੰਤ ਚਰਨਜੀਤ ਸਿੰਘ ਨੇ ਹਮਲਾਵਰਾਂ ਦਾ ਟਾਕਰਾ ਕੀਤਾ। ਉਸ ਨੇ ਕਈਆਂ ਨੂੰ ਮਾਰ ਕੇ ਸ਼ਹੀਦੀ ਪਾਈ। ਇਸ ਪਿੰਡ ਵਿਚ ੧੨੦ ਆਦਮੀ ਸ਼ਹੀਦ ਹੋਏ। ਇਸਤਰੀਆਂ ਨੂੰ ਮਿਲਟਰੀ ਨੇ ਬਚਾ ਲਿਆ।

੧੩. ਕੁਤਬਾਲ—ਤਸੀਲ ਫਤੇਹ ਜੰਗ ਵਿਚ ਹਿੰਦੂਆਂ ਦਾ ਚੰਗਾ ਪਿੰਡ ਸੀ। ਪਾਕਿਸਤਾਨ ਬਣਨ ਪਰ ਪੰਜਾਬ ਦੇ ਵਜ਼ੀਰ ਮਾਲ ਨੇ ੭ ਦਸੰਬਰ ਨੂੰ ਇਕ ਤਕਰੀਰ ਕਰਕੇ ਮੁਸਲਮਾਨਾਂ ਨੂੰ ਭੜਕਾ ਦਿਤਾ। ਦੂਸਰੇ ਦਿਨ ਹਜੂਮ ਨੇ ਕੁਤਬਾਲ ਤੇ ਹਮਲਾ ਕਰਕੇ ਤਬਾਹੀ ਕੀਤੀ। ਸਾਰੇ ਪਿੰਡ ਨੂੰ ਅਗ ਲਾਈ ਗਈ। ਲੋਕਾਂ ਨੇ ਬੜੀ ਦਲੇਰੀ ਨਾਲ ਹਮਲਾਵਰਾਂ ਦਾ ਟਾਕਰਾ ਕੀਤਾ। ੧੬ ਹਿੰਦੂ ਸਿਖ ਮਾਰੇ ਗਏ। ਕੁਝ ਹਮਲਾਵਰ ਵੀ ਥਾਂ ਤੇ ਰਹੇ। ਮੁਸਲਮਾਨਾਂ ਨੇ ਸਾਰੇ ਪਿੰਡ ਨੂੰ ਤਬਾਹ ਕਰ ਦਿਤਾ।

ਇਸੇ ਤਰਾਂ ਢੁਡੰਬਰ, ਮਜਾਹਦ, ਚੱਕ ਬੇਲੀ ਖਾਂ ਆਦਿਕ ਪਿੰਡਾਂ ਨੂੰ ਵੀ ਬਰਬਾਦ ਕੀਤਾ ਗਿਆ।

ਸ਼ਰੋਮਣੀ ਕਮੇਟੀ ਦੀ ਇਕ ਰਪੋਟ ਅਨੁਸਾਰ ਤਸੀਲ ਫਤੇਹ ਜੰਗ ਦੇ ਥਾਣਾ ਚੋਤਰਾ ਵਿਚ ੪੭੪ ਕਤਲ ਹੋਏ। ੧੯੯ ਮਕਾਨ ਸਾੜੇ ਤੇ ੫੯੮ ਘਰ ਲੁਟੇ ਗਏ। ੧੧੯੪ ਹਿੰਦੂ ਸਿਖਾਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ ੨੫ ਗੁਰਦਵਾਰੇ ਸਾੜੇ ਗਏ। ੧੯ ਲੜਕੀਆਂ ਚੁਕੀਆਂ ਗਈਆਂ, ਜਿਹਨਾ ਚੋਂ ਸਾਰੀਆਂ ਵਾਪਸ ਆ ਗਈਆਂ ਹਨ।

## ਤਸੀਲ ਪਿੰਡੀ ਘੇਬ

ਜਿਲਾ ਅਟਕ ਵਿਚ ਮਾਰਚ ੧੯੪੭ ਦੀ ਗੜਬੜ ਸਮੇਂ ਬਹੁਤੀ ਤਬਾਹੀ ਤਸੀਲ ਫਤੇਹ ਜੰਗ ਅਤੇ ਪਿੰਡ ਘੇਬ ਵਿਚ ਹੋਈ। ਰਾਵਲਪਿੰਡੀ ਤੋਂ ਇਹ ਲਹਿਰ ਚਲਕੇ ਇਕ ਪਾਸੇ ਇਲਾਕਾ ਸੁਆਂ, ਦੂਸਰੇ ਪਾਸੇ ਕੁਤਬਾਲ ਅਤੇ ਫਤੇਹ ਜੰਗ ਵਾਲੇ ਪਾਸੇ, ਤੀਸਰੇ ਤਸੀਲ ਪਿੰਡੀ ਘੇਬ ਵਿਚ ਫੈਲਦੀ ਗਈ। ਜਿਸ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ:—

੧. ਪਿੰਡੀ ਘੇਬ—੬ ਮਾਰਚ ਨੂੰ ਜਦ ਰਾਵਲਪਿੰਡੀ ਵਿਚ ਗੜ ਬੜ ਹੋਈ, ਓਥੋਂ ਲੀਗੀਆਂ ਦੀਆਂ ਦੋ ਲਾਰੀਆਂ ਭਰਕੇ ਪਿੰਡੀ

ਘੇਬ ਪੁਜੀਆਂ। ਉਨ੍ਹਾਂ ਵਿਚ ਗਏ ਆਦਮੀਆਂ ਨੇ ਇਲਾਕੇ ਵਿਚ ਹਿੰਦੂ ਸਿਖਾਂ ਨੂੰ ਤਬਾਹ ਕਰਨ ਲਈ ਪ੍ਰਾਪੇਗੰਡਾ ਕੀਤਾ। ਪਿੰਡੀ ਘੇਬ ਦੀ ਮੁਸਲਿਮ ਲੀਗ ਦੇ ਪ੍ਰਧਾਨ ਔਲੀਆ ਖਾਨ ਜ਼ੈਲਦਾਰ ਨੇ ਪਿੰਡਾਂ ਵਿਚੋਂ ਬਦਮਾਸ਼ਾਂ ਨੂੰ ਲੁਟ ਮਾਰ ਕਰਨ ਲਈ ਮੰਗਵਾਇਆ। ੭ ਮਾਰਚ ਰਾਤ ਨੂੰ ੧੧ ਵਜੇ ਪਿੰਡੀ ਘੇਬ ਸ਼ਹਿਰ ਤੇ ਹਮਲਾ ਕਰਨ ਦਾ ਪ੍ਰੋਗਰਾਮ ਸੀ, ਪਰ ਕਿਸੇ ਕਾਰਨ ਹਮਲਾ ਨਾਂਹ ਹੋ ਸਕਿਆ। ਇਕ ਜੈ ਗੋਪਾਲ ਬ੍ਰਾਹਮਣ ਮਾਰਿਆ ਗਿਆ। ਅਫਸਰਾਂ ਨੇ ਹਾਲਾਤ ਤੇ ਕਾਬੂ ਪਾ ਲਿਆ। ੮ ਮਾਰਚ ਨੂੰ ਮੁਸਲਮਾਨਾਂ ਵਿਚ ਅਫ਼ਵਾਹ ਫੈਲਾਈ ਗਈ ਕਿ 'ਮਾਝੇ ਦੇ ਸਿਖ ਆ ਗਏ ਹਨ'। ਉਸ ਦਿਨ ਮੈਟ੍ਰਿਕ ਦਾ ਇਮਤਿਹਾਨ ਸੀ। ਪਿੰਡੀ ਘੇਬ ਇਮਤਿਹਾਨ ਦਾ ਕੇਂਦਰ ਸੀ, ਬਹੁਤ ਸਾਰੇ ਵਿਦਆਰਥੀ ਇਮਤਿਹਾਨ ਦੇਣ ਲਈ ਬਾਹਰੋਂ ਆਏ ਹੋਏ ਸਨ। ਉਹ ਜੰਞ ਘਰ ਵਿਚ ਠਹਿਰੇ ਹੋਏ ਸਨ। ਮੁਸਲਮਾਨ ਜੰਞ ਘਰ ਪਰ ਹਮਲਾ ਕਰਨ ਹੀ ਲਗੇ ਸਨ ਕਿ ਐਸ. ਡੀ.ਓ. ਤੇ ਪੁਲੀਸ ਪਹੁੰਚ ਗਈ, ਇਸ ਲਈ ਬਚਾਉ ਹੋ ਗਿਆ। ਫਸਾਦੀਆਂ ਨੇ ਪਿੰਡੀ ਘੇਬ ਵਲੋਂ ਹੱਟਕੇ ਪਿੰਡਾਂ ਵਲ ਰੁਖ ਕਰ ਦਿਤਾ।

ਪਿੰਡਾਂ ਵਿਚੋਂ ਤਬਾਹੀ ਦੇ ਕਾਰਨ ਬਹੁਤ ਸਾਰੇ ਲੋਕ ਉਜੜ ਕੇ ਪਿੰਡੀ ਘੇਬ ਆ ਗਏ। ੧੩ ਮਾਰਚ ਨੂੰ ਲੋਕਾਂ ਵਲੋਂ ਪੀੜਤ ਸਹਾਇਕ ਕਮੇਟੀ ਬਣਾਈ ਗਈ। ਕੈਂਪ ਖੋਹਲਿਆ ਗਿਆ। ੩੧ ਮਾਰਚ ਤਕ ਇਸ ਵਿਚ ੨੧੫੦ ਪੀੜਤ ਆਏ। ਕਮੇਟੀ ਨੇ ੨੩੦੦੦) ਰੁਪਿਆ ਸੇਵਾ ਲਈ ਖਰਚ ਕੀਤਾ। ਮਾਸਟਰ ਮਤਾਬ ਸਿੰਘ ਤੇ ਗਿਆਨੀ ਸੰਤ ਰਾਮ ਮਕੜ ਸਹਾਇਕ ਕਮੇਟੀ ਦੇ ਮੁਖੀ ਸਨ।

ਪਾਕਿਸਤਾਨ ਬਣਨ ਪਰ ੭ ਸਤੰਬਰ ਨੂੰ ਪਿੰਡੀ ਘੇਬ ਦੇ ਹਿੰਦੂ-ਸਿਖਾਂ ਨੂੰ ਸ਼ਹਿਰ ਖਾਲੀ ਕਰਨ ਦਾ ਹੁਕਮ ਦਿਤਾ ਗਿਆ, ਥੋੜਾ ਜਿਹਾ ਸਾਮਾਨ ਚੁਕਣ ਦੀ ਆਗਿਆ ਦਿਤੀ ਗਈ। ਸਾਰਿਆਂ ਨੂੰ ਗੌਰਮਿੰਟ ਸਕੂਲ ਦੇ ਹਾਤੇ ਵਿਚ ਇਕਠਿਆਂ ਕੀਤਾ ਗਿਆ। ਜਦ

ਇਹ ਲਾਰੀਆਂ ਵਿਚ ਬੈਠ ਕੇ ਵਾਹ ਕੈਂਪ ਨੂੰ ਜਾ ਰਹੇ ਸਨ ਤਾਂ ਪਿੰਡ ਤਰਨੌਲ ਦੇ ਪਾਸ ਮੌਲੀਆ ਖਾਨ ਤੇ ਉਸਦੀ ਪਾਰਟੀ ਨੇ ਲਾਰੀਆਂ ਤੇ ਹਮਲਾ ਕੀਤਾ। ਲੁਟ ਮਾਰ ਤੇ ਕਤਲਾਮ ਕੀਤੀ ਗਈ। ਇਸ ਥਾਂ ੧੯ ਹਿੰਦੂ ਸਿਖ ਮਾਰੇ ਗਏ।*

੨. ਜੰਡ-ਇਹ ਜੰਕਸ਼ਨ, ਚੰਗਾ ਕਸਬਾ, ਵਪਾਰ ਦੀ ਮੰਡੀ ਅਤੇ ਰੌਣਕ ਵਾਲੀ ਥਾਂ ਸੀ। ਹਿੰਦੂਆਂ ਦੀ ਵਸੋਂ ਬਹੁਤੀ ਸੀ। ਥੋਹੜੇ ਜਿਹੇ ਘਰ ਸੋਢੀ ਸਿਖਾਂ ਦੇ ਸਨ। ਸਨਾਤਨ ਹਾਈ ਸਕੂਲ ਵੀ ਸੀ।

੯ ਮਾਰਚ ਨੂੰ ਕੁਝ ਸਥਾਨਕ ਤੇ ਬਹੁਤ ਸਾਰੇ ਇਲਾਕੇ ਦੇ ਮੁਸਲਮਾਨਾਂ ਨੇ ਇਕਠੇ ਹੋਕੇ ਜੰਡ ਪਰ ਹਮਲਾ ਕੀਤਾ। ਪੁਲੀਸ ਇੰਨਸਪੈਕਟਰ ਨੇ ਲੋਕਾਂ ਨੂੰ ਭਰੋਸਾਂ ਦਿਵਾਇਆ ਕਿ ਉਹਨਾਂ ਦੀ ਰਾਖੀ ਕੀਤੀ ਜਾਵੇਗੀ। ਪਰ ਹਮਲੇ ਸਮੇਂ ਪੁਲੀਸ ਹਮਲਾਵਰਾਂ ਦੇ ਨਾਲ ਸੀ। ਹਿੰਦੂਆਂ ਸਿਖਾਂ ਨੇ ਘਰਾਂ ਵਿਚ ਮੋਰਚੇ ਬਣਾ ਲਏ ਅਤੇ ਡਟ ਕੇ ਹਮਲਾਵਰਾਂ ਦਾ ਟਾਕਰਾ ਸ਼ੁਰੂ ਕਰ ਦਿਤਾ। ਸਤ ਅਠ ਮੁਸਲਮਾਨ ਮਾਰੇ ਗਏ। ਬਾਕੀ ਦੇ ਮਾਰ ਖਾ ਕੇ ਪਿੰਡਾਂ ਨੂੰ ਮੁੜ ਪਏ।

ਲੀਗੀਆਂ ਨੇ ਜੰਡ ਤੋਂ ਜਾ ਕੇ ਛੱਬ ਨਰੜਾ ਦੇ ਇਲਾਕੇ ਵਿਚ ਪ੍ਰਾਪੇਗੰਡਾ ਕੀਤਾ। ਫੌਜੀ ਪਿਨਸ਼ਨਰਾਂ ਤੇ ਪਠਾਣਾਂ ਨੂੰ ਹਮਲਾ ਕਰਨ ਲਈ ਉਕਸਾਇਆ ਗਿਆ। ਜਿਸ ਕਰਕੇ ੧੦ ਮਾਰਚ ਨੂੰ ਬਹੁਤ ਸਾਰੇ ਮੁਸਲਮਾਨ ਜੰਡ ਪਰ ਹਮਲਾ ਕਰਨ ਲਈ ਡਬਿਆਂ ਤੇ ਆ ਰੇਛੱਬ ਸਟੇਸ਼ਨ ਤੇ ਇਕਠੇ ਹੋਏ। ਜਿਹੜੀਆਂ ਲਾਰੀਆਂ ਪਿੰਡੀ ਘੇਬ ਤੋਂ ਮਖੱਡ ਨੂੰ ਜਾਂਦੀਆਂ ਸਨ, ਉਹਨਾਂ ਵਿਚ ਵੀ ਹਮਲਾਵਰਾਂ ਨੂੰ ਲਿਆਂਦਾ ਗਿਆ। ਜਦ ਪੰਦਰਾਂ ਹਜ਼ਾਰ ਮੁਸਲਮਾਨ ਇਕਠੇ ਹੋ ਗਏ,

---

*ਗਿਆਨੀ ਸੰਤ ਰਾਮ ਪਾਸ ਤਸੀਲ ਪਿੰਡੀ ਘੇਬ ਦੀ ਤਬਾਹੀ ਦੀ ਮੁਕੰਮਲ ਰਪੋਟ ਹੈ।

ਤਦ ੧੦ ਮਾਰਚ ਨੂੰ ਦਿਨ ਦੇ ੨॥ ਵਜੇ ਇਹਨਾਂ ਨੇ ਜੰਡ ਪਰ ਹਮਲਾ ਕਰ ਦਿਤਾ। ਹਿੰਦੂਆਂ ਨੇ ਇਸ ਦਿਨ ਵੀ ਬਹੁਤ ਜ਼ਬਰਦਸਤ ਮੁਕਾਬਲਾ ਕੀਤਾ। ੧੨ ਹਿੰਦੂ ਸਿਖ ਮਾਰੇ ਗਏ। ੨੦ ਮੁਸਲਮਾਨ ਥਾਂ ਤੇ ਰਹੇ। ਪਰ ਹਮਲਾਵਰਾਂ ਦੀ ਗਿਣਤੀ ਬਹੁਤ ਵਧੇਰੇ ਸੀ। ਉਹਨਾਂ ਪਾਸ ਬੰਦੂਕਾਂ ਪਸਤੌਲ, ਟਾਮੀਗੰਨਾਂ ਅਤੇ ਗਰਨੇਡ ਸਨ। ਫੌਜੀ ਅਫਸਰ ਸੈਨਿਕ ਢੰਗ ਨਾਲ ਉਹਨਾਂ ਦੀ ਕਮਾਨ ਕਰ ਰਹੇ ਸਨ। ਹਿੰਦੂਆਂ ਸਿਖਾਂ ਦਾ ਸਭ ਤੋਂ ਵਡਾ ਮੋਰਚਾ ਗਨਪਤ ਰਾਇ ਦੀ ਹਵੇਲੀ ਵਿਚ ਸੀ। ਲਾਲਾ ਕਿਸ਼ਨ ਚੰਦ ਤੇ ਸ: ਲਾਲ ਸਿੰਘ ਬੰਦੂਕਾਂ ਲੈ ਕੇ ਉਸ ਮੋਰਚੇ ਦੀ ਰਾਖੀ ਕਰ ਰਹੇ ਸਨ। ਹਮਲਾਵਰਾਂ ਨੇ ਹਵੇਲੀ ਤੇ ਭਾਰੀ ਬੰਬ ਸੁਟਿਆ ਜਿਸ ਨਾਲ ਕੰਧ ਡਿਗ ਪਈ। ਮੋਰਚਾ ਟੁਟ ਗਿਆ। ਬਸ ਫੇਰ ਕੀ ਸੀ ਹਮਲਾਵਰਾਂ ਨੇ ਬਹੁਤ ਤਬਾਹੀ ਕੀਤੀ। ਸਾਰਾ ਸ਼ਹਿਰ ਲੁਟਿਆ ਤੇ ਸਾੜਿਆ ਗਿਆ। ਹਵੇਲੀ ਵਿਚ ਜਿਹੜੇ ਹਿੰਦੂ ਸਿਖ ਸਨ, ਉਹਨਾਂ ਵਿਚੋਂ ੬੦ ਲੜਦੇ ਮਾਰੇ ਗਏ। ਬਾਕੀਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਕਈ ਮੌਲਵੀ ਤੇ ਮੁਸਲਿਮ ਗਾਰਡ ਵਾਲੇ ਹਵੇਲੀ ਦੇ ਦਰਵਾਜ਼ੇ ਤੇ ਖਲੋ ਗਏ, ਉਹ ਤਲਾਸ਼ੀ ਲੈ ਕੇ ਸਾਰਾ ਸਾਮਾਨ ਖੋਹ ਲੈਂਦੇ ਸਨ। ੫੦ ਲੜਕੀਆਂ ਤੇ ਇਸਤ੍ਰੀਆਂ ਚੁਕੀਆਂ ਗਈਆਂ। ਇਸ ਤਰਾਂ ਜੰਡ ਬਿਲਕੁਲ ਤਬਾਹ ਹੋ ਗਿਆ। ਜੰਡ ਦੇ ਹਿੰਦੂ ।ਸਿਖਾਂ ਨੇ ਲੜਕੇ ਜੋ ਬਹਾਦਰੀ ਵਿਖਾਈ ਹੈ, ਉਹ ਇਤਿਹਾਸ ਵਿਚ ਸਦਾ ਚਮਕਦੀ ਰਹੇਗੀ।

੩. ਮਠਿਆਲ—ਇਸ ਪਿੰਡ ਵਿਚ ਵੀਹ ਪੰਜਾਂਹ ਘਰ ਹਿੰਦੂਆਂ ਅਤੇ ੧ ਹਜ਼ਾਰ ਘਰ ਮੁਸਲਮਾਨਾਂ ਦੇ ਸਨ। ੧੦ ੧੧ ਮਾਰਚ ਨੂੰ ਮੁਸਲਮਾਨਾਂ ਨੇ ਹਮਲਾ ਕੀਤਾ। ਹਿੰਦੂਆਂ ਦੇ ਸਾਰੇ ਘਰ ਸਾੜੇ ਤੇ ਲੁਟੇ ਗਏ। ੮੫ ਮਰਦ ਇਸਤ੍ਰੀਆਂ ਤੇ ਬੱਚੇ ਮਾਰੇ ਗਏ। ਮਠਿਆਲ ਦੀ ਸਾਰੀ ਹਿੰਦੂ ਵਸੋਂ ਵਿਚੋਂ ਕੇਵਲ ੧੪ ਜੀਅ ਬਚੇ ਹਨ। ਉਹ ਇਕ ਹਿੰਦੂ ਡਰਾਈਵਰ ਦੇ ਟੱਬਰ ਵਿਚੋਂ ਹਨ। ਇੰਨਾਂ ਨੂੰ

ਉਸ ਡਰਾਈਵਰ ਦੇ ਇਕ ਮੁਸਲਮਾਨ ਦੋਸਤ ਨੇ ਆਪਣੀ ਛੱਤ ਵਿਚ ਪਨਾਹ ਦੇਕੇ ਬਚਾਇਆ। ਮਠਿਆਲ ਦੇ ਬਾਕੀ ਸਾਰੇ ਆਦਮੀ ਮਾਰੇ ਗਏ।

੪. ਮੀਆਂਵਾਲਾ ਇਸ ਪਿੰਡ ਵਿਚ ੧੦੦ ਘਰ ਹਿੰਦੂ ਤੇ ੨ ਘਰ ਸਿਖਾਂ ਦੇ ਸਨ। ੧੦-੧੧ ਮਾਰਚ ਨੂੰ ਇਲਾਕੇ ਦੇ ਜ਼ੈਲਦਾਰ ਨੇ ਮੁਸਲਮਾਨਾਂ ਨੂੰ ਇਕਠਿਆਂ ਕਰਕੇ ਇਸ ਪਿੰਡ ਤੇ ਹਮਲਾ ਕੀਤਾ। ੩ ਹਿੰਦੂ ਮਾਰੇ ਗਏ, ਸਾਰੇ ਮਕਾਨ ਲੁਟੇ ਤੇ ਸਾੜੇ ਗਏ। ਪਿੰਡੀ ਘੇਬ ਇਤਲਾਹ ਹੋਣ ਪਰ ਥਾਣੇਦਾਰ, ਐਸ. ਡੀ. ਓ. ਤੇ ਕਈ ਹਿੰਦੂ ਸਿਖ ਮੁਖੀ ਮੌਕੇ ਤੇ ਪਹੁੰਚ ਗਏ, ਉਹਨਾਂ ਨੇ ਮੀਆਂ ਵਾਲੇ ਨੂੰ ਆਪਣੀਆਂ ਅੱਖਾਂ ਨਾਲ ਸੜਦੇ ਵੇਖਿਆ, ਪੁਲੀਸ ਦੀ ਗੋਲੀ ਨਾਲ ਇਕ ਹਮਲਾਵਰ ਮਾਰਿਆ ਗਿਆ।

੫. ਸੁਰਗ-੧੧ ਮਾਰਚ ਨੂੰ ਪਿੰਡ ਦੇ ਮੁਸਲਮਾਨਾਂ ਨੇ ਹਮਲਾ ਕਰਕੇ ੭੦ ਘਰ ਹਿੰਦੂਆਂ ਸਿਖਾਂ ਦੇ ਲੁਟੇ ਅਤੇ ਸਾੜੇ, ਇਕ ਮੰਦਰ ਤੇ ਗੁਰਦਵਾਰਾ ਵੀ ਤਬਾਹ ਕੀਤੇ ਗਏ।

੬. ਚੌਕੀ ੧੦-੧੧ ਮਾਰਚ ਨੂੰ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਪਿੰਡ ਨੂੰ ਲੁਟਿਆ ਤੇ ਸਾੜਿਆ ੪ ਹਿੰਦੂ ਮਾਰੇ ਗਏ। ੨ ਔਰਤਾਂ ਚੁਕੀਆਂ ਗਈਆਂ।

੭. ਠਨੌਟ- ੯ ਮਾਰਚ ਨੂੰ ਮਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਲਾਲਾ ਸਾਵਣ ਸ਼ਾਹ ਤੇ ਉਸਦੇ ਸਾਥੀਆਂ ਨੇ ਡਟਕੇ ਹਮਲਾਵਰਾਂ ਦਾ ਟਾਕਰਾ ਕੀਤਾ। ਅਤੇ ਕਈ ਹਮਲਾਵਰ ਮਾਰ ਦਿਤੇ।

ਇਸ ਪਿੰਡ ਵਿਚ ਇਕ ਸਿਖ ਲੜਕੀ ਨੇ ਕਮਾਲ ਦਰਜੇ ਦੀ ਬਹਾਦਰੀ ਕੀਤੀ। ਪਹਿਲੇ ਤੇ ਉਹ ਰਾਤ ਦੇ ਸਮੇਂ ਸੋਟੇ ਅਤੇ ਤਲਵਾਰਾਂ ਨਾਲ ਹਮਲਾਵਰਾਂ ਦਾ ਟਾਕਰਾ ਕਰਦੀ ਰਹੀ। ਉਸ ਨੇ ਕਈਆਂ ਨੂੰ ਮਾਰਿਆ ਤੇ ਕਈਆਂ ਨੂੰ ਜ਼ਖਮੀ ਕੀਤਾ। ਮੁਸਲਮਾਨ

ਔਰਤਾਂ ਪਾਸੋਂ ਲੁਟ ਦਾ ਮਾਲ ਖੋਹਿਆ। ਉਸ ਲੜਕੀ ਨੇ ਰਾਤੋ ਰਾਤ ਕਨੌਟ ਤੋਂ ਚਲ ਕੇ ੭ ਮੀਲ ਤੇ ਪਿੰਡੀ ਘੇਬ ਪੁਜ ਕੇ ਥਾਣੇ ਵਿਚ ਹਮਲੇ ਦੀ ਰਪੋਟ ਕੀਤੀ। ਜਿਸ ਪਰ ਰਾਜਾ ਕਰਮ ਦਾਦ ਖਾਂ ਥਾਣੇਦਾਰ ਨੇ ਮੌਕੇ ਤੇ ਪਹੁੰਚ ਕੇ ਕਈ ਹਿੰਦੂ ਸਿਖਾਂ ਨੂੰ ਬਚਾਇਆ।

੮. ਕਮੜਿਆਲ—ਇਹ ਪਿੰਡੀ ਘੇਬ ਤੋਂ ੫ ਮੀਲ ਤੇ ਚੰਗਾ ਕਸਬਾ ਸੀ। ੯-੧੦ ਮਾਰਚ ਨੂੰ ਇਸ ਤੇ ਮੁਸਲਮਾਨਾਂ ਨੇ ਹਮਲਾ ਕੀਤਾ। ਜ਼ੈਲਦਾਰ ਹਮਲਾਵਰਾਂ ਦਾ ਆਗੂ ਸੀ। ੭ ਸਿਖ ਇਸਤ੍ਰੀਆਂ ਤੇ ਬਚੇ ਸ਼ਹੀਦ ਹੋਏ। ੫੦-੬੦ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ।

੯. ਗੰਡਾ ਕਸ—੧੧ ਮਾਰਚ ਨੂੰ ਕਮੜਿਆਲ ਦੇ ਜ਼ੈਲਦਾਰ ਨੇ ਇਸ ਪਿੰਡ ਪਰ ਹਮਲਾ ਕਰਾਇਆ। ਪਿੰਡ ਦੇ ਮੁਸਲਮਾਨ ਹਮਲਾਵਰਾਂ ਨਾਲ ਸ਼ਾਮਲ ਸਨ। ਇਸ ਪਿੰਡ ਦਾ ਗੁਰਦਵਾਰਾ ਬਹੁਤ ਹੀ ਸ਼ਾਨਦਾਰ ਸੀ। ਖਤਰੇ ਨੂੰ ਮਹਿਸੂਸ ਕਰਕੇ ਪਿੰਡ ਦੇ ਸਿਖ ਗੁਰਦਵਾਰੇ ਵਿਚ ਇਕਠੇ ਹੋ ਗਏ। ਸਿੰਘਾਂ ਨੇ ਬੜੀ ਦਲੇਰੀ ਨਾਲ ਹਮਲਾਵਰਾਂ ਦਾ ਟਾਕਰਾ ਕੀਤਾ, ੪ ਹਮਲਾਵਰ ਮਾਰ ਦਿਤੇ। ਪਰ ਮੁਸਲਮਾਨਾਂ ਨੇ ਘੇਰਾ ਪਾਈ ਰਖਿਆ। ਸਾਰਾ ਪਿੰਡ ਲੁਟਿਆ ਤੇ ਸਾੜਿਆ ਗਿਆ। ਅਖੀਰ ਗੁਰਦਵਾਰੇ ਤੇ ਹਮਲਾ ਕਰਕੇ ਸਾਰੇ ਸਿਖਾਂ ਨੂੰ ਕਤਲ ਕਰਕੇ ਜਥੇਦਾਰ ਨੂੰ ਜੀਉਂਦਿਆਂ ਸਾੜਿਆ ਗਿਆ।

੧੦. ਹੋਰ ਪਿੰਡ—ਉਪਰੋਕਤ ਪਿੰਡਾਂ ਤੇ ਨਗਰਾਂ ਤੋਂ ਬਿਨਾਂ ਖੁੰਡਾ, ਕਸਰਾਂ, ਭਨਿਓਟ, ਦੁਮੇਲ, ਠੱਟਾ, ਬਸਾਲ, ਚਪੜੀ, ਉਛੜੀ, ਬੇਲਾ, ਚੋਰਾ, ਇੰਜਰਾ, ਮਿਠਿਆਲ ਆਦਿਕ ਨਿਕੇ ਮੋਟੇ ਪਿੰਡਾਂ ਵਿਚ ਹਿੰਦੂ ਸਿਖਾਂ ਦੀ ਤਬਾਹੀ ਕੀਤੀ ਗਈ। ਡਿਪਟੀ ਕਮਿਸ਼ਨਰ ਅਤੇ ਐਸ. ਪੀ. ਨੇ ਠਟਾ, ਬਸਾਲ, ਮਠਿਆਲ ਤੇ ਜੰਡ ਆਦਿਕ ਦੀ ਤਬਾਹੀ ਆਪਣੀਆਂ ਅਖਾਂ ਨਾਲ ਵੇਖੀ। ੧੦੦੦ ਸਰਨਾਰਥੀ

ਬਸਾਲ ਸਟੇਸ਼ਨ ਤੇ ਇਕਠੇ ਹੋ ਗਏ। ਠਟਾ, ਬਸਾਲ, ਅਤੇ ਦੁਮੇਲ ਤੋਂ ਹਿੰਦੂ ਸਿਖਾਂ ਨੂੰ ਮਿਲਟਰੀ ਕਢ ਕੇ ਲਿਆਈ। (ਟ੍ਰਿਬਯੂਨ ਲਾਹੌਰ ੧੮ ਮਾਰਚ ੧੯੪੭) ਸ਼੍ਰੋਮਣੀ ਕਮੇਟੀ ਦੀ ਰਪੋਟ ਅਨੁਸਾਰ ਇਹਨਾਂ ਪਿੰਡਾਂ ਵਿਚ ੧੧੭ ਆਦਮੀ ਕਤਲ ਕੀਤੇ ਗਏ। ੬੨੧ ਮਕਾਨ ਸਾੜੇ ਅਤੇ ੬੮੧ ਲੁਟ ਗਏ। ੨੫੭ ਹਿੰਦੂ ਸਿਖਾਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ।

# ਤਸੀਲ ਤਲਾਗੰਗ

**੧. ਤਲਾ ਗੰਗ** ਮਾਰਚ ਦੇ ਮਹੀਨੇ ਵਿਚ ਤਸੀਲ ਕੈਂਬਲਪੁਰ ਤੇ ਤਲਾ ਗੰਗ ਵਿਚ ਥੋਹੜੀ ਗੜ ਬੜ ਹੋਈ। ਇਸ ਲਈ ਹਿੰਦੂ ਸਿਖ ਬਹੁਤੇ ਪਿੰਡ ਵਿਚ ਬੈਠੇ ਰਹੇ। ੧੫ ਅਗਸਤ ਨੂੰ ਪਾਕਿਸਤਾਨ ਬਣਨ ਪਰ ਲੋਕੀ ਪਿੰਡਾਂ ਵਿਚੋਂ ਨਿਕਲਕੇ ਤਲਾ ਗੰਗ ਆਉਣੇ ਸ਼ੁਰੂ ਹੋ ਗਏ। ੧੯ ਸਤੰਬਰ ਨੂੰ ਮੁਸਲਿਮ ਗਾਰਡ ਤੇ ਕਈ ਹੋਰ ਮੁਸਲਮਾਨਾਂ ਨੇ ਮਿਲਕੇ ਤਲਾਗੰਗ ਪਰ ਹਮਲਾ ਕੀਤਾ, ਲੁਟ ਮਾਰ ਤੇ ਸਾੜ ਫੂਕ ਕੀਤੀ ਗਈ। ਸ: ਰਾਮ ਸਿੰਘ ਪਿੰਡ ਟਮਣ ਦਾ ਬਿਆਨ ਹੈ ਕਿ ਇਸ ਮੌਕੇ ਮੇਰਾ ਭਾਈ ਹਰੀ ਰਾਮ ਮਾਰਿਆ ਗਿਆ। ਤਲਾ ਗੰਗ ਵਿਚ ਕੁਲ ੩੫੦ ਹਿੰਦੂ ਸਿਖ ਮਾਰੇ ਗਏ। ਦੋ ਗੁਰਦਵਾਰੇ ਤੇ ਮੰਦਰ ਫੂਕੇ ਗਏ। ਲੱਖਾਂ ਰੁਪਿਆਂ ਦਾ ਮਾਲ ਲੁਟਿਆ ਗਿਆ। ਤਸੀਲ ਤਲਾ ਗੰਗ ਦੇ ਤਿੰਨਾਂ ਥਾਣਿਆਂ ਤਲਾਗੰਗ, ਟਮਣ ਤੇ ਲਾਵਾ ਦੇ ਪਿੰਡਾਂ ਵਿਚ ਕਾਫ਼ੀ ਤਬਾਹੀ ਹੋਈ।

੨. ਜੋਣੌ (ਟਮਣ) ਇਸ ਪਿੰਡ ਵਿਚ ੨੦੦ ਘਰ ਹਿੰਦੂ ਸਿਖਾਂ ਦੇ ਸਨ। ੯-੧੦ ਮਾਰਚ ਰਾਤ ਨੂੰ ਮਿਆਲ ਜਾਤੀ ਦੇ ਮੁਸਲਮਾਨਾਂ ਨੇ ਹਮਲਾ ਕਰਕੇ ਲੁਟ ਮਾਰ ਅਤੇ ਤਬਾਹੀ ਕੀਤੀ। ੪-੫ ਹਿੰਦੂ ਜ਼ਖਮੀ ਹੋਏ। ਗੁਰਦਵਾਰਾ ਤੇ ਮੰਦਰ ਫੂਕੇ ਗਏ। ਵੇਲੇ ਸਿਰ ਮਿਲਟਰੀ ਪਹੁੰਚ ਗਈ। ਜਿਸ ਕਰਕੇ ਬਚਾ ਹੋ ਗਿਆ ਮਿਲਟਰੀ ਦੀ ਗੋਲੀ ਨਾਲ ਇਕ ਹਮਲਾਵਰ ਮਾਰਿਆ ਗਿਆ।

**੩. ਮੁਲਤਾਨ, ਕੋਟ ਮੁਲਾ ਤੇ ਲਾਵਾ-** ਇਹਨਾਂ ਥਾਵਾਂ ਤੇ ੯-੧੦ ਮਾਰਚ ਨੂੰ ਹਮਲੇ ਹੋਏ। ਲੁਟ ਮਾਰ ਤੇ ਸਾੜ ਫੂਕ ਕੀਤੀ ਗਈ ਲਾਵੇ ਵਿਚ ਇਕ ਸਿਖ ਜ਼ਖਮੀ ਹੋਇਆ। ੪ ਘਰ ਲੁਟੇ ਗਏ। ੩-੪ ਸਤੰਬਰ ਨੂੰ ਲਾਵੇ ਤੇ ਫਿਰ ਹਮਲਾ ਹੋਇਆ। ੨੧ ਆਦਮੀ ਮਾਰੇ ਗਏ।

**੪. ਟਮਣ ਤੇ ਇਲਾਕਾ** ਟਮਣ ਵਿਚ ਸਾਢੇ ਬਾਰਾਂ ਹਜ਼ਾਰ ਮੁਸਲਮਾਨਾਂ ਦੀ ਆਬਾਦੀ ਅਤੇ ਹਿੰਦੂ ਸਿਖਾਂ ਦੀ ਗਿਣਤੀ ੧੫੦ ਸੀ। ਇਥੇ ਥਾਣਾ ਵੀ ਹੈ। ਗੁਰਦਵਾਰਾ ਚੋਹਾ ਸਿਖਾਂ ਦਾ ਪ੍ਰਸਿਧ ਅਸਥਾਨ ਹੈ। ਟਮਣ ਵਡਾ ਕਸਬਾ ਹੋਣ ਕਰਕੇ ਚੰਗੀ ਮੰਡੀ ਵੀ ਸੀ। ਇਥੋਂ ਦੇ ਹਿੰਦੂ ਸਿਖ ਵਧੇਰੇ ਵਪਾਰ ਕਰਦੇ ਸਨ। ੧੯੨੭ ਵਿਚ ਲੇਖਕ ਸ਼੍ਰੋਮਣੀ ਕਮੇਟੀ ਵਲੋਂ ਪ੍ਰਚਾਰ ਲਈ ਇਕ ਮਹੀਨਾ ਇਸ ਨਗਰ ਵਿਚ ਰਿਹਾ ਹੈ।

ਮਾਰਚ ਦੀ ਗੜ ਬੜ ਵਿਚ ਮੁਸਲਮਾਨਾਂ ਨੇ ਟਮਣ ਤੇ ਹਮਲਾ ਕਰਨ ਦਾ ਜਤਨ ਕੀਤਾ ਪਰ ਰੋਸ਼ਨ ਲਾਲ ਹੈਡ ਕਨਸਟਬਲ ਤੇ ਪੁਲੀਸ ਨੇ ਰੋਕ ਦਿਤਾ। ਪਾਕਿਸਤਾਨ ਬਣਨ ਪਹ ਇਲਾਕਾ ਟਮਣ ਦੇ ਪਿੰਡਾਂ ਵਿਚ ੪ ਸਿਤੰਬਰ ਨੂੰ ਹਮਲੇ ਸ਼ੁਰੂ ਹੋ ਗਏ। ਇਹ ਜ਼ਿਲਾ ਮੀਆਂ ਵਾਲੀ ਚੋਂ ਆਏ ਮੁਸਲਮਾਨਾਂ ਨੇ ਸ਼ੁਰੂ ਕੀਤੇ। ਢੁਰਨਾਲ, ਛਿੱਬਾ ਤੇ ਸੁੱਕਾ ਆਦਿਕ ਪਿੰਡਾ ਨੂੰ ਤਬਾਹ ਕੀਤਾ ਗਿਆ। ਹਿੰਦੂਆਂ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਢੁਰਨਾਲ ਵਿਚ ਲਾਲਾ ਸੁਦਾਗਰ ਸ਼ਾਹ ਮੈਂਬਰ ਪੰਚਾਇਤ ਪਾਸੋਂ ਮਾਸਟਰ ਅਲੀਯਾਰ ਖਾਨ ਨੇ ੩੫੦੦੦) ਰੁਪਏ ਲੈ ਕੇ ਆਪਣੇ ਘਰ ਵਿਚ ਪਨਾਹ ਦਿਤੀ। ਅਖੀਰ ਵਿਸ਼ਵਾਸ ਘਾਤ ਕਰਕੇ ਉਸਨੂੰ ਮਰਵਾ ਦਿਤਾ ਤੇ ਉਸਦਾ ਮਾਲ ਇਸਬਾਬ ਦਬ ਲਿਆ। ਢੁਰਨਾਲ ਵਿਚ ੧੪ ਹਿੰਦੂ ਸਿਖ ਮਾਰੇ ਗਏ। ਛਿਬੇ ਵਿਚ ੧੯ ਕਤਲ ਹੋਏ। ਸੁਕੇ ਪਿੰਡ ਵਿਚ ਸ: ਮੇਹਰ ਸਿੰਘ ਆਦਿਕ ਸ਼ਹੀਦ ਹੋਏ। ੬ ਸਿਤੰਬਰ ਨੂੰ ਮੁਸਲਮਾਨਾਂ ਨੇ

ਟਮਣ ਤੇ ਹਮਲਾ ਕੀਤਾ। ਰਾਮ ਲਾਲ ਪਟਵਾਰੀ, ਸਾਲਗਰਾਮ ਤੇ ਇਕ ਹੋਰ ਆਦਮੀ ਮਾਰੇ ਗਏ। ਕਈਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ।

੫. ਪਚਨੰਦ--੩ ਸਿਤੰਬਰ ਨੂੰ ਇਸ ਪਿੰਡ ਤੇ ਮੁਸਲਮਾਨਾਂ ਨੇ ਹਮਲਾ ਕੀਤਾ। ਸ: ਪ੍ਰੇਮ ਸਿੰਘ, ਸੋਨਾ ਸਿੰਘ, ਸੁੰਦਰ ਸਿੰਘ ਮਾਈ ਜਵਾਲੀ ਤੇ ਲੱਖੀ ਕੁਲ ੧੧ ਆਦਮੀ ਮਾਰੇ ਗਏ। ਸਾਰੇ ਘਰ ਲੁਟੇ ਅਤੇ ਤਬਾਹ ਕੀਤੇ ਗਏ। ਕੁਝ ਆਦਮੀ ਜੋਰੀ ਮੁਸਲਮਾਨ ਕੀਤੇ ਗਏ। ਉਹਨਾਂ ਚੋਂ ਕੁਝ ਜੂਨ ੧੯੪੮ ਵਿਚ ਮੀਆਂ ਵਾਲੀ ਦੇ ਰਸਤੇ ਭਜ ਕੇ ਅੰਮ੍ਰਿਤਸਰ ਪੁਜੇ ਹਨ।

ਜਿਲਾਂ ਅਟਕ ਵਿਚ ੮ ਵਡੇ ਨਗਰ ਤੇ ੬੨੮ ਪਿੰਡ ਸਨ। ਮਾਰਚ ੧੯੪੭ ਤੋਂ ਲੈ ਕੇ ਪਾਕਿਸਤਾਨ ਬਣਨ ਪਰ ਸਾਰੇ ਨਗਰਾਂ ਤੇ ਪਿੰਡਾਂ ਵਿਚੋਂ ਹਿੰਦੂ ਸਿਖ ਵਸੋਂ ਨੂੰ ਲੁਟ ਮਾਰ ਕੇ ਉਜਾੜ ਦਿਤਾ ਗਿਆ। ਗੁਲਾਮ ਮੁਹੀਉਦੀਨ ਐਮ. ਐਲ. ਏ. ਪੀਰ ਮਖੱਡ, ਸੂਬੇਦਾਰ ਦੋਸਤ ਮੁਹੰਮਦ ਖਾਨ ਠੱਟਾ ਤੇ ਉਸਦੇ ਪੁਤਰ ਗੁਲਾਮ ਮੁਹੰਮਦ, ਔਲੀਆ ਖਾਂ ਜੈਲਦਾਰ ਪਿੰਡੀ ਘੇਬ, ਗੁਲਾਮ ਹੈਦਰ ਆਨਰੇਰੀ ਮਜਿਸਟਰੇਟ ਤਲਾਗੰਗ, ਮੁਹੰਮਦ ਨਵਾਜ਼ ਖਾਂ ਕੋਟ ਫਤੇਹ ਖਾਂ, ਮਲਕ ਖਾਕੀ ਜਾਨ ਖੁੰਡੇ ਵਾਲਾ, ਮੁਮਤਾਜ ਅਲੀ ਖਾਂ ਐਡਵੋਕੇਟ ਐਮ. ਐਲ. ਏ. ਪਿੰਡ ਵਾਹ, ਮੁਹੰਮਦ ਅਕਬਰ ਖਾਨ ਖੱਟੜ ਐਮ. ਐਲ. ਏ. ਢੋਕ ਸ਼ਰਫਾ ਆਦਿਕ ਲੀਗੀ ਮੁਖੀਆਂ ਨੇ ਜਿਲਾ ਅਟਕ ਵਿਚੋਂ ਘਟ ਗਿਣਤੀ ਹਿੰਦੂ ਸਿਖਾਂ ਨੂੰ ਤਬਾਹ ਕਰਨ ਲਈ ਵਧ ਚੜ ਕੇ ਹਿਸਾ ਲਿਆ।

ਮਲਕ ਮੁਹੰਮਦ ਅਮੀਨ ਖਾਂ ਰਈਸ ਸ਼ਮਸਾਬਾਦ ਇਲਾਕਾ ਛੱਛ ਨੇ ਆਪਣੇ ਪਿੰਡ ਤੇ ਨਾਲ ਲਗਦੇ ਪਿੰਡਾਂ ਦੇ ਹਿੰਦੂਆਂ ਸਿਖਾਂ ਨੂੰ ਬਚਾਇਆ। ਉਸ ਨੇ ਪਾਕਿਸਤਾਨ ਬਣਨ ਪਰ ਉਹਨਾਂ ਨੂੰ ਹਿੰਦੁਸਤਾਨ ਭੇਜ ਦਿਤਾ।

ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿਚ ਕੰਮ ਕਰਨ ਵਾਲੇ ਸ੍ਰ: ਦੀਵਾਨ ਸਿੰਘ ਨੇ ਦਸਿਆ ਹੈ ਕਿ ਮਾਰਚ ਦੀ ਗੜਬੜ ਦੇ ਆਰੰਭ ਵਿਚ ਡੀ. ਸੀ. ਤਲਾਗੰਗ ਗਿਆ। ਉਸਦੀ ਥਾਂ ਕਾਜ਼ੀ ਮੁਹੰਮਦ ਰਹਿਮਤੁਲਾ ਏ, ਡੀ. ਐਮ. ਇਨਚਾਰਜ ਲਗਾ। ਇਲਾਕੇ ਦੇ ਪਿੰਡਾਂ ਵਿਚੋਂ ਜਿਤਨੀਆਂ ਰਪੋਟਾਂ ਆਈਆਂ, ਉਸ ਨੇ ਉਹਨਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ। ਇਸੇ ਤਰਾਂ ਸਾਰਾ ਮੁਸਲਮਾਨੀ ਸਟਾਫ਼ ਕਰਦਾ ਸੀ।

ਸ਼ਰੋਮਣੀ ਕਮੇਟੀ ਦੀ ਰਪੋਟ ਅਨੁਸਾਰ ਕੇਵਲ ਮਾਰਚ ਦੀ ਗੜ ਬੜ ਵਿਚ ਜ਼ਿਲਾ ਅਟਕ ਵਿਚ ੬੧੦ ਹਿੰਦੂ ਸਿਖ ਕਤਲ ਹੋਏ। ੧੪੪੪ ਮਕਾਨ ਸਾੜੇ ਅਤੇ ੧੫੬੦ ਲੁਟੇ ਗਏ। ੧੪੭੧ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ। ੩੫ ਲੜਕੀਆਂ ਚੁਕੀਆਂ ਗਈਆਂ। ਜੋ ਪਿਛੋਂ ਮਿਲਟਰੀ ਨੇ ਲਿਆਂਦੀਆਂ। ਪਿੰਡ ਬਾਊਨੀ ਦਾ ਡਾਕਖਾਨਾ ਸਾੜਿਆ ਗਿਆ।

ਮਾਰਚ ਦੇ ਬਾਹਦ ਅਮਨ ਹੋ ਗਿਆ। ਮਿ: ਟੇਲਰ ਨੇ ਸਤ ਅਠ ਸੋ ਹਮਲਾਵਰਾਂ ਨੂੰ ਗ੍ਰਿਫ਼ਤਾਰ ਕੀਤਾ। ਪਰ ਪਿਛੋਂ ਉਹਨਾਂ ਨੂੰ ਰਿਹਾ ਕਰ ਦਿਤਾ ਗਿਆ। ੩੦ ਅਗਸਤ ਨੂੰ ਕੈਂਬਲਪੁਰ ਸ਼ਹਿਰ ਵਿਚ ਛੁਰੇਬਾਜ਼ੀ ਹੋਈ। ਕਰਫ਼ੀਊ ਲਾਇਆ ਗਿਆ ਪਰ ਲੁਟ ਮਾਰ ਜਾਰੀ ਰਹੀ।

੧੫ ਸਿਤੰਬਰ ਨੂੰ ਪੰਜ ਹਜ਼ਾਰ ਕਬਾਇਲੀ ਪਠਾਣਾਂ ਨੇ ਦਰਿਆ ਅਟਕ ਪਾਰ ਕਰਕੇ ਕੈਂਬਲ ਪੁਰ ਵਿਚ ਲੁਟ ਮਾਰ ਕਰਨੀ ਚਾਹੀ। ਪਰ ਡੀ ਸੀ. ਤੇ ਲੀਗੀ ਲੀਡਰਾਂ ਦੇ ਸਮਝਾਉਣ ਪਰ ਵਾਪਸ ਚਲੇ ਗਏ। (ਵੀਰ ਭਾਰਤ ੧੭ ਸਿਤੰਬਰ)

ਪਾਕਿਸਤਾਨ ਬਣਨ ਪਰ ਜਿਲਾ ਅਟਕ ਵਿਚੋਂ ਹਿੰਦੂ ਸਿਖਾਂ ਦਾ ਕਤਈ ਖਾਤਮਾ ਹੋ ਗਿਆ। ਅਨੁਮਾਨ ਹੈ ਕਿ ਦੋ ਹਜ਼ਾਰ ਹਿੰਦੂ ਸਿਖ ਇਸ ਜ਼ਿਲੇ ਵਿਚ ਮਾਰੇ ਗਏ ਹਨ।

## ੧੦.

# ਜ਼ਿਲਾ ਜੇਹਲਮ

## ਇਲਾਕਾ ਧੰਨੀ ਦੀ ਕਹਾਣੀ

ਜ਼ਿਲਾ ਜੇਹਲਮ ਵਿਚ ੧੯੪੧ ਦੀ ਮਰਦੁਮ ਸ਼ੁਮਾਰੀ ਅਨੁਸਾਰ ੫੬੩੦੩੩ ਮੁਸਲਮਾਨ, ੪੧੦੪੭ ਹਿੰਦੂ, ੨੪੬੮੦ ਸਿਖ ਸਨ। ਸ਼ਰੋਮਣੀ ਕਮੇਟੀ ਦੀ ਇਕ ਮੈਂਬਰੀ ਇਸ ਜ਼ਿਲੇ ਦੇ ਸਿਖਾਂ ਦੇ ਹਿਸੇ ਆਉਂਦੀ ਸੀ। ਇਸ ਜ਼ਿਲੇ ਵਿਚ ਜੇਹਲਮ, ਚਕਵਾਲ, ਪਿੰਡ ਦਾਦਨ ਖਾਂ ਅਤੇ ਢੁਡਿਆਲ ਆਦਿਕ ੪ ਵਡੇ ਨਗਰ ਅਤੇ ੯੭੬ ਪਿੰਡ ਸਨ। ਹਿੰਦੂ ਸਿਖ ਸ਼ਾਹੂਕਾਰਾ, ਵਪਾਰ, ਨੌਕਰੀ ਆਦਿਕ ਕਰਦੇ ਸਨ। ਮੁਸਲਮਾਨ ਖੇਤੀਬਾੜੀ ਅਤੇ ਫੌਜੀ ਨੌਕਰੀ। ਇਸ ਜ਼ਿਲੇ ਦੀਆਂ ਤਿੰਨ ਤਸੀਲਾਂ ਹਨ—ਜੇਹਲਮ, ਚਕਵਾਲ ਤੇ ਪਿੰਡ ਦਾਦਨ ਖਾਂ। ਜੇਹਲਮ ਸ਼ਹਿਰ ਦਰਿਆ ਜੇਹਲਮ ਦੇ ਕੰਢੇ ਆਬਾਦ ਹੈ। ਇਸਦੀ ਆਬਾਦੀ ੩੫ ਹਜ਼ਾਰ ਸੀ। ਜਿਸ ਵਿਚ ੧੦ ਹਜ਼ਾਰ ਹਿੰਦੂ, ੪ ਹਜ਼ਾਰ ਸਿਖ ਅਤੇ ਬਾਕੀ ਮੁਸਲਮਾਨ ਸਨ।

ਪੱਛਮੀ ਪੰਜਾਬ ਵਿਚ ਜੇਹਲਮ ਸਭ ਤੋਂ ਵਡੀ ਲਕੜੀ ਦੀ ਮੰਡੀ ਹੈ। ਕਸ਼ਮੀਰ ਵਿਚੋਂ ਦਿਆਰ, ਚੀਲ ਕੈਲ ਆਦਿਕ ਲਖਾਂ ਰੁਪਏ ਦੀ ਲਕੜੀ ਦਰਿਆ ਰਾਹੀਂ ਇਥੇ ਆਉਂਦੀ ਹੈ। ਲਕੜੀ ਦਾ ਸਾਰਾ ਵਪਾਰ ਹਿੰਦੂ ਸਿਖਾਂ ਦੇ ਹਥ ਵਿਚ ਸੀ। ਜੇਹਲਮ ਸ਼ਹਿਰ ਵਿਚ ਗੁਰਦਵਾਰਾ ਭਾਈ ਕਰਮ ਸਿੰਘ ਪ੍ਰਸਿਧ ਅਸਥਾਨ ਹੈ। ਇਥੇ ਸੈਂਕੜੇ ਆਦਮੀ ਰੋਜ਼ ਆਕੇ ਠਹਿਰਦੇ ਸਨ। ਸ਼ਰੋਮਣੀ ਕਮੇਟੀ ਨੇ ਇਸ ਗੁਰਦਵਾਰੇ ਸਬੰਧੀ ਜੋ ਕਲੇਮ ਦਿਤਾ ਹੈ, ਉਸ ਵਿਚ ੯੦੦੦੦) ਦੀ ਇਮਾਰਤ, ੯੨੬੦) ਦਾ ਸਾਮਾਨ ਅਤੇ ੬੦੦)

ਨਕਦ ਬੈਂਕ ਵਿਚ ਦਰਸਾਏ ਹਨ। ਇਸ ਤੋਂ ਬਿਨਾਂ ਸ਼ਹਿਰ ਵਿਚ ਦਸ ਹੋਰ ਗੁਰਦਵਾਰੇ, ਸਨਾਤਨ ਧਰਮ ਤੇ ਸਮਾਜ ਮੰਦਰ ਸਨ। ਖਾਲਸਾ ਹਾਈ ਸਕੂਲ, ਕੰਨਿਆਂ ਪਾਠਸ਼ਾਲਾ; ਆਰੀਆ ਹਾਈ ਸਕੂਲ ਗੁਰੂ ਕੁਲ ਅਤੇ ਕੰਨਿਆਂ ਪਾਠਸ਼ਾਲਾ ਆਦਿਕ ਆਸ਼ਰਮ ਸਨ।

ਜਿਲਾ ਜੇਹਲਮ ਵਿਚ ਕਿਲਾ ਰੁਹਤਾਸ, ਸ਼ੇਰ ਸ਼ਾਹ ਸੂਰੀ ਯਾਦਗਾਰ ਹੈ। ਇਸ ਕਿਲੇ ਦੀ ਕੰਧ ਦੇ ਨਾਲ ਸ੍ਰੀ ਗੁਰੂ ਨਾਨਕ ਦੇਵ ਦਾ ਇਤਿਹਾਸਕ ਗੁਰਦਵਾਰਾ ਚੋਹਾ ਸਾਹਿਬ ਹੈ। ਇਸ ਗੁਰਦਵਾਰੇ ਦੀ ਇਮਾਰਤ ਪਹਿਲ ਸਿਖ ਰਾਜ ਸਮੇਂ ਬਣੀ ਸੀ। ਉਦਾਸੀ ਸਾਧੂ ਸੇਵਾ ਕਰਦੇ ਸਨ। ਅਕਾਲੀ ਲਹਿਰ ਸਮੇਂ ਪੰਥਕ ਪ੍ਰਬਧ ਵਿਚ ਆਉਣ ਪਰ ਇਸ ਗੁਰਦਵਾਰੇ ਨੇ ਬੜੀ ਤਰੱਕੀ ਕੀਤੀ। ਇਥੇ ਹਰ ਸਾਲ ਵਸਾਖੀ ਦਾ ਜੋੜ ਮੇਲਾ ਹੁੰਦਾ ਸੀ। ਸ਼੍ਰੋਮਣੀ ਕਮੇਟੀ ਦੇ ਕਲੇਮ ਅਨੁਸਾਰ ਇਸ ਗੁਰਦਵਾਰੇ ਦੀ ੩੧੭੦੮੦) ਦੀ ਇਮਾਰਤ ਤੇ ਮਕਾਨ, ੫੬੪੬੮) ਦੀ ਜ਼ਮੀਨ ਅਤੇ ੩੩੦੮੦) ਦ ਸਾਮਾਨ ਸੀ। ਇਹ ਕੁਲ ਰਕਮ ਚਾਰ ਲੱਖ ਛੇ ਹਜ਼ਾਰ ਪੰਜ ਸੌ ਚਾਲੀ ਬਣਦੀ ਹੈ।

ਭਾਈ ਮਤੀ ਦਾਸ ਸ਼ਹੀਦ ਕਰਿਆਲਾ ਜਿਲਾ ਜੇਹਲਮ ਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸਾਹਿਬ ਕੌਰ ਜੀ ਰੁਹਤਾਸ ਦੇ ਸਨ। ਇਥੇ ਹੀ ਬਾਰਾਂ ਮਿਸਲਾਂ ਦੇ ਸਮੇਂ ਸਨ ੧੭੬੪ ਵਿਚ ਸ: ਚੜਤ ਸਿੰਘ ਸ਼ੁੱਕਰ ਚਕੀਏ ਨੇ ਅਹਿਮਦ ਸ਼ਾਹ ਅਬਦਾਲੀ ਦੇ ਸੂਬੇ ਸਰ ਫ਼ਰਾਜ਼ ਖਾਂ ਦੀ ੧੨ ਹਜ਼ਾਰ ਪਠਾਣੀ ਫੌਜ ਨੂੰ ਹਾਰ ਦੇ ਕੇ ਸੂਬੇ ਨੂੰ ਗਰਿਫਤਾਰ ਕੀਤਾ ਸੀ। ਇਸ ਤੋਂ ਬਾਹਦ ਭੇਰਾ, ਮਿਆਣੀ, ਖੀਉੜੇ ਤੇ ਧੰਨੀ ਦੇ ਇਲਾਕੇ ਉਤੇ ਮਿਸਲਾਂ ਦਾ ਕਬਜ਼ਾ ਹੋ ਗਿਆ*।

ਇਸ ਜਿਲੇ ਵਿਚ ਗੋਰਖ ਨਾਥ ਦਾ ਟਿੱਲਾ ਤੇ ਕਟਾਸ ਰਾਜ

---

*ਦੇਖੋ ਇਸ ਕਲਮ ਦੀ ਲਿਖਤ ਇਤਿਹਾਸਕ ਲੈਕਚਰ ਪੰਨਾ ੧੯੬।

ਪ੍ਰਸਿਧ ਹਿੰਦੂ ਅਸਥਾਨ ਹਨ। ਕਟਾਸ ਰਾਜ ਤੀਰਥ ਤੇ ਵਸਾਖੀ ਦਾ ਮੇਲਾ ਹੁੰਦਾ ਸੀ। ਇਥੇ ਸ੍ਰੀ ਗੁਰੂ ਨਾਨਕਦੇਵ ਜੀ ਦਾ ਇਤਿਹਾਸਕ ਗੁਰਦਵਾਰਾ ਵੀ ਹੈ।

ਖੀਊੜਾ-ਲੂਣ ਦੀ ਖਾਣ ਤੇ ਅਪਰ ਜੇਹਲਮ ਨਹਿਰ ਦਾ ਹੈਡ ਮੰਗਲਾ ਇਸੇ ਜ਼ਿਲੇ ਵਿਚ ਹਨ। ਧੰਨੀ ਦੇ ਇਲਾਕੇ (ਤਸੀਲ ਚਕਵਾਲ) ਦੇ ਬਲਦ ਸਾਰੇ ਪੰਜਾਬ ਵਿਚ ਬੜੇ ਮਸ਼ਹੂਰ ਹਨ।

ਜਿਲਾ ਜੇਹਲਮ ਵਿਚ ਭਾਵੇਂ ਸਿਖਾਂ ਦੀ ਗਿਣਤੀ ਥੋਹੜੀ ਸੀ ਪਰ ਸਾਰੇ ਨਗਰਾਂ ਅਤੇ ਪਿੰਡਾਂ ਵਿਚ ਗੁਰਦਵਾਰੇ ਸਨ। ਜੇਹਲਮ ਢੁਡਿਆਲ, ਚਕਵਾਲ ਅਤੇ ਨੀਲੇ ਵਿਚ ਖਾਲਸਾ ਹਾਈ ਸਕੂਲ ਸੰਘੋਈ ਤੇ ਨਾਰੰਗ ਵਿਚ ਮਿਡਲ ਸਕੂਲ ਸਨ। ਜੇਹਲਮ, ਚਕਵਾਲ, ਭਉਣ, ਨਾਰੰਗ ਅਤੇ ਢੁਡਿਆਲ ਵਿਚ ਮਿਡਲ ਤਕ ਕੰਨਿਆਂ ਪਾਠਸ਼ਾਲਾ ਵੀ ਸਨ।

ਤਸੀਲ ਚਕਵਾਲ ਅਤੇ ਢੁਡਿਆਲ ਦੇ ਸਿਖ ਹਿੰਦੂ ਕੋਇਟੇ ਅਤੇ ਈਰਾਨ ਵਿਚ ਬੜਾ ਵਪਾਰ ਕਰਦੇ ਸਨ। ਰਾਇ ਸਾਹਿਬ ਜਵਾਲਾ ਸਿੰਘ ਮਹਾਂ ਸਿੰਘ ਪਿੰਡ ਮੁੰਡੇ, ਸ੍ਰ: ਮੋਤਾ ਸਿੰਘ ਨੀਲਾ, ਸ: ਸਾਹਿਬ ਸਿੰਘ ਢੁਡਿਆਲ ਬੜੀ ਵਡੀ ਤਿਜਾਰਤ ਕਰਨ ਵਾਲੇ ਸਨ। ਜ਼ਿਲਾ ਜੇਹਲਮ ਦੇ ਮੁਸਲਮਾਨ ਵਧੇਰੇ ਫੌਜੀ ਹੋਣ ਕਰਕੇ ਅੰਗਰੇਜ਼ ਪੂਜ ਸਨ।

ਹਿੰਦੁਸਤਾਨ ਦੀ ਵਰਤਮਾਨ ਜੰਗ ਆਜ਼ਾਦੀ ਵਿਚ ਜਿਲਾ ਜੇਹਲਮ ਨੇ ਦੋ ਪ੍ਰਸਿਧ ਦੇਸ਼ ਭਗਤ ਤੇ ਸ਼ਹੀਦ ਪੈਦਾ ਕੀਤੇ-(੧) ਭਾਈ ਵਜ਼ੀਰ ਚੰਦ ਕਰਿਆਲਾ (ਭਾਈ ਮਤੀ ਦਾਸ ਜੀ ਦੇ ਵੰਸ਼ ਵਿਚੋਂ) [੨] ਡਾਕਟਰ ਮਥਰਾ ਸਿੰਘ ਢੁਡਿਆਲ। ਭਾਈ ਵਜ਼ੀਰ ਚੰਦ ਨੂੰ ੧੯੧੪-੧੫ ਦੇ ਸਾਜ਼ਸ ਕੇਸ ਦੇ ਸਬੰਧ ਵਿਚ ਲਾਹੌਰ, ਫਾਂਸੀ ਦਿਤੀ ਗਈ। ਕਹਿੰਦੇ ਹਨ ਕਿ ਜਿਸ ਵਕਤ ਭਾਈ ਸਾਹਿਬ ਨੂੰ ਫਾਂਸੀ ਮਿਲੀ, ਉਸੇ ਵਕਤ ਉਹਨਾਂ ਦੀ ਧਰਮ ਪਤਨੀ ਨੇ ਪ੍ਰਾਣ ਤਿਆਗ ਦਿਤੇ। ਡਾਕਟਰ ਮਥਰਾ ਸਿੰਘ ਨੂੰ ਵੀ ਮੌਤ ਦੀ ਸਜ਼ਾ ਹੋਈ।

# ਤਸੀਲ ਜੇਹਲਮ

੧. ਜੇਹਲਮ ਸ਼ਹਿਰ-ਮਾਰਚ ੧੯੪੭ ਦੀ ਗੜ ਬੜ ਵਿਚ ਮੁਸਲਮਾਨਾਂ ਨੇ ਇਕਦੋ ਵੇਰ ਜੇਹਲਮ ਤੇ ਹਮਲਾ ਕਰਨ ਦੀ ਕੋਸ਼ਸ਼ ਕੀਤੀ। ਪਰ ਉਹ ਸਫਲ ਨਾਂਹ ਹੋਈ। ਇਕ ਤੇ ਡਿਪਟੀ ਕਮਿਸ਼ਨਰ ਸ: ਬਲਵੰਤ ਸਿੰਘ ਨਲੂਆ ਸਨ। ਦੂਸਰੇ ਜੇਹਲਮ ਛਾਵਣੀ ਹੋਣ ਕਰਕੇ ਫਸਾਦੀਆਂ ਨੂੰ ਡਰ ਸੀ ਕਿ ਕਿਤੇ ਫੌਜ ਨਾਂਹ ਆ ਜਾਵੇ। ਇਸ ਲਈ ਉਹਨਾਂ ਨੇ ਇਲਾਕਾ ਧੰਨੀ ਤਸੀਲ ਚਕਵਾਲ ਦੇ ਪਿੰਡਾਂ ਨੂੰ ਤਬਾਹ ਕੀਤਾ। ਜੇਹਲਮ ਸ਼ਹਿਰ ਵਿਚ ਅਮਨ ਕਮੇਟੀ ਬਣਾਈ ਗਈ। ਜਿਸ ਵਿਚ ਸਿਖਾਂ ਵਲੋਂ ਭਾਈ ਸਰਦਾਰ ਸਿੰਘ, ਭਾਈ ਹਰਨਾਮ ਸਿੰਘ, ਸ: ਕ੍ਰਿਪਾਲ ਸਿੰਘ, ਹਿੰਦੂਆਂ ਵਲੋਂ ਮਹਿਤਾ ਅਵਤਾਰ ਨਰਾਇਣ ਐਮ. ਐਲ. ਏ., ਲਾਲਾ ਕਿਸ਼ਨ ਲਾਲ ਕੁੰਦਨ ਲਾਲ, ਰਾਮੇ ਸ਼ਾਹ ਤੇ ਗੋਕਲ ਚੰਦ ਆਦਿਕ ਮੁਖੀ ਸ਼ਾਮਲ ਸਨ। ਮੁਸਲਮਾਨਾਂ ਵਲੋਂ ਡਾਕਟਰ ਨਜ਼ਰ ਮੁਹੰਮਦ, ਯਾਰ ਮੁਹੰਮਦ, ਮਿਰਜ਼ਾ ਪ੍ਰਧਾਨ ਮੁਸਲਿਮ ਲੀਗ ਅਤੇ ਮਹਿਰ ਅਬਦੁਲ ਰਹੀਮ (ਅਹਿਰਾਰੀ) ਮੈਂਬਰ ਸਨ। ਮਹਿਰ ਅਬਦੁਲ ਰਹੀਮ ਦੀ ਰਾਇ ਸੀ ਕਿ ਲੀਗੀ ਦਿਲੋਂ ਅਮਨ ਨਹੀਂ ਚਾਹੁੰਦੇ। ਮਾਰਚ ਵਿਚ ਸ਼ਹਿਰ ਜੇਹਲਮ ਵਿਚ ਕੋਈ ਗੜ ਬੜ ਨਹੀਂ ਹੋਈ। ਲੋਕਾਂ ਵਿਚ ਘਬਰਾਹਟ ਜ਼ਰੂਰ ਸੀ।

੨. ਕਾਲਾ ਕੈਂਪ-੧੬ ਮਾਰਚ ਨੂੰ ਪੰਜਾਬ ਸਰਕਾਰ ਨੇ ਜੇਹਲਮ ਤੋਂ ਦਸ ਮੀਲ ਦੀ ਵਿਥ ਤੇ ਚੱਕ ਜਮਾਲ ਦੇ ਪਾਸ ਫੌਜੀ ਬਾਰਕਾਂ ਵਿਚ ਸ਼ਰਨਾਰਥੀ ਕੈਂਪ ਜਾਰੀ ਕੀਤਾ। ਜਿਸ ਵਿਚ ਜ਼ਿਲਾ ਰਾਵਲਪਿੰਡੀ ਅਤੇ ਕੈਂਬਲ ਪੁਰ ਦੇ ੪੦੦ ਪੀੜਤ ਲਿਆਂਦੇ ਗਏ। ਜਿਹਨਾਂ ਦੀ ਗਿਣਤੀ ੪੫੦੦ ਤਕ ਹੋ ਗਈ। ਕਾਲਾ ਪਿੰਡ ਨੇੜੇ ਹੋਣ ਕਰਕੇ ਇਸਨੂੰ ਕਾਲਾ ਕੈਂਪ ਵੀ ਕਹਿੰਦੇ ਸਨ। ਪੀੜਤਾਂ ਦੀ ਸੇਵਾ ਲਈ ਜੇਹਲਮ ਦੇ ਹਿੰਦੂ ਸਿਖਾਂ ਨੇ ਇਕ ਸਹਾਇਕ ਕਮੇਟੀ ਬਣਾਈ। ਜਿਸਦੇ ਪ੍ਰਧਾਨ ਰਾਇ ਸਾਹਿਬ ਕੁੰਦਨ ਲਾਲ ਸਨ। ਜੇਹਲਮ

ਸ਼ਹਿਰ ਦੇ ਹਿੰਦੂ ਸਿਖਾਂ ਨੇ ਕੈਂਪ ਖਾਲੀ ਹੋਣ (੧੦-੧੩ ਜੂਨ) ਤਕ ਪੀੜਤਾਂ ਦੀ ਬਹੁਤ ਸ਼ਾਨਦਾਰ ਸੇਵਾ ਕੀਤੀ। ਕੈਂਪ ਲਈ ਆਟਾ ਦਾਲ ਘਿਉ ਆਦਿਕ ਸਰਕਾਰ ਦਿੰਦੀ ਸੀ। ਕਪੜੇ, ਲੀੜੇ, ਦੁਧ, ਖੰਡ, ਚਾਹ, ਸਾਬਣ, ਤੇਲ ਦਵਾਈਆਂ, ਬਚਿਆਂ ਲਈ ਖਿਡਾਉਣੇ ਆਦਿਕ ਲੋਕੀ ਭੇਜਦੇ ਸਨ। ਲੰਗਰ ਦਾ ਵਾਧੂ ਖਰਚ ਭੀ ਸਹਾਇਕ ਕਮੇਟੀ ਕਰਦੀ ਸੀ।

ਮੈਂ ੨੭ ਮਾਰਚ ਨੂੰ ਸ਼ਰੋਮਣੀ ਕਮੇਟੀ ਵਲੋਂ ਕਾਲਾ ਕੈਂਪ ਦੇ ਪੀੜਤਾਂ ਦੀ ਦੇਖ ਭਾਲ ਅਤੇ ਡਿਪਟੀ ਕਮਿਸ਼ਨਰ ਨਾਲ ਜਰੂਰੀ ਗਲ ਬਾਤ ਕਰਨ ਲਈ ਜੇਹਲਮ ਪੁਜਾ। ਰਾਇ ਸਾਹਿਬ ਕੁੰਦਨ ਲਾਲ ਤੇ ਭਾਈ ਸਰਦਾਰ ਸਿੰਘ ਪ੍ਰਧਾਨ ਗੁ: ਕਮੇਟੀ ਨਾਲ ਕਾਰ ਵਿਚ ਬੈਠ ਕੇ ਕੈਂਪ ਵਿਚ ਗਿਆ। ਉਸ ਵਕਤ ਕੈਂਪ ਵਿਚ ੪੦੦੦ ਪੀੜਤ ਸਨ। ਇਹ ੧੪ ਬਾਰਕਾਂ ਵਿਚ ਰਹਿੰਦੇ ਸਨ। ਪੀੜਤਾਂ ਵਿਚ ਬਹੁਤੇ ਸਾਡੇ ਆਪਣੇ ਇਲਾਕੇ (ਤਸੀਲ ਕਹੂਟਾ) ਦੇ ਆਦਮੀ ਸਨ। ਮੇਰੀ ਮਾਤਾ ਜੀ ਵੀ ਕੈਂਪ ਵਿਚ ਸਨ। ਉਥੇ ਮੈਂ ਆਪਣੇ ਪਿੰਡ ਤੇ ਇਲਾਕੇ ਦੇ ਬਹੁਤ ਸਾਰੇ ਸੱਜਣਾਂ ਮਿਤਰਾਂ ਤੇ ਸਬੰਧੀਆਂ ਨੂੰ ਮਿਲਿਆ। ਉਹਨਾਂ ਦਾ ਰੰਗ ਢੰਗ ਵਿਗੜਿਆ ਹੋਇਆ ਸੀ, ਪਛਾਣੇ ਨਹੀਂ ਜਾਂਦੇ ਸਨ।

ਕੈਂਪ ਵਿਚ ਲੰਗਰ ਦੇ ਮੁਖੀ ਭਾਈ ਹਰਨਾਮ ਸਿੰਘ ਲਕੜੀ ਵਾਲੇ ਸਨ। ਉਹਨਾਂ ਨੇ ਪੀੜਤ ਭਰਾਵਾਂ ਤੇ ਭੈਣਾਂ ਦੀ ਜੋ ਅਤੁਟ ਤੇ ਨਿਸ਼ਕਾਮ ਸੇਵਾ ਕੀਤੀ ਹੈ, ਉਸਦੀ ਪ੍ਰਸੰਸਾ ਕਰਨੀ ਕਠਨ ਹੈ। ਕਈ ਅਫਸਰਾਂ ਨੇ ਵੀ ਪੀੜਤਾਂ ਦੀ ਸੇਵਾ ਅਤੇ ਸੰਭਾਲ ਦਾ ਚੰਗਾ ਕੰਮ ਕੀਤਾ। ਕਾਂਗਰਸ, ਸਿੰਘ ਸਭਾ, ਸਨਾਤਨ ਧਰਮ, ਤੇ ਸਮਾਜ ਦੇ ਸੇਵਾਦਾਰਾਂ, ਮੈਡੀਕਲ ਕਾਲਜ ਲਾਹੌਰ ਦੇ ਵਿਦਿਆਰਥੀਆਂ ਤੇ ਪੰਜਾਬ ਰੀਲੀਫ ਕਮੇਟੀ ਦੇ ਸੇਵਕਾਂ ਨੇ ਬੀਮਾਰਾਂ ਦੀ ਸੇਵਾ ਲਈ ਸੁੰਦਰ ਕੰਮ ਕੀਤਾ ਹੈ। ਉਸ ਵਕਤ ਕੈਂਪ ਵਿਚ ਲੋਕਾਂ ਦੇ ਜਾਨ ਮਾਲ ਦੇ ਨੁਕਸਾਨ ਦੀਆਂ ਰਪੋਟਾਂ ਲਿਖੀਆਂ ਜਾ ਰਹੀਆਂ ਸਨ।

## ਡੀ. ਸੀ. ਨਾਲ ਮੁਲਾਕਾਤ

ਮੈਂ ਤੇ ਭਾਈ ਸਰਦਾਰ ਸਿੰਘ ੨੯ ਮਾਰਚ ਨੂੰ ਸਵੇਰੇ ਡਿਪਟੀ ਕਮਿਸ਼ਨਰ ਨੂੰ ਮਿਲੇ। ਉਸਨੇ ਦਸਿਆ ਕਿ ਜ਼ਿਲਾ ਜੇਹਲਮ ਦੇ ੩੨ ਪਿੰਡਾਂ ਵਿਚ ਸਖ਼ਤ ਤਬਾਹੀ ਹੋਈ ਹੈ। ਸਭ ਤੋਂ ਵਧੀਕ ਜਾਨੀ ਨੁਕਸਾਨ ਪਿੰਡ ਘੁਘ ਤਸੀਲ ਚਕਵਾਲ ਵਿਚ ਹੋਇਆ ਹੈ। ਉਥੋਂ ਪੁਲਸ ਨੇ ੭੯ ਲਾਸ਼ਾਂ ਹੁਣ ਤੀਕ ਮਲਬੇ ਥਲਿਉਂ ਕਢੀਆਂ ਹਨ। ਪੁਲੀਸ ਫਸਾਦੀਆਂ ਨੂੰ ਗ੍ਰਿਫਤਾਰ ਕਰ ਰਹੀ ਹੈ। ਇਸ ਇਲਾਕੇ ਵਿਚ ਹੁਣ ਅਮਨ ਹੋ ਜਾਏਗਾ। ਤੁਹਾਨੂੰ ਮਧ ਪੰਜਾਬ ਵਿਚ ਅਮਨ ਕਾਇਮ ਰਖਣ ਦਾ ਜਤਨ ਕਰਨਾ ਚਾਹੀਦਾ ਹੈ।

## ਮੁਸਲਮਾਨ ਡੀ. ਸੀ.

ਅਪਰੈਲ ਵਿਚ ਸ: ਬਲਵੰਤ ਸਿੰਘ ਆਪਣੇ ਅਹੁਦੇ ਤੋਂ ਰੀਟਾਇਰ ਹੋ ਗਏ। ਉਹਨਾਂ ਦੀ ਥਾਵੇਂ ਮਿ: ਜ਼ਫਰੁਲ ਹਸਨ ਨੂੰ ਲਾਇਆ ਗਿਆ। ਉਸਦਾ ਵਰਤਾਉ ਹਿੰਦੂ ਸਿਖਾਂ ਨਾਲ ਚੰਗਾ ਸੀ। ੩ ਜੂਨ ਨੂੰ ਉਹ ਬਦਲਕੇ ਲਾਹੌਰ ਆ ਗਿਆ। ਉਸਦੀ ਥਾਂ ਅਲਾਉਦੀਨ ਆਰਸ਼ਦ ਡੀ. ਸੀ. ਲਗਾ। ਪੁਲੀਸ ਨੇ ਮਾਰਚ ਦੀ ਗੜ ਬੜ ਸਬਧੀ ਪਿੰਡਾਂ ਵਿਚੋਂ ਚਾਰ ਪੰਜ ਸੌ ਫਸਾਦੀਆਂ ਨੂੰ ਗ੍ਰਿਫਤਾਰ ਕੀਤਾ। ਪਰ ਮੁਸਲਿਮ ਲੀਗ ਵਾਲੇ ਅਤੇ ਸਰਕਾਰੀ ਅਫਸਰ ਉਹਨਾਂ ਨੂੰ ਬਚਾਉਣ ਦਾ ਜਤਨ ਕਰ ਰਹੇ ਸਨ। ਇਸ ਲਈ ਕਿਸੇ ਨੂੰ ਕੋਈ ਸਜ਼ਾ ਨਹੀਂ ਹੋਈ।

੧੫ ਅਗਸਤ ਦੇ ਪਿਛੋਂ ਜੇਹਲਮ ਸ਼ਹਿਰ ਵਿਚ ਛੁਰੇਬਾਜ਼ੀ ਸ਼ੁਰੂ ਹੋ ਗਈ। ਇਕੇ ਦੁਕੇ ਕੇਸ ਹੁੰਦੇ ਰਹੇ। ਅਮਨ ਕਮੇਟੀ ਬਣੀ ਰਹੀ। ਸ: ਸ਼ੌਕਤ ਹਯਾਤ ਖਾਂ ਵਜ਼ੀਰ ਪੱਛਮੀ ਪੰਜਾਬ ਜੇਹਲਮ ਗਿਆ। ਉਸਨੇ ਕੜਕਾਊ ਲੈਕਚਰ ਦਿਤਾ। ਉਪਰੋਂ ਮੁਸਲਮਾਨਾਂ ਨੂੰ ਅਮਨ ਕਾਇਮ ਰਖਣ ਲਈ ਕਹਿੰਦਾ ਸੀ, ਪਰ ਉਸਦੇ ਕਥਨ ਦੇ ਢੰਗ ਤੋਂ ਜਾਪਦਾ ਸੀ ਕਿ ਮੁਸਲਮਾਨਾਂ ਨੂੰ ਚੁਕਣ ਲਈ ਗਿਆ ਸੀ। ਇਕੇ

ਢੁਕੇ ਹਮਲੇ ਹੋਣ ਪਰ ਅਮਨ ਕਮੇਟੀ ਵਿਚ ਬਹਿਸ ਹੋਈ। ਹਿੰਦੂ ਸਿਖ ਮੈਂਬਰਾਂ ਨੇ ਕਿਹਾ—ਹਮਲਾਵਰ ਗ੍ਰਿਫ਼ਤਾਰ ਹੋਣੇ ਚਾਹੀਦੇ ਹਨ। ਮੁਸਲਮਾਨ ਮੈਂਬਰਾਂ ਨੇ ਭਰੋਸਾ ਦਿਵਾਇਆ ਕਿ ਹਮਲਾਵਰ ਗ੍ਰਿਫ਼ਤਾਰ ਕੀਤੇ ਜਾਣਗੇ। ਚੁਨਾਂਚਿ ੩੦-੩੫ ਮੁਸਲਮਾਨ ਫੜੇ ਗਏ। ਸ਼ੇਖ ਕਰਾਮਤ ਅਲੀ ਵਜ਼ੀਰ ਪੱਛਮੀ ਪੰਜਾਬ ਜੇਹਲਮ ਗਿਆ, ਉਸ ਨੇ ਮਿ: ਅਲਾਉਦੀਨ ਨਾਲ ਮੁਲਾਕਾਤ ਕੀਤੀ। ਡੀ. ਸੀ. ਨੇ ਫੜੇ ਹੋਏ ਆਦਮੀ ਰਿਹਾ ਕਰ ਦਿਤੇ। ਇਸ ਨਾਲ ਹਿੰਦੂਆਂ ਸਿਖਾਂ ਵਿਚ ਬਹੁਤ ਘਬਰਾਹਟ ਪੈਦਾ ਹੋ ਗਈ।

੧੮ ਅਗਸਤ ਤੋਂ ਬਾਹਦ ਜੇਹਲਮ ਦੇ ਹਿੰਦੂ ਸਿਖਾਂ ਵਿਚ ਘਬਰਾਹਟ ਬਹੁਤ ਵਧ ਗਈ। ੯ ਆਦਮੀ ਛੁਰਿਆਂ ਨਾਲ ਮਾਰੇ ਗਏ। ਛੋਟੇ ਮੋਟੇ ਪਿੰਡਾਂ ਵਿਚ ਤਬਾਹੀ ਹੋਣ ਦੇ ਕਾਰਣ ਬਹੁਤ ਸਾਰੇ ਲੋਕੀ ਨਠ ਭਜ ਕੇ ਜੇਹਲਮ ਵਲ ਆਉਣੇ ਸ਼ੁਰੂ ਹੋ ਗਏ। ਕਈ ਦਰਿਆ ਪਾਰ ਕਰਕੇ ਰਿਆਸਤ ਕਸ਼ਮੀਰ ਵਿਚ ਚਲੇ ਗਏ। ਮੁਸਲਮਾਨਾਂ ਨੇ ਮੀਰ ਪੁਰ ਵਾਲਾ ਰਾਹ ਤੇ ਪਤਣ ਰੋਕ ਦਿਤਾ।

ਇਹ ਹਾਲਤ ਦੇਖਕੇ ਅਮਨ ਕਮੇਟੀ ਨੇ ੨੧ ਅਗਸਤ ਨੂੰ ਭਾਈ ਸਰਦਾਰ ਸਿੰਘ ਤੇ ਲਾਲਾ ਹੁਕਮ ਚੰਦ ਗੁਲਾਟੀ ਨੂੰ ਨਵਾਬ ਮਮਦੋਟ ਦੇ ਚਾਰੇ ਨਾਲ ਪਛਮੀ ਪੰਜਾਬ ਦੇ ਅਫਸਰਾਂ ਤੇ ਪੂਰਬੀ ਪੰਜਾਬ ਦੇ ਸਿਖ ਲੀਡਰਾਂ ਨਾਲ ਗਲ ਬਾਤ ਕਰਨ ਲਈ ਲਾਹੌਰ ਭੇਜਿਆ। ਪੁਲੀਸ ਨੇ ਲਾਹੌਰ ਸਟੇਸ਼ਨ ਤੇ ਭਾਈ ਸਰਦਾਰ ਸਿੰਘ ਨੂੰ ਬੰਦੂਕ ਰਖਣ ਦੇ ਜੁਰਮ ਵਿਚ ਗ੍ਰਿਫ਼ਤਾਰ ਕਰ ਲਿਆ ਹਾਲਾਂ ਕਿ ਲਾਇਸੰਸ ਮੌਜੂਦ ਸੀ। ਉਹਨਾਂ ਨੂੰ ੧੪ ਮਾਰਚ ੧੯੪੮ ਨੂੰ ਜ਼ਮਾਨਤ ਤੇ ਰਿਹਾ ਕੀਤਾ ਗਿਆ।

੨੬ ਅਗਸਤ ਨੂੰ ਦਿਨ ਦੇ ੧੧ ਵਜੇ ਜੇਹਲਮ ਵਿਚ ਮੁਸਲਿਮ ਲੀਗੀਆਂ ਨੇ ਛੁਰੇਬਾਜ਼ੀ ਸ਼ੁਰੂ ਕਰ ਦਿਤੀ। ੫ ਆਦਮੀ ਮਾਰੇ ਗਏ। ਡੀ. ਸੀ. ਨੇ ਕਰਫੀਊ ਲਾ ਦਿਤਾ। ਸਾਰੇ ਹਿੰਦੂ ਸਿਖ ਘਰਾਂ ਵਿਚ ਬੈਠ ਗਏ। ਕਈ ਸਾਮਾਨ ਲੈ ਕੇ ਗੁ: ਭਾਈ ਕਰਮ ਸਿੰਘ ਵਿਚ

ਆ ਗਏ ।

ਭਾਈ ਹਰਨਾਮ ਸਿੰਘ ਜੇਹਲਮ ਨੇ ਆਪਣੇ ਬਿਆਨ ਵਿਚ ਦਸਿਆ:-

੨੨ ਸਿਤੰਬਰ ਨੂੰ ਸ਼ਾਮ ਦੇ ਚਾਰ ਵਜੇ ਮੁਸਲਮਾਨਾਂ ਨੇ ਮਸ਼ੀਨ ਮਹਲੇ ਤੇ ਹਮਲਾ ਕੀਤਾ । ਇਹ ਥਾਣੇ ਤੋਂ ਬਿਲਕੁਲ ਨੇੜੇ ਹੈ । ਇਸ ਹਮਲੇ ਵਿਚ ਲੋਕਾਂ ਨੇ ਕੁਝ ਮੁਕਾਬਲਾ ਕੀਤਾ । ਭਾਈ ਮਹਿਤਾਬ ਸਿੰਘ ਪਾਸ ਬੰਦੂਕ ਸੀ । ਮੁਸਲਮਾਨਾਂ ਨੇ ਉਹਨਾਂ ਦੇ ਮਕਾਨ ਤੇ ਵੀ ਹਮਲਾ ਕੀਤਾ । ਭਾਈ ਸਾਹਿਬ ਨੇ ਬਦੂਕ ਨਾਲ ਅਠ ਦਸ ਹਮਲਾਵਰ ਢੇਰੀ ਕਰ ਸੁਟੇ ।

ਐਡੀਸ਼ਨਲ ਪੁਲੀਸ ਤੇ ਬਲੋਚ ਮਿਲਟਰੀ ਪਹੁੰਚ ਗਈ । ਬਲੋਚ ਮਿਲਟਰੀ ਦੇ ਦੋ ਆਦਮੀ ਮਾਰੇ ਗਏ । ਇਸ ਪਰ ਉਸਨੂੰ ਜੋਸ਼ ਆ ਗਿਆ । ਮਿਲਟਰੀ ਤੇ ਪੁਲੀਸ ਨੇ ਹਿੰਦੂਆਂ ਸਿਖਾਂ ਪਰ ਗੋਲੀ ਚਲਾ ਕੇ ਸਖਤ ਨੁਕਸਾਨ ਕੀਤਾ । ਇਸ ਨਾਲ ਹਮਲਾਵਰਾਂ ਨੂੰ ਸ਼ਹਿ ਮਿਲ ਗਈ । ਐਡੀਸ਼ਨਲ ਪੁਲੀਸ ਤੇ ਬਲੋਚ ਮਿਲਟਰੀ ਵਾਲੇ ਲੋਕਾਂ ਨੂੰ ਕਹਿੰਦੇ ਸਨ—"ਬਾਹਰ ਨਿਕਲ ਆਉ । ਤੁਹਾਨੂੰ ਕੈਂਪ ਵਿਚ ਪੁਚ ਵਿਆਂਗੇ" । ਇਸ ਪਰ ਲੋਕੀ ਬਾਹਰ ਨਿਕਲਦੇ ਸਨ । ਉਹਨਾਂ ਚੋਂ ਕੁਝ ਪੁਲੀਸ ਤੇ ਮਿਲਟਰੀ ਮਾਰ ਦਿੰਦੀ ਸੀ । ਬਾਕੀ ਬਚੇ ਹੋਏ ਬਾਹਰ ਛੁਰਿਆਂ ਵਾਲੇ ਮਾਰਦੇ ਸਨ । ਇਸ ਹਮਲੇ ਵਿਚ ਮੁਸਲਮਾਨਾਂ ਨੇ ਸਿਖਾਂ ਨੂੰ ਧੋਖਾ ਦੇਣ ਲਈ ਮਸ਼ੀਨ ਮਹਲੇ ਦੇ ਬਾਹਰ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ ਤਾਕਿ ਸਿਖਾਂ ਹਿੰਦੂਆਂ ਨੂੰ ਸਿਖ ਮਿਲਟਰੀ ਦਾ ਭੁਲੇਖਾ ਲਗੇ । ਤੇ ਉਹ ਘਰਾਂ ਤੋਂ ਬਾਹਰ ਨਿਕਲ ਆਉਣ । ਇਸ ਹਮਲੇ ਵਿਚ ਡਿਪਟੀ ਕਮਿਸ਼ਨਰ ਤੇ ਸੁਪ੍ਰਟੈਂਡੰਟ ਪੁਲੀਸ ਮੌਕੇ ਤੇ ਮੌਜੂਦ ਸਨ । ਉਹਨਾਂ ਦੇ ਸਾਹਮਣੇ ਪੰਜ ਘੰਟੇ ਲੁਟ ਮਾਰ ਤੇ ਕਤਲਾਮ ਹੁੰਦੀ ਰਹੀ । ਛੇ ਸੋ ਹਿੰਦੂ ਸਿਖ ਮਾਰੇ ਗਏ । ਭਾਈ ਮਹਿਤਾਬ ਸਿੰਘ ਜੀ ਮੁਕਾਬਲਾ ਕਰਦੇ ਹੋਏ ਸ਼ਹੀਦ ਹੋਏ । ਮਾਲੀ ਨੁਕਸਾਨ ਲੱਖਾਂ ਰੁਪਿਆਂ ਦਾ ਹੋਇਆ ।

ਇਸ ਤੋਂ ਬਾਹਰ ਮਸ਼ੀਨ ਮਹਲਾ ਤੇ ਹੋਰ ਮਹਲੇ ਖਾਲੀ ਹੋ ਗਏ। ਹਿੰਦੂਆਂ ਸਿਖਾਂ ਨੂੰ ਗੁ: ਭਾਈ ਕਰਮ ਸਿੰਘ, ਆਰੀਅ ਸਮਾਜ, ਇੰਦਰ ਕੋਟ ਅਤੇ ਬਾਗ਼ ਮਹਲੇ ਵਿਚ ਇਕੱਠਾ ਕੀਤਾ ਗਿਆ। ੨੫ ਸਿਤੰਬਰ ਨੂੰ ਪਠਾਣਾਂ ਵਾਲੀ ਮਸੀਤ ਵਿਚੋਂ ੨੦੦। ਹਥਿਆਰਬੰਦ ਮੁਸਲਮਾਨਾਂ ਨੇ ਗੁ: ਭਾਈ ਕਰਮ ਸਿੰਘ ਤੇ ਗੋਲੀ ਚਲਾਣੀ ਸ਼ੁਰੂ ਕਰ ਦਿਤੀ। ਇਕ ਗੋਲੀ ਕੁੰਦਨ ਲਾਲ ਬੱਗੇ ਨੂੰ ਲਗੀ। ਇਕ ਗੋਲੀ ਲੋਹੇ ਦੇ ਜੰਗਲੇ ਵਿਚ ਵਜੀ। ਉਸ ਵਕਤ ਗੁਰਦਵਾਰੇ ਉਤੇ ੭ ਸਿਖ ਫੌਜੀਆਂ ਦਾ ਪਹਿਰਾ ਸੀ। ਉਹਨਾਂ ਨੇ ਜਵਾਬ ਵਿਚ ਗੋਲੀ ਚਲਾ ਦਿਤੀ। ਇਸ ਦੌਰਾਨ ਵਿਚ ਡਿਪਟੀ ਕਮਿਸ਼ਨਰ,ਪੁਲੀਸ ਕਪਤਾਨ, ਬੁਰਹਾਨ ਖਾਨ ਬ੍ਰੀਗੇਡੀਅਰ ਅਤੇ ਮਹਿਤਾ ਅਵਤਾਰ ਨਾਰਾਇਣ ਮੌਕੇ ਤੇ ਪਹੁੰਚ ਗਏ। ਉਹਨਾਂ ਨੇ ਸਿਖ ਮੁਖੀਆਂ ਨੂੰ ਕਿਹਾ—"ਗੋਲੀਆਂ ਗੁਰਦਵਾਰੇ ਵਿਚੋਂ ਚਲਾਈਆਂ ਗਈਆਂ ਹਨ।" ਸਿੰਘਾਂ ਨੇ ਉਤਰ ਦਿਤਾ ਪਹਿਲੇ-'ਗੋਲੀਆਂ ਸਾਹਮਣੀ ਮਸੀਤ ਵਿਚੋਂ ਚਲਾਈਆਂ ਗਈਆਂ ਹਨ। ਵੇਖੋ ਉਥੇ ਆਦਮੀ ਬੈਠੇ ਹੋਏ ਹਨ'।

ਪੁਲੀਸ ਨੇ ਮਸੀਤ ਵਿਚੋਂ ਆਦਮੀਆਂ ਨੂੰ ਕਢ ਕੇ ਲਾਰੀਆਂ ਵਿਚ ਬਿਠਾ ਕੇ ਤਿਲਕਾ ਦਿਤਾ। ਦੂਸਰੇ ਦਿਨ ਸਿਖ ਫੌਜੀਆਂ ਪਾਸੋ ਜਵਾਬ ਤਲਬੀ ਕੀਤੀ ਗਈ। ਉਹਨਾਂ ਦਾ ਪਹਿਰਾ ਹਟ ਦਿਤਾ ਗਿਆ।

ਇਸੇ ਤਰ੍ਹਾਂ ਮਹੀਨਾ ਕੁ ਲੰਘ ਗਿਆ ੨ ਨਵੰਬਰ ਨੂੰ ਇਕ ਸਪੈਸ਼ਲ ਗਡੀ ਜੇਹਲਮ ਜਾਣ ਦੀ ਆਸ ਸੀ। ਉਹ ਨਾਂਹ ਗਈ। ਜਿਸ ਕਰਕੇ ਲਾਲਾ ਅਵਤਾਰ ਨਰਾਇਣ ਨੂੰ ਗਡੀ ਦਾ ਪਰਬੰਧ ਕਰਨ ਲਈ ਪੂਰਬੀ ਪੰਜਾਬ ਭੇਜਿਆ ਗਿਆ।

੫ ਨਵੰਬਰ ਨੂੰ ਪੂਰਬੀ ਪੰਜਾਬ ਵਿਚੋਂ ਮੁਸਲਮਾਨਾਂ ਦੀ ਇਕ ਗਡੀ ਜੇਹਲਮ ਚਲੀ ਗਈ। ਇਹ ਉਥੇ ਹੀ ਖਾਲੀ ਕੀਤੀ ਗਈ। ਕੈਂਪ ਵਿਚ ਰਾਸ਼ਨ ਬੰਦ ਕੀਤਾ ਗਿਆ। ਕੈਂਪ ਵਿਚੋਂ ਗਿਆਨ ਚੰਦ

ਹਾਂਡੇ ਨੇ ਡੀ. ਸੀ. ਨੂੰ ਕਿਹਾ-"ਲੋਕੀ ਤਿੰਨਾਂ ਕਪੜਿਆਂ ਵਿਚ ਜਾਣ ਲਈ ਤਿਆਰ ਹਨ"। ਉਤੋਂ ਸਿਆਲ ਆ ਰਿਹਾ ਸੀ। ਲੋਕੀ ਸਾਮਾਨ ਛਡ ਕੇ ਤੁਰਨ ਲਈ ਤਿਆਰ ਨਹੀਂ ਸਨ। ਬੜੇ ਰਗੜੇ ਝਗੜੇ ਦੇ ਪਿਛੋਂ ਡੀ ਸੀ, ਨੇ ਫੈਸਲਾ ਕੀਤਾ ਕਿ ਹਰੇਕ ਆਦਮੀ ਜਿਤਨਾ ਸਾਮਾਨ ਚੁਕ ਸਕੇ, ਉਤਨਾ ਲੈ ਜਾ ਸਕਦਾ ਹੈ।

੬ ਨਵੰਬਰ ਨੂੰ ਸਵੇਰੇ ਆਰਡਰ ਦਿਤਾ ਗਿਆ ਕਿ ਗੁ: ਭਾਈ ਕਰਮ ਸਿੰਘ ਤੇ ਬਾਗ ਮਹਲਾ ਖਾਲੀ ਕਰ ਦਿਤੇ ਜਾਣ। ਲੋਕੀ ਸਾਮਾਨ ਚੁਕ ਕੇ ਤੁਰ ਪਏ। ਉਹਨਾਂ ਨੂੰ ਮੁਸਲਮਾਨ ਮਿਲਟਰੀ ਵਾਲੇ ਬਟ ਮਾਰਦੇ ਸਨ। ਸਾਮਾਨ ਡਿਗ ਪੈਂਦਾ ਸੀ। ਉਹ ਮੁਸਲਮਾਨ ਚੁਕ ਕੇ ਲੈ ਜਾਂਦੇ ਸਨ। ਜਿਸ ਪਾਸਿਉਂ ਲੋਕੀ ਨਿਕਲ ਚੁਕੇ ਸਨ, ਉਹਨਾਂ ਮਹਲਿਆਂ ਵਿਚ ੯ ਤੋਂ ੧੨ ਵਜੇ ਤਕ ਮੁਸਲ-ਮਾਨਾਂ ਨੇ ਘਰਾਂ ਨੂੰ ਭੰਨ ਕੇ ਸਾਮਾਨ ਲੁਟਿਆ। ਚੰਗਾ ਸਾਮਾਨ ਫੌਜ ਲੁਟ ਕੇ ਲੈ ਗਈ। ਕੁਝ ਮੁਸਲਮਾਨ ਲੈ ਗਏ। ਡੀ. ਐਸ. ਪੀ. ਨੇ ਕੁਝ ਸਾਮਾਨ ਲੁਟੇਰਿਆਂ ਕੋਲੋਂ ਵਾਪਸ ਕਰਕੇ ਲੋਕਾਂ ਨੂੰ ਦਿਤਾ।

ਭਾਈ ਸ਼ੇਰ ਸਿੰਘ ਗ੍ਰੰਥੀ ਗੁ: ਭਾਈ ਕਰਮ ਸਿੰਘ ਦਾ ਬਿਆਨ ਹੈ-ਇਕ ਸਿਖ ਲੈਫਟੀਨੈਂਟ ਮੁਸਲਮਾਨ ਸਰਨਾਰਥੀਆਂ ਨੂੰ ਪਿੰਡੀ ਲਿਜਾ ਰਿਹਾ ਸੀ। ਉਸ ਪਾਸ ਇਕ ਲਾਰੀ ਸੀ। ਅਸੀਂ ਉਸਨੂੰ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸਟੇਸ਼ਨ ਤੇ ਪੁਚਾ ਦੇਵੇ। ਉਸਨੇ ੧੫੦ ਬੀੜਾਂ ਸਟੇਸ਼ਨ ਤੇ ਪੁਚਾ ਦਿਤੀਆਂ। ਸਟੇਸ਼ਨ ਤੇ ਗਡੀ ਨਾਲ ਹਿੰਦੂ ਮਿਲਟਰੀ ਸੀ। ਜਿਸਦੇ ਮੁਖੀ ਸ੍ਰੀ ਪ੍ਰਾਣ ਨਾਥ ਸਨ। ਉਹਨਾਂ ਨੂੰ ਸ਼ਹਿਰ ਵਿਚ ਜਾਣ ਦੀ ਆਗਿਆ ਨਹੀਂ ਸੀ।

ਸ਼ਹਿਰ ਤੋਂ ਆਉਂਦਿਆਂ ਮੁਸਲਮਾਨਾਂ ਨੇ ਤਿੰਨ ਆਦਮੀ ਮਾਰ ਦਿਤੇ। ਤਿੰਨ ਚਾਰ ਜ਼ਖਮੀ ਹੋ ਕੇ ਗਡੀ ਵਿਚ ਆ ਕੇ ਮਰੇ। ਸਪੈਸ਼ਲ ਗਡੀ ੩੦੦੦ ਹਿੰਦੂ ਸਿਖਾਂ ਨੂੰ ਲੈ ਕੇ ਜੇਹਲਮ ਤੋਂ ਤੁਰੀ। ੭ ਨਵੰਬਰ ਨੂੰ ਸਵੇਰੇ ਅੰਮ੍ਰਿਤਸਰ ਪੁਜੀ।

੧੨ ਨਵੰਬਰ ਨੂੰ ਜੇਹਲਮ ਤੋਂ ਆਖਰੀ ਗਡੀ ਆਈ। ਲੀਗੀਆਂ ਨੇ ਉਸ ਗੱਡੀ ਦੇ ਹਿੰਦੂਆਂ ਸਿਖਾਂ ਨੂੰ ਲੁਟਿਆ ਤੇ ਮਾਰਿਆ ਮਹਿਤਾ ਅਵਤਾਰ ਨਾਰਾਇਣ ਲੀਯਨ ਅਫਸਰ ਮੌਕੇ ਤੇ ਮੌਜੂਦ ਸਨ।

## ਤਸੀਲ ਦੇ ਪਿੰਡ

ਪਾਕਿਸਤਾਨ ਬਣਨ ਪਰ ਤਸੀਲ ਜੇਹਲਮ ਦੇ ਸਾਰੇ ਪਿੰਡਾਂ ਵਿਚ ਹਿੰਦੂ ਸਿਖਾਂ ਨੂੰ ਲੁਟਿਆ ਤੇ ਮਾਰਿਆ ਗਿਆ। ਸੰਘੋਈ ਵਿਚ ੩੦ ਹਿੰਦੂ ਕਤਲ ਕੀਤੇ। ਚੁਟਾਲਾ, ਸੁਹਾਵਾ, ਦੀਨਾ, ਜਲਾਲ ਪਰ ਕੀਰਣਾਂ ਅਤੇ ਰੁਹਤਾਸ ਵਿਚ ਲੁਟ ਮਾਰ ਕੀਤੀ ਗਈ।

## ਗੁ: ਚੋਹਾ ਸਾਹਿਬ ਰੁਹਤਾਸ

ਇਹ ਗੁਰਦਵਾਰਾ ਰੁਹਤਾਸ ਤੋਂ ਅਧ ਮੀਲ ਤੇ ਜੰਗਲ ਵਿਚ ਹੈ। ੧੦ ਮਾਰਚ ੧੯੪੭ ਨੂੰ ਮੁਸਲਮਾਨਾਂ ਵਿਚ ਇਹ ਖਬਰ ਫੈਲਾਈ ਗਈ ਕਿ ਪਿੰਡ ਦੀਨੇ ਦੀ ਮਸੀਤ ਨੂੰ ਸਿਖਾਂ ਨੇ ਅਗ ਲਾ ਦਿਤੀ ਹੈ। ਇਹ ਗਲ ਬਿਲਕੁਲ ਝੂਠ ਸੀ। ੧੧ ਮਾਰਚ ਨੂੰ ਅਠ ਹਜ਼ਾਰ ਮੁਸਲਮਾਨਾਂ ਨੇ ਇਕਠੇ ਹੋ ਕੇ ਦਿਨ ਦੇ ੨॥ ਵਜੇ ਚੋਹਾ ਸਾਹਿਬ ਤੇ ਹਮਲਾ ਕੀਤਾ, ਦੀਵਾਨ ਅਸਥਾਨ, ਸ਼ੈਡ ਤੇ ਪੰਜ ਮਕਾਨ ਸਾੜ ਦਿਤੇ।

ਪਾਕਿਸਤਾਨ ਬਣਨ ਪਰ ੩ ਸਿਤੰਬਰ ੧੯੪੭ ਨੂੰ ਲੀਗੀਆਂ ਨੇ ਰੁਹਤਾਸ ਪਿੰਡ ਤੇ ਹਮਲਾ ਕੀਤਾ। ਸਾਰੀ ਰਾਤ ਲੁਟ ਮਾਰ ਕਰਦੇ ਰਹੇ ੧੨੫ ਆਦਮੀ ਮਾਰੇ ਗਏ। ਮਾਲੀ ਨੁਕਸਾਨ ਵੀ ਬਹੁਤ ਹੋਇਆ ਗੁਰਦਵਾਰੇ ਨੂੰ ਲੁਟਿਆ ਗਿਆ। ੪ ਸਿਤੰਬਰ ਨੂੰ ਮਿਲਟਰੀ ਗੁਰਦਵਾਰੇ ਦੇ ਸੇਵਾਦਾਰਾਂ ਨੂੰ ਕਢਕੇ ਜੇਹਲਮ ਲੈ ਆਈ।

# ਤਸੀਲ ਚਕਵਾਲ

**੧. ਚਕਵਾਲ**–ਇਹ ਜ਼ਿਲਾ ਜੇਹਲਮ ਦੀ ਤਸੀਲ, ਵਡਾ ਨਗਰ, ਵਪਾਰ ਦੀ ਮੰਡੀ ਤੇ ਵਿਦਿਆ ਦਾ ਕੇਂਦਰ ਸੀ। ਇਥੇ ਇਕ ਹਜ਼ਾਰ ਦੇ ਲਗ ਪਗ ਹਿੰਦੂ ਸਿਖਾਂ ਦੇ ਘਰ ਸਨ। ਗੁ: ਬਾਬਾ

ਕਾਹਨ ਸਿੰਘ, ਖਾਲਸਾ ਹਾਈ ਸਕੂਲ, ਬੋਰਡਿੰਗ ਤੇ ਕੰਨਿਆਂ ਪਾਠਸ਼ਾਲਾ ਆਦਿਕ ਸਨ। ਤਸੀਲ ਚਕਵਾਲ ਦੇ ੮੪ ਪਿੰਡ ਹਨ, ਜਿਹਨਾਂ ਨੂੰ ਇਲਾਕਾ ਧੰਨੀ ਕਹਿੰਦੇ ਹਨ। ਸਾਰੇ ਜਿਲੇ ਚੋਂ ਇਸ ਇਲਾਕੇ ਦੇ ਪਿੰਡਾਂ ਵਿਚ ਸਿਖਾਂ ਦੀ ਆਬਾਦੀ ਬਹੁਤੀ ਸੀ। ਧੰਨੀ ਦੇ ਸਿਖ ਸ਼ਾਹੂਕਾਰਾ, ਵਾਪਾਰ, ਨੌਕਰੀ ਕਰਦੇ ਅਤੇ ਕਈ ਜ਼ਮੀਨਾਂ ਦੇ ਮਾਲਕ ਸਨ। ਮਾਰਚ ਦੇ ਮਹੀਨੇ ਚਕਵਾਲ ਵਿਚ ਕੋਈ ਗੜ ਬੜ ਨਹੀਂ ਹੋਈ। ਬਾਹਰ ਪਿੰਡਾਂ ਵਿਚ ਕਾਫ਼ੀ ਤਬਾਹੀ ਹੋਈ। ਬਹੁਤ ਸਾਰੇ ਹਿੰਦੂ-ਸਿਖ ਨਿਕਲਕੇ ਚਕਵਾਲ ਆ ਗਏ ਸਨ। ਉਹਨਾਂ ਲਈ ਕਚਾ ਕੈਂਪ ਬਣਾਇਆ ਗਿਆ।

੧੫ ਅਗਸਤ ਦੇ ਬਾਹਦ ਪਿੰਡਾਂ ਵਿਚੋਂ ਹਿੰਦੂ ਸਿਖ ਦੀ ਸਾਰੀ ਵਸੋਂ ਉਜੜ ਕੇ ਚਕਵਾਲ ਆ ਗਈ। ਸਿਤੰਬਰ ਤਕ ਇਹਨਾਂ ਦੀ ਗਿਣਤੀ ਕੋਈ ੧੪-੧੫ ਹਜ਼ਾਰ ਤਕ ਪੁਜ ਗਈ। ਇਹ ਲੋਕ ਖਾਲਸਾ ਸਕੂਲ, ਬੋਰਡਿੰਗ, ਕੰਨਿਆਂ ਪਾਠਸ਼ਾਲਾ ਤੇ ਆਰੀਆ ਸਮਾਜ ਵਿਚ ਠਹਿਰੇ ਹੋਏ ਸਨ।

ਮੁਸਲਿਮ ਲੀਗੀਆਂ ਨੇ ਗੁ: ਬਾਬਾ ਕਾਹਨ ਸਿੰਘ ਤੇ ਹਮਲਾ ਕਰਕੇ ਲੁਟਿਆ ਅਤੇ ਗ੍ਰੰਥੀ ਨੂੰ ਜ਼ਖਮੀ ਕੀਤਾ। ੭-੮ ਸਿਤੰਬਰ ਨੂੰ ਖਾਲਸਾ ਸਕੂਲ ਤੇ ਇਕ ਬੰਬ ਸੁਟਿਆ, ਜਿਸ ਨਾਲ ਇਕ ਸਿਖ ਲੜਕੀ ਮਾਰੀ ਗਈ। ਹਜੂਮ ਨੇ ਕਈ ਵੇਰ ਸ਼ਹਿਰ ਤੇ ਹਮਲਾ ਕਰਨ ਦੀ ਕੋਸ਼ਸ਼ ਕੀਤੀ ਪਰ ਲੋਕਾਂ ਨੇ ਦਲੇਰੀ ਨਾਲ ਟਾਕਰਾ ਕੀਤਾ। ਕੁਝ ਹਮਲਾਵਰ ਮਾਰੇ ਵੀ ਗਏ।

ਰਾਜਾ ਗਜ਼ਨਫਰ ਅਲੀ ਨੇ ਚਕਵਾਲ ਵਿਚ ਜਾਕੇ ਹਿੰਦੂਆਂ ਸਿਖਾਂ ਨੂੰ ਕਿਹਾ—'ਤੁਹਨੂੰ ਇਥੇ ਹੀ ਵਸਣਾ ਚਾਹੀਦਾ ਹੈ। ਤੁਹਾਡੇ ਜਾਨ ਮਾਲ ਦੀ ਰਾਖੀ ਕੀਤੀ ਜਾਵੇਗੀ, ਪਰ ਦੂਸਰੇ ਪਾਸੇ ਮੁਸਲਮਾਨ ਰੋਜ਼ ਹਮਲੇ ਕਰਦੇ ਤੇ ਲੁਟਦੇ ਸਨ। ਇਸ ਲਈ ਰਾਜਾ ਸਾਹਿਬ ਦੀ ਗਲ ਤੇ ਇਤਬਾਰ ਕਰਨਾ ਕਠਨ ਸੀ।

ਚਕਵਾਲ ਵਿਚ ਲੋਕੀ ਬਹੁਤ ਤੰਗ ਸਨ। ਸਰਕਾਰ ਹਿੰਦ ਨੇ

ਹਵਾਈ ਜਹਾਜ਼ਾਂ, ਲਾਰੀਆਂ ਤੇ ਗਡੀਆਂ ਰਾਹੀਂ ਉਹਨਾਂ ਨੂੰ ਕਢਣ ਦਾ ਜਤਨ ਕੀਤਾ।

੨੭ ਸਿਤੰਬਰ ਨੂੰ ੨੨ ਟਰੱਕ ਹਿੰਦੁਸਤਾਨੀ ਮਿਲਟਰੀ ਦੇ ਪਹਿਰੇ ਵਿਚ ਚਲੇ। ਕਈਆਂ ਆਦਮੀਆਂ ਨੇ ਮਿਲਟਰੀ ਦੇ ਕਪਤਾਨ ਨੂੰ ਵੱਢੀ ਦੇਕੇ ਪਹਿਲੇ ਬੈਠਣ ਦਾ ਜਤਨ ਕੀਤਾ। ਪਰ ਉਸ ਨੇਕ ਅਫਸਰ ਨੇ ਵਢੀ ਲੈਣ ਤੋਂ ਇਨਕਾਰ ਕੀਤਾ। ਗਰੀਬਾਂ ਅਮੀਰਾਂ ਨਾਲ ਇਕ ਜਿਹਾ ਵਰਤਾਉ ਕੀਤਾ। ਉਸ ਨੇ ਬੜੀ ਹਿਫ਼ਾਜ਼ਤ ਨਾਲ ਟਰੱਕਾਂ ਨੂੰ ਅੰਮ੍ਰਿਤਸਰ ਪੁਚਾਇਆ। ਅਕਤੂਬਰ ਤਕ ਚਕਵਾਲ ਦੀ ਸਾਰੀ ਹਿੰਦੂ ਸਿਖ ਵਸੋਂ ਉਜੜਕੇ ਹਿੰਦੁਸਤਾਨ ਆ ਗਈ।

੨. ਢੁੱਡਿਆਲ ਜ਼ਿਲਾ ਜੇਹਲਮ ਵਿਚ ਸਿਖਾਂ ਦਾ ਸਭ ਤੋਂ ਵਡਾ ਨਗਰ ਤੇ ਵਪਾਰ ਦੀ ਮੰਡੀ ਸੀ। ਇਥੇ ਇਕ ਹਜ਼ਾਰ ਘਰ ਸਿਖਾਂ ਦੇ ਤੇ ਪੰਜ ਘਰ ਹਿੰਦੂਆਂ ਦੇਸਨ। ਮੁਸਲਮਾਨਾਂ ਦੀ ਆਬਾਦੀ ਵੀ ਕਾਫੀ ਸੀ। ਗੁ: ਸਿੰਘ ਸਭਾ,ਗੁ: ਸੰਤ ਪੁਰਾ, ਦਮਦਮਾ ਬਾਬਾ ਸਾਹਿਬ ਸਿੰਘ ਆਦਿਕ ਸਤ ਗੁਰਦਵਾਰੇ, ਖਾਲਸਾ ਹਾਈ ਸਕੂਲ, ਮਿਡਲ ਤਕ ਕੰਨਿਆਂ ਪਾਠਸ਼ਾਲਾ ਅਤੇ ਯਤੀਮਖਾਨਾ ਸਨ। ਪਹਿਲੇ ਦੋ ਗੁਰਦਵਾਰਿਆਂ ਨਾਲ ਕਾਫ਼ੀ ਜ਼ਮੀਨ ਸੀ। ਢੁਡਿਆਲ ਵਿਚ ਈਰਾਨ ਹਿੰਦ ਬੈਂਕ ਦਾ ਦਫਤਰ ਤੇ ਵਪਾਰ ਦੀ ਸਿੰਡੀ ਕੇਟ ਸੀ। ਸਿਖ ਧਨਾਢ ਵਪਾਰੀ ਤੇ ਕਈ ਜ਼ਮੀਨਾਂ ਦੇ ਮਾਲਕ, ਕਈ ਈਰਾਨ ਵਿਚ ਵਪਾਰ ਕਰਦੇ ਸਨ। ਚੰਗੇ ਖਾੜਕੂ ਸਨ। ਇਲਾਕ ਦੇ ਵਿਚ ਮੁਸਲਮਾਨਾਂ ਦੀ ਬਹੁ-ਸੰਮਤੀ ਸੀ। ਉਹ ਮੁਸਲਿਮ ਲੀਗ ਦੇ ਪ੍ਰਚਾਰ ਕਰਕੇ ਢੁਡਿਆਲ ਨੂੰ ਤਬਾਹ ਕਰਨ ਲਈ ਤੁਲੇ ਹੋਏ ਸਨ।

੧੨ ਮਾਰਚ ਨੂੰ ਦਿਨ ਦੇ ੧੧ ਵਜੇ ਮੁਸਲਮਾਨਾਂ ਦੇ ਇਕ ਭਾਰੀ ਹਜੂਮ ਨੇ ਸਰਹਾਲ ਦੇ ਜ਼ਿਮੀਂਦਾਰ ਇਲਾਹੀ ਬਖਸ਼ ਦੀ ਅਗਵਾਈ ਹੇਠ ਢੁਡਿਆਲ ਤੇ ਹਮਲਾ ਕੀਤਾ। ਪਹਿਲੇ ਖਾਲਸਾ ਸਕੂਲ ਨੂੰ ਅੱਗ ਲਗਾਈ। ਸਿੰਘਾਂ ਨੇ ਹਮਲਾਵਰਾਂ ਦਾ ਟਕਰਾ

ਸ਼ੁਰੂ ਕਰ ਦਿਤਾ। ਚੰਗੀ ਟੁਕ ਕੇ ਟਕਰ ਹੋਈ। ਸਿੰਘਾਂ ਨੇ ਮੁਸਲਮਾਨਾਂ ਨੂੰ ਭਜਾ ਦਿਤਾ। ੩੦ ਹਮਲਾਵਰ ਮਾਰੇ ਗਏ। ਸ: ਇਕਬਾਲ ਸਿੰਘ ਛੋਟੇ ਥਾਣੇਦਾਰ ਨੇ ਨਗਰ ਨੂੰ ਬਚਾਉਣ ਲਈ ਕਾਫ਼ੀ ਕੰਮ ਕੀਤਾ।

੧੩ ਮਾਰਚ ਨੂੰ ਮਿ: ਕੰਵਰ ਭਾਨ ਐਸ ਡੀ. ਓ. ਚੁੜਿਆਲ ਪਹੁੰਚੇ। ਉਹਨਾਂ ਨਾਲ ਮੁਸਲਿਮ ਲੀਗੀ ਕਾਜ਼ੀ ਗੁਲਾਮ ਮੁਹੰਮਦ ਵਕੀਲ ਚਕਵਾਲ, ਮਿ: ਅਬਾਸ ਅਤੇ ਅਮਨ ਕਮੇਟੀ ਦੇ ਮੈਂਬਰ ਸਨ। ਲੀਗੀ ਲੀਡਰ ਮੁਸਲਮਾਨਾਂ ਪਾਸ ਗਏ ਤੇ ਉਹਨਾਂ ਨੂੰ ਅਮਨ ਕਰਨ ਲਈ ਅਪੀਲ ਕੀਤੀ। ਇਸ ਦੌਰਾਨ ਵਿਚ ਗੋਰਖਾ ਸਿਪਾਹੀਆਂ ਦੀ ਕੁਝ ਲਾਰੀਆਂ ਪੁਜ ਗਈਆਂ। ਮੁਸਲਮਾਨਾਂ ਨੇ ਐਸ. ਡੀ. ਓ. ਨੂੰ ਨਿਸਚਾ ਦਿਵਾ ਦਿਤਾ ਕਿ ਹੁਣ ਕੋਈ ਬਦਅਮਨੀ ਨਹੀਂ ਹੋਵੇਗੀ। ਕੰਵਰ ਭਾਨ ਅਸਗਰ ਅਲੀ ਸਿਵਲ ਸੁਪਲਾਈ ਅਫਸਰ ਨੂੰ ਚੁੜਿਆਲ ਦਾ ਪ੍ਰਬੰਧ ਸੌਂਪ ਕੇ ਆਪ ਚਕਵਾਲ ਵਾਪਸ ਚਲੇ ਗਏ। ਪਿਛੋਂ ਅਸਗਰ ਅਲੀ ਨੇ ਗੋਰਖਾ ਫੌਜ ਨੂੰ ਵਾਪਸ ਭਿਜਵਾ ਦਿਤਾ। ਦੂਸਰੇ ਪਾਸੇ ਪੁਲੀਸ ਦੇ ਆਦਮੀ ਭੇਜ ਕੇ ਇਲਾਕੇ ਦੇ ਮੁਸਲਮਾਨਾਂ ਨੂੰ ਹਮਲਾ ਕਰਨ ਲਈ ਪਰੇਰਨਾ ਕੀਤੀ।

੧੩ ਮਾਰਚ ਸ਼ਾਮ ਨੂੰ ੬ ਵਜੇ ਕੋਈ ਵੀਹ ਹਜ਼ਾਰ ਹਥਿਆਰ-ਬੰਦ ਮੁਸਲਮਾਨਾਂ ਦਾ ਹਜੂਮ ਚੁੜਿਆਲ ਤੇ ਚੜ੍ਹ ਕੇ ਆ ਗਿਆ। ਉਸਨੇ ਨਗਰ ਵਿਚ ਦਾਖਲ ਹੋ ਕੇ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ਪੁਲੀਸ ਤਮਾਸ਼ਾ ਵੇਖ ਰਹੀ ਸੀ। ਉਸ ਵਕਤ ਅਸਗਰ ਅਲੀ ਚੁੜਿਆਲ ਦੇ ਲੀਗੀ ਲੀਡਰ ਮੁਜ਼ਫਰ ਖਾਂ ਦੇ ਘਰ ਚਾਹ ਪੀ ਰਿਹਾ ਸੀ। ਕਹਿੰਦੇ ਹਨ ਕਿ ਪੁਲੀਸ ਨੇ ਇਕ ਸੌ ਰੌਂਦ ਚਲਾਏ। ਪਰ ਉਹਨਾਂ ਨਾਲ ਕਈ ਹਮਲਾਵਰ ਨਹੀਂ ਮਰਿਆ। ਮੁਸਲਮਾਨਾਂ ਨੇ ਚੁੜਿਆਲ ਦੇ ਤਿੰਨਾਂ ਹਿਸਿਆਂ ਨੂੰ ਬਿਲਕੁਲ ਤਬਾਹ ਕਰ ਦਿਤਾ। ਮਕਾਨ ਲੁਟੇ ਤੇ ਸਾੜੇ ਗਏ। ਈਰਾਨ ਹਿੰਦ ਬੈਂਕ ਲੁਟਿਆ ਗਿਆ। ਲੱਖਾਂ ਰੁਪਏ ਦਾ ਨੁਕਸਾਨ ਹੋਇਆ।

ਭਾਈ ਵਜ਼ੀਰ ਸਿੰਘ, ਤੇਜਾ ਸਿੰਘ, ਕਰਮ ਸਿੰਘ, ਕਲਿਆਣਸਿੰਘ

ਆਦਿਕ ੯ ਸਿੰਘ ਲੜਦੇ ਹੋਏ ਸ਼ਹੀਦ ਹੋਏ। ਕਈ ਮੁਸਲਮਾਨ ਵੀ ਮਾਰੇ ਗਏ। ਚੰਦਨ ਦੇਵੀ, ਮਾਇਆ ਵੰਤੀ ਤੇ ਮੀਰੀ ਆਦਿਕ ਮਾਈਆਂ ਵੀ ਮਾਰੀਆਂ ਗਈਆਂ, ਕੇਵਲ ਗੁ: ਸੰਤਪੁਰਾ ਤੇ ਕੁਝ ਮਕਾਨ ਬਚੇ। ੨੯ ਮਾਰਚ ਨੂੰ ਅਸੀਂ ਆਪ ਤਬਾਹ ਹੋਏ ਢੁਡਿਆਲ ਨੂੰ ਵੇਖਿਆ। ਉਸ ਵਕਤ ਵੀ ਅੱਗ ਧੁਖਦੀ ਸੀ।

੩. ਘਗ—੧੩ ਮਾਰਚ ਨੂੰ ਅਖੰਡ ਪਾਠ ਦੇ ਭੋਗ ਉਤੇ ਪਿੰਡ ਦੇ ਸਿਖ ਗੁਰਦੁਵਾਰੇ ਵਿਚ ਕਿਕੱਠੇ ਹੋਏ ਸਨ। ਉਸ ਵਕਤ ਮੁਸਲਿਮ ਹਜੂਮ ਨੇ ਹਮਲਾ ਕੀਤਾ। ਗੁਰਦਵਾਰੇ ਵੇਚ ੧੨੩ ਮਰਦ ਇਸਤ੍ਰੀਆਂ ਤੇ ਬਚੇ ਸਨ, ਉਨ੍ਹਾਂ ਚੋਂ ੧੧੬ ਨੂੰ ਕਤਲ ਕਰਕੇ ਅੱਗ ਵਿਚ ਸੁਟਿਆ ਗਿਆ। ਬਹੁਤ ਸਾਰੇ ਬਚੇ ਜੀਉਂਦੇ ਹੀ ਸਾੜ ਦ੍ਰਿਤੇ ਗਏ। ਮੂਲਾ ਦੇਵੀ, ਸ਼ਾਂਤੀ, ਲਾਜਵੰਤੀ ਅਤੇ ਹੋਰ ਕਈ ਬਹਾਦਰ ਸਿੰਘਣੀਆਂ ਮਰਦਾਵੇਂ ਕਪੜੇ ਪਹਿਨਕੇ ਹਮਲਾਵਰਾਂ ਨਾਲ ਲੜਕੇ ਸ਼ਹੀਦੀ ਪ੍ਰਾਪਤ ਕੀਤੀ। ਮਾਸਟਰ ਦਲੀਪ ਸਿੰਘ ਬੀ.ਏ. ਬੀ.ਟੀ. ਮੁਖੀ ਮਾਸਟਰ ਖਾਲਸਾ ਹਾਈ ਸਕੂਲ ਨਾਰੰਗ, ਸ: ਆਸਾ ਸਿੰਘ ਤੇ ਪਿੰਡ ਦੇ ਕਈ ਮੁਖੀ ਸਿੰਘ ਸ਼ਹੀਦ ਹੋ ਗਏ। ਸ੍ਰੀ ਮਤੀ ਦੇਵਤੀ ਨੇ ਆਪਣੇ ਆਪ ਨੂੰ ਜ਼ਿੰਦਾ ਜਲਾਕੇ ਇਜ਼ਤ ਨੂੰ ਬਚਾਇਆ। ੧੫-੧੬ ਲੜਕੀਆਂ ਮੁਸਲਮਾਨਾਂ ਨੇ ਕਾਬੂ ਕਰ ਲਈਆਂ। ਸਾਰਾ ਪਿੰਡ ਲੁਟਿਆ ਤੇ ਸਾੜਿਆ ਗਿਆ। ਜ਼ਿਲਾ ਜੇਹਲਮ ਵਿਚ ਸਭ ਤੋਂ ਵਧੀਕ ਤਬਾਹੀ ਇਸ ਪਿੰਡ ਦੀ ਹੋਈ, ੧੨੦ ਆਦਮੀ ਮਾਰੇ ਗਏ। ਆਪ ਤੋਂ ੨ ਮੀਲ ਤੇ ਇਕ ਪਿੰਡ ਵਿਚ ਹਿੰਦੂ ਸਿਖ ਲੜਕੀਆਂ ਨੂੰ ਨੰਗਿਆਂ ਨਚਾਇਆ ਗਿਆ ਤੇ ਉਨ੍ਹਾਂ ਦੀ ਬੇਪਤੀ ਕੀਤੀ, ਗਈ, ਯਾਕੂਬ ਖਾਂ ਇਨਾਮ ਖੇਰ ਤੇ ਉਸ ਦੇ ਭਰਾ ਨੇ ਹਮਲਾਵਰਾਂ ਦੀ ਅਗਵਾਈ ਕੀਤੀ।

੪. ਨਾਰੰਗ—ਇਸ ਪਿੰਡ ਵਿਚ ੨੨੦ ਘਰ ਸਿਖਾਂ ਤੇ ੨੦ ਘਰ ਹਿੰਦੂਆਂ ਦੇ ਸਨ। ਇਸ ਪਿੰਡ ਵਿਚ ਖਾਲਸਾ ਹਾਈ ਸਕੂਲ ਕੰਨਿਆ ਪਾਠਸ਼ਾਲਾ ਤੇ ੪ ਗੁਰਦਵਾਰੇ ਸਨ। ਪਹਿਲੇ ੧੧ ਮਾਰਚ

ਨੂੰ ਬਾਹਰਲੇ ਮੁਸਲਮਾਨਾਂ ਨੇ ਨਾਰੰਗ ਤੇ ਹਮਲਾ ਕਰਨ ਦਾ ਜਤਨ ਕੀਤਾ। ਪਰ ਉਨ੍ਹਾਂ ਦਾ ਹੱਥ ਆ ਨਾਹ ਪਿਆ। ਫਿਰ ਪਿੰਡ ਦੇ ਮੁਸਲਮਾਨ ਵੀ ਹਮਲਾਵਰਾਂ ਨਾਲ ਸ਼ਾਮਲ ਹੋ ਗਏ। ਸਾਰਿਆਂ ਨੇ ਮਿਲ ਕੇ ਲੁਟ ਮਾਰ ਸ਼ੁਰੂ ਕਰ ਦਿਤੀ।

ਚੌਧਰੀ ਖਜ਼ਾਨ ਸਿੰਘ ਨਾਰੰਗ (ਹੁਣ ਬਾਗ਼ ਰਾਮਾਨੰਦ ਅੰਮ੍ਰਿਤਸਰ) ਨੇ ਆਪਣੇ ਬਿਆਨ ਵਿਚ ਦਸਿਆ ਕਿ ਹਮਲਾਵਰਾਂ ਨੇ ਸਾਰੇ ਪਿੰਡ ਨੂੰ ਲੁਟਿਆ ਤੇ ਤਿੰਨ ਚੁਥਾਈ ਮਕਾਨਾਂ ਨੂੰ ਸਾੜ ਦਿਤਾ। ੪ ਗੁਰਦੁਵਾਰੇ ਤੇ ਕੰਨਿਆ ਪਾਠਸ਼ਾਲਾ ਵੀ ਜਲਾਈ ਗਈ। ਰਾਜਾ ਸਿੰਘ, ਮਾਲਕ ਸਿੰਘ ਅੰਮ੍ਰਿਤ ਸ਼ਾਹ, ਸਜਨ ਸਿੰਘ, ਦਲੀਪ ਸਿੰਘ, ਰਾਮ ਦਿਤੀ ਤੇ ਸ: ਹਜਾਰਾ ਸਿੰਘ ਦੀ ਪਤਨੀ, ਕੁਲ ੧੧-੧੨ ਆਦਮੀ ਮਾਰੇ ਗਏ। ੧੦ ਲੜਕੀਆਂ ਗੁੰਮ ਹੋਈਆਂ। ਜਿੰਨਾਂ ਦਾ ਹੁਣ ਤੀਕ ਕੋਈ ਪਤਾ ਨਹੀਂ ਲਗਾ। ੧੦-੧੨ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ। ਇੰਨਾਂ ਨੂੰ ੧੮ ਮਾਰਚ ਨੂੰ ਮਿਲਟਰੀ ਨੇ ਕਢਕੇ ਲਿਆਂਦਾ। ਨਾਰੰਗ ਦੇ ਕੁਝ ਆਦਮੀ ਘੁਗ ਵਿਚ ਵੀ ਮਾਰੇ ਗਏ ਹਨ। ਕੁਝ ਲੜਕੀਆਂ ਉਥੋਂ ਗੁੰਮ ਹੋਈਆਂ ਹਨ।

ਜਹਾਨ ਖਾਂ ਤੇ ਸਿਕੰਦਰ ਖਾਂ ਆਦਿਕ ਹਮਲਾਵਰਾਂ ਦੀ ਅਗਵਾਈ ਕਰਦੇ ਸਨ, ਸਕੂਲ ਨਹੀਂ ਸਾੜਿਆ ਗਿਆ।

੫ ਗਾਹ-ਭਾਈ ਹਰਦਿਆਲ ਪਿੰਡ ਗਾਹ ਨੇ ਬਿਆਨ ਕੀਤਾਕਿ ਸਾਡੇ ਪਿੰਡ ਵਿਚ ੧੫੦ਘਰ ਸਿਖਾਂ ਤੇ ਸਹਿਜਧਾਰੀਆਂ ਦੇ ਸਨ। ਗੁਰ ਦਵਾਰੇ ਦੀ ਇਮਾਰਤ ਇਕ ਲਖ ਰੁਪਏ ਦੀ ਸੀ। ਹਜ਼ਾਰਾਂ ਰੁਪਏ ਦਾ ਸਾਮਾਨ ਸੀ, ੧੪ ਮਾਰਚ ਦਿਨ ਸ਼ੁਕਰਵਾਰ (੧ ਚੇਤਰ) ਨੂੰ ੧੧ ਵਜੇ ਦਿਨ ਦੇ ਹਜ਼ਾਰਾਂ ਹਥਿਆਰਬੰਦ ਮੁਸਲਮਾਨਾਂ ਨੇ ਸਾਡੇ ਪਿੰਡ ਤੇ ਹਮਲਾ ਕੀਤਾ। ਮੈਂ ਉਸ ਸਮੇਂ ਮੌਜੂਦ ਸੀ। ਸਭ ਤੋਂ ਪਹਿਲੇ ਗੁਰਦੁਵਾਰਾ ਕ ਟਿਆ ਤੇ ਸਾੜਿਆਂ ਗਿਆ। ਉਪ੍ਰੰਤ ਪਿੰਡ ਵਿਚ ਤਬਾਹੀ ਕੱਤੀ ਗਈ, ਅੱਵਤਾਰ ਸਿੰਘ, ਮਹਾਂ ਸਿੰਘ, ਕਰਮ ਸਿੰਘ, ਗੁਰਦਿਤ ਸਿੰਘ, ਗੁਰਦਿਤ ਸਿਘ, ਹੇਮ ਰਾਜ, ਕਾਬਲ ਚੰਦ, ਮਤਾਬ ਚੰਦ, ਮੂਲਾ ਬੁਧੂ, ਆਸ਼ਾ

ਸਿੰਘ, ਗੰਗਾ ਸਿੰਘ, ਅਵਤਾਰ ਸਿੰਘ, ਜੈ ਰਾਮ, ਸੂਬਾ ਸ਼ਾਹ ਆਦਿਕ ੨੦ ਆਦਮੀ ਮਾਰੇ ਗਏ। ਅਸੀਂ ਬਿਤਾਰ ਪਿੰਡ ਵਿਚ ਛੁਪਕੇ ਜਾਨ ਬਚਾਈ, ਇਹ ਹਮਲਾ ਕੁਰੜ,ਕੜਾਹੀ, ਤਗਰੀ, ਮਹਰੋਂ ਪੀਲੋ ਆਦਿਕ ਪਿੰਡਾਂ ਨੇ ਕੀਤਾ। ੧੮ ਆਦਮੀ ਮੇਰੇ ਮਕਾਨ ਵਿਚ ਸਾੜੇ ਗਏ।

੬. ਵਰਵਾਲ-੧੪ ਮਾਰਚ ਨੂੰ ਮੁਸਲਮ ਲੀਗੀਆਂ ਨੇ ਇਸ ਪਿੰਡ ਪਰ ਹਮਲਾ ਕੀਤਾ। ੧੨੫ ਆਦਮੀਆਂ ਚੋਂ ੧੦ ਮਰਦ, ੨ ਬਚੇ ਤੇ ੧ ਇਸਤਰੀ ਕਤਲ ਕੀਤੇ ਗਏ। ਇਕ ਅੰਨੀ ਮਾਈ ਭਾਗ ਭਰੀ ਨੂੰ ਟੁਕੜੇ ਕਰਕੇ ਅਗ ਵਿਚ ਜੁਟਿਆ ਗਿਆ। ਭਾਈ ਲਛਮਣ ਸਿੰਘ ਗੰਬੀ ਦੇ ਅੰਗ ਅੰਗ ਕਟਕੇ ਸ਼ਹੀਦ ਕੀਤਾ ਗਿਆ। ਇਕਬਾਲ ਖਾਂ ਨੰਬਰਦਾਰ ਤੇ ਮੀਆਂ ਅਹਿਮਦ ਸ਼ਾਹ ਸਾਰੀ ਤਬਾਹੀ ਕਰਾਉਣ ਦੇ ਮੋਢੀ ਸਨ।

੭. ਛਨੌਲ ਕਮਾਲ-ਇਸ ਪਿੰਡ ਦੇ ਸ: ਜਗਜੀਤ ਸਿੰਘ ਨੇ ਦਸਿਆ ਕਿ ੧੩ ਮਾਰਚ ਨੂੰ ਸਾਡੇ ਪਿੰਡ ਪਰ ਹਮਲਾ ਕੀਤਾ ਗਿਆ ੪੦ ਘਰ ਸਿਖਾਂ ਦੇ ਸਨ, ਸਾਰੇ ਲੁਟੇ ਗਏ। ਗੁਰਦਵਾਰਾ ਵੀ ਲੁਟਿਆ ਗਿਆ। ਬੁਧ ਸਿੰਘ, ਅਮੀਰ ਸਿੰਘ, ਲੱਧਾ ਸਿੰਘ, ਚੇਤ ਸਿੰਘ, ਹਰਨਾਮ ਸਿੰਘ, ਸੁਲੱਖਣ ਸਿੰਘ ਤੇ ਮੂਲਾ ਦੇਵੀ ਆਦਿਕ ੧੧ ਆਦਮੀ ਮਾਰੇ ਗਏ।

੮. ਸਰਕਾਲ ਤੇ ਤਰਕਵਾਲ-ਵੁਡਿਆਲ ਵਿਚੋਂ ਮਾਰ ਖਾ ਕੇ ਲੀਗੀਆਂ ਨੇ ਕਈ ਲਾਸ਼ਾਂ ਪਿੰਡਾਂ ਵਿਚ ਫੇਰੀਆਂ। ਫਿਰ ਹਜੂਮ ਇਕੱਠਾ ਕਰਕੇ ੧੩ ਮਾਰਚ ਨੂੰ ਹਮਲਾ ਕੀਤਾ। ਸਰਕਾਲ ਵਿਚ ੪੦ ਆਦਮੀ ਮਾਰੇ ਗਏ। ਬਾਕੀ ਨੂੰ ਮਸੀਤ ਵਿਚ ਲਿਜਾ ਕੇ ਜ਼ੋਰੀ ਮੁਸਲਮਾਨ ਕੀਤਾ ਗਿਆ। ੧੦੫ ਘਰਾਂ ਵਿਚੋਂ ੪੦ ਸਾੜੇ ਤੇ ਲੁਟੇ ਗਏ।

੯. ਮੰਰਵਾਲ-ਮਾਰਚ ਵਿਚ ਲੀਗੀਆਂ ਨੇ ਇਸ ਪਿੰਡ ਤੇ ਹਮਲਾ ਕਰਨ ਦਾ ਜਤਨ ਕੀਤਾ। ਗੁ: ਭਾਈ ਬੁਧ ਸਿੰਘ ਦੀ ਇਕ ਮਾਈ

ਲਛਮੀ ਮਾਰੀ ਗਈ। ਸਿੰਘਾਂ ਨੇ ਮੁਕਾਬਲਾ ਕੀਤਾ, ਜਿਸ ਕਰਕੇ ਬਚਾ ਹੋ ਗਿਆ। ਪਿੰਡ ਸਾੜਿਆ ਤੇ ਲੁਟਿਆ ਗਿਆ।

ਉਪਰੋਕਤ ਪਿੰਡਾਂ ਤੋਂ ਬਿਨਾਂ ਨੀਲਾ, ਦੁਲਾ, ਮਿਨਵਾਲ, ਮੁਰੀਦ, ਮੈਰਾ, ਸਾਂਗ, ਫਰੀਦ, ਪਾਰਸ਼ਹਾਣ, ਭੀਂ, ਢੋਡਾ, ਚੱਕ ਮਲੂਕ, ਉਠਵਾਲ, ਭਉਣ ਆਦਿਕ ਕਈ ਪਿੰਡਾਂ ਨੂੰ ਮਾਰਚ ਵਿਚ ਨੁਕਸਾਨ ਪੁਜਾ। ਜਿਹੜੇ ਬਚ ਰਹੇ ਸਨ ਉਹਨਾਂ ਨੂੰ ਪਾਕਿਸਤਾਨ ਬਣਨ ਪਰ ਲੁਟਿਆ ਜਾਂ ਸਾੜਿਆ ਗਿਆ।

ਅਗਸਤ ਵਿਚ ਭਉਣ ਦੇ ੯ ਆਦਮੀ ਮਾਰੇ ਗਏ। ਬਲਕਸਰ ਦੇ ਸ: ਸੰਤ ਸਿੰਘ, ਪ੍ਰੇਮ ਸਿੰਘ, ਹਰਨਾਮ ਸਿੰਘ ਆਦਿਕ ਕਤਲ ਹੋਏ। ਇਲਾਕਾ ਧੰਨੀ ਦੀ ਤਬਾਹੀ ਵਿਚ ਬਹੁਤ ਸਾਰੇ ਲੀਗੀ ਅਫਸਰਾਂ, ਫੌਜੀਆਂ ਅਤੇ ਇਲਾਕੇ ਦੇ ਮੁਸਲਮਾਨਾਂ ਦਾ ਹਿਸਾ ਸੀ।

ਰਾਜ, ਬਗਾਹੀ, ਮੰਗਵਾਲ ਆਦਿਕ ਪਿੰਡਾਂ ਦੇ ਮੁਸਲਮਾਨਾਂ ਨੇ ਹਿੰਦੂ ਸਿਖਾਂ ਦਾ ਬਚਾ ਵੀ ਕੀਤਾ ਹੈ। ਸਾਂਗ ਦੇ ਚੌਧਰੀ ਖਾਨ ਬਹਾਦਰ ਰੀਟ: ਕਲਰਕ ਨੇ ਪਿੰਡ ਦੇ ਗੁਰਦਵਾਰੇ ਤੇ ਸਿਖਾਂ ਦੀ ਰਾਖੀ ਕੀਤੀ। ਧੰਨੀ ਦੀ ਤਬਾਹੀ ਲੀਗੀਆਂ ਨੇ ਕਰਾਈ।

## ਤਸੀਲ ਪਿੰਡ ਦਾਦਨ ਖਾਨ

ਇਸ ਤਸੀਲ ਵਿਚ ਪਿਨਣ ਵਾਲ, ਹਰਨਪੁਰ, ਡੜਿਆਲਾ ਚੋਹਾ ਸੈਦਨ ਸ਼ਾਹ, ਖੀਉੜਾ, ਡਲਵਾਲ; ਨੂਰ_ਰ, ਝਾਮਰਾ, ਲਿੱਲਾ, ਕੰਦਵਾਲ ਆਦਿਕ ਮੁਖੀ ਪਿੰਡ ਸਨ। ਛੋਟੇ ਪਿੰਡਾਂ ਵਿਚ ਦੋ ਦੋ ਚਾਰ ਘਰ ਹਿੰਦੂਆਂ ਸਿਖਾਂ ਦੇ ਸਨ। ਪਿੰਡ ਦਾਦਨ ਖਾਨ ਵਿਚ ਹਿੰਦੂਆਂ ਦੀ ਚੰਗੀ ਆਬਾਦੀ ਸੀ। ਥੋਹੜੇ ਜਿਹੇ ਘਰ ਸਿਖਾਂ ਦੇ ਸਨ।

ਇਸ ਤਸੀਲ ਵਿਚ ਰੜ ਬੜ ਦਾ ਆਰੰਭ ਪਹਿਲੇ ਮਲਕਵਾਲ ਤੋਂ ਹੋਇਆ। ਉਥੇ ਲੀਗੀਆਂ ਨੇ ਲੁਟ ਮਾਰ, ਸਾੜ ਫੂਕ ਤੇ ਕਤਲਾਮ ਕੀਤੀ। ਉਸਦਾ ਅਸਰ ਪਿੰਡਾਂ ਤੇ ਪਿਆ।

੧. ਲਿਲਾ-ਇਸ ਪਿੰਡ ਵਿਚ ਹਿੰਦੂਆਂ ਸਿਖਾਂ ਦੀ ਗਿਣਤੀ ੫੫੦ ਸੀ। ੧੭ ਅਗਸਤ ਨੂੰ ਮੁਸਲਮਾਨਾਂ ਨੇ ਪਹਿਲੀ ਵੇਰ ਹਮਲਾ ਕਰਨਾ ਚਾਹਿਆ ਪਰ ਪਿੰਡ ਦੇ ਸਯਦਾਂ ਤੇ ਹਾਜੀ ਫਜ਼ਲ ਮੁਹੰਮਦ ਨੇ ਹਮਲਾਵਰਾਂ ਨੂੰ ਸਮਝਾਇਆ ਕਿ ਘਟ ਗਿਣਤੀ ਹਿੰਦੂ ਸਿਖਾਂ ਨੂੰ ਬਰਬਾਦ ਨਾਂਹ ਕਰਨ। ਇਹ ਇਸਲਾਮ ਦੇ ਵਿਰੁਧ ਹੈ। ਇਸ ਲਈ ਬਚਾ ਹੋ ਗਿਆ। ੨੮ ਅਗਸਤ ਨੂੰ ਨੂਰਪੁਰ ਥਾਣਾ ਕਲਰ ਕਹਾਰ ਵਿਚ ੪੬ ਹਿੰਦੂ ਮਰਦ ਇਸਤਰੀਆਂ ਤੇ ਬਚੇ ਮਾਰੇ ਗਏ। ਪਿੰਡ ਲੁਟਿਆ ਗਿਆ। ਤਿੰਨਾਂ ਰੋਹਾਂ ਨੂੰ ਖੂਹ ਵਿਚ ਸੁਟਿਆ ਤੇ ਗੁਰਦਵਾਰਾ ਸਾੜਿਆ ਗਿਆ। ੬ ਸਿਤੰਬਰ ਨੂੰ ਮਕੜਾਛ ਰੇਲ ਸਟੇਸ਼ਨ ਦਾ ਸਟੇਸ਼ਨ ਮਾਸਟਰ ਉਸਦੀ ਮਾਤਾ, ਭੈਣ, ਲੜਕੀ, ਪੰਡਤ ਲਖਮੀ ਦਾਸ ਤੇ ਉਸਦੀ ਪਤਨੀ ਰਾਜ ਰਾਣੀ ਮਾਰੇ ਗਏ। ਮਕੜਾਛ ਦੇ ੨੦੦ ਆਦਮੀ ਲਿਲੇ ਆ ਗਏ। ਉਥੇ ਸਾਢੇ ਸਤ ਸੌ ਬੰਦੇ ਹੋ ਗਏ। ਲਿਲੇ ਦੇ ਥਾਣੇਦਾਰ ਨੇ ਸਾਰਿਆਂ ਨੂੰ ਮੰਡੀ ਵਿਚ ਇਕੱਠਿਆਂ ਕਰ ਦਿਤਾ। ੧੦ ਸਤੰਬਰ ਨੂੰ ੩ ਹਜ਼ਾਰ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕਰਕੇ ਪਿੰਡ ਵਿਚ ਲੁਟ ਮਾਰ ਕੀਤੀ। ਮੰਡੀ ਤੇ ਹਮਲਾ ਕੀਤਾ। ਮੋਹਨ ਲਾਲ ਪਿੰਡ ਟੋਬਾ, ਇਕ ਗ੍ਰੰਥੀ ਤੇ ਇਕ ਲੜਕਾ ਮਾਰੇ ਗਏ। ਕਪਤਾਨ ਫਜ਼ਲ ਖਾਂ, ਸੂਬੇਦਾਰ ਅਲੀ ਹੈਦਰ ਤੇ ਅਹਿਮਦ ਖਾਂ ਨੰਬਰਦਾਰ ਨੇ ਸਾਰਿਆਂ ਨੂੰ ਮੁਸਲਮਾਨ ਬਣਨ ਲਈ ਕਿਹਾ। ੭੫੦ ਆਦਮੀਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਭਾਈ ਨਿਹਾਲ ਸਿੰਘ ਤੇ ਮੇਲਾ ਸਿੰਘ ਨੇ ਮੁਸਲਮਾਨ ਬਣਨ ਤੋਂ ਇਨਕਾਰ ਕੀਤਾ, ਜਦ ਇਹਨਾਂ ਨੂੰ ਮਸੀਤ ਵਲ ਲਿਜਾ ਰਹੇ ਸਨ, ਉਹਨਾਂ ਨੇ ਖੂਹਾਂ ਵਿਚ ਛਾਲਾਂ ਮਾਰ ਕੇ ਸ਼ਹੀਦੀ ਪਾਈ। ਲੀਗੀਆਂ ਨੇ ਉਹਨਾਂ ਦੀਆਂ ਲਾਸ਼ਾਂ ਨੂੰ ਬਾਹਰ ਕਢ ਕੇ ਜੁਤੀਆਂ ਮਾਰੀਆਂ ਤੇ ਪਿੰਡ ਵਿਚ ਧੂਹਿਆ। ਭਾਈ ਹੀਰਾ ਸਿੰਘ ਲਿਲਾ ਦਾ ਬਿਆਨ ਹੈ-'ਉਸ ਵਕਤ ਲਲੇ ਵਿਚ ਕੁਲ ੭ ਸਿਖ ਬਾਕੀ ਸਨ। ਮੈਨੂੰ ਸੁੰਦਰ ਸਿੰਘ, ਹਰਦਿਤ ਸਿੰਘ, ਅਮੋਲਕ ਸਿੰਘ ਤੇਜਾ ਸਿੰਘ, ਹਰਬੰਸ ਸਿੰਘ ਤੇ ਰਨਬੀਰ ਸਿੰਘ ਨੂੰ ਜੋਰੀ ਮੁਸਲਮਾਨ

ਦੱਤਾ ਗਿਆ ਮੁਸਲਮਾਨ ਛਵੀਆਂ ਲੈ ਕੇ ਸਾਡੇ ਆਲੇ ਦੁਆਲੇ ਖੜੇ ਸਨ। ਅਲਫ ਦੀਨ, ਰਹਿਮਾ ਤੇ ਕੁਤਬ ਨਾਈ ਕੇਸ ਕਟਣ ਦੇ ਜਤਨ ਵਿਚ ਸਨ"।

੨੧ ਨਵੰਬਰ ਨੂੰ ਸਰਕਾਰ ਹਿੰਦ ਵਲੋਂ ੨੬ ਲਾਰੀਆਂ ਹਿੰਦੀ ਮਿਲਟਰੀ ਅਤੇ ਕਾਂਗਰਸ ਦੇ ਮੁਖੀ ਡਾਕਟਰ ਲਹਿਣਾ ਸਿੰਘ ਲਿਲੇ ਗਏ। ਉਹਨਾਂ ਨੇ ਸਾਰੇ ਹਿੰਦੂਆਂ ਸਿਖਾਂ ਨੂੰ ਕਢ ਕੇ ਲਿਆਂਦਾ।

੨. ਡਾਕਟਰ ਜੈ ਸਿੰਘ ਦੀ ਸ਼ਹੀਦੀ ਡਾਕਟਰ ਜੈ ਸਿੰਘ ਹਡਾਲੀ ਜਿਲਾ ਸ਼ਾਹਪੁਰ ਦੇ ਸਨ। ਲਿਲੇ ਦੇ ਸਰਕਾਰੀ ਹਸਪਤਾਲ ਵਿਚ ਲਗੇ ਹੋਏ ਸਨ। ਥਾਣੇਦਾਰ ਤੇ ਮਿਲਟਰੀ ਦਾ ਸੂਬੇਦਾਰ ਡਾਕਟਰ ਸਾਹਿਬ ਤੇ ਉਹਨਾਂ ਦੀਆਂ ਦੋ ਲੜਕੀਆਂ ਨੂੰ ਲਾਰੀ ਤੇ ਬਿਠਾ ਕੇ ਲਿਲੇ ਸਟੇਸ਼ਨ ਤੇ ਛਡ ਆਏ। ਰਾਤ ਨੂੰ ਫਿਰ ਉਹਨਾਂ ਕੋਲ ਗਏ। ਉਹਨਾਂ ਨੂੰ ਮੁਸਲਮਾਨ ਬਣਨ ਲਈ ਕਿਹਾ ਗਿਆ ਡਾਕਟਰ ਜੀ ਨੇ ਇਨਕਾਰ ਕੀਤਾ। ਇਸ ਪਰ ਉਹਨਾਂ ਨੂੰ ਇਕ ਲਾਰੀ ਵਿਚ ਬਿਠਾ ਕੇ ਪਿੰਡ ਦਾਦਨ ਖਾਂ ਪੁਚਾਣ ਦੇ ਬਹਾਨੇ ਲਿਲੇ ਤੋਂ ੧੫ ਮੀਲ ਉਤੇ ਗੋਲ ਤੇ ਕੋੜੇ ਦੇ ਵਿਚਕਾਰ ਡਾਕਟਰ ਜੀ ਅਤੇ ਉਹਨਾਂ ਦੀ ਨਿਕੀ ਲੜਕੀ ਅਮਰਜੀਤ ਨੂੰ ਕਤਲ ਕੀਤਾ ਗਿਆ। ਨਕਦੀ ਤੇ ਸਾਮਾਨ ਲੁਟਿਆ। ਵਡੀ ਲੜਕੀ ਸਤਨਾਮ ਕੌਰ ਬੀ. ਏ. ਸੀ, ਉਸਨੂੰ ਸਲਵਾਈ ਦਾ ਸੂਬੇਦਾਰ ਘਰ ਲੈ ਗਿਆ। ਉਹ ਹੁਣ ਜੂਨ ੧੯੪੮ ਵਿਚ ਹਿੰਦੁਸਤਾਨ ਆ ਗਈ ਹੈ।

੩. ਕਟਾਸਰਾਜ—ਤੀਰਥ ਕਮੇਟੀ ਦੇ ਸਕੱਤਰ ਦੀ ੧੬ ਅਗਸਤ ਦੀ ਲਿਖੀ ਹੋਈ ਇਕ ਚਿਠੀ ਸ਼ਰੋਮਣੀ ਕਮੇਟੀ ਨੂੰ ਪੁਜੀ। ਜਿਸ ਵਿਚ ਲਿਖਿਆ ਹੈ—"੧੫ ਅਗਸਤ ਨੂੰ ਪਾਕਿਸਤਾਨ ਦਿਨ ਮਨਾਉਣ ਲਈ ਮੁਸਲਿਮ ਲੀਗੀਆਂ ਦਾ ਇਕ ਇਕੱਠ ਕਟਾਸ ਤੋਂ ਡੇਢ ਮੀਲ ਤੇ ਇਕ ਪਿੰਡ ਤਲਮਿਆਲ ਵਿਚ ਹੋਇਆ। ਉਥੋਂ ਤਿਆਰ ਹੋ ਕੇ ਦਿਨ ਦੇ ੧੧ ਵਜੇ ਪੰਜ ਸੌ ਹਥਿਆਰਬੰਦ ਮੁਸਲਮਾਨਾਂ ਨੇ

ਕਟਾਸ ਰਾਜ ਤੇ ਹਮਲਾ ਕੀਤਾ। ਪਹਿਲੇ ਉਹਨਾਂ ਨੇ ਮੰਦਰ ਦੀ ਮੂਰਤੀ ਨੂੰ ਤੋੜ ਕੇ ਬਾਹਰ ਸੁਟ ਦਿਤਾ। ਬਾਰਾਂ ਦਰੀ ਵਿਚ ਗੁਰੂ ਗ੍ਰੰਥ ਸਾਹਿਬ ਤੇ ਹੋਰ ਸਾਮਾਨ ਸਾੜ ਦਿਤਾ ਜਾਂ ਲੁਟ ਲਿਆ ਸ੍ਰੀ ਗੁਰੂ ਨਾਨਕਦੇਵ ਜੀ ਦੀ ਤਸਵੀਰ ਦੀ ਨਿਰਾਦਰੀ ਕੀਤੀ। ਕੁੰਡ ਉਤੇ ਡੀ. ਸੀ. ਵਲੋਂ ਨੋਟਿਸ ਲਗਾ ਹੋਇਆ ਸੀ, ਉਹ ਲਾਹ ਕੇ ਲੈ ਗਏ ਹਨ। ਇਲਾਕੇ ਦੇ ਪਿੰਡਾਂ ਵਿਚ ਸਖਤ ਘਬਰਾਹਟ ਹੈ*। ਕਟਾਸ ਵਿਚ ਕੁਝ ਸਾਧੂ ਰਹਿੰਦੇ ਸਨ। ਉਹ ਵੀ ਮਾਰੇ ਗਏ। ਕਟਾਸ ਚੋਹਾ ਸੈਦਨ ਸ਼ਾਹ ਦੇ ਬਿਲਕੁਲ ਨੇੜੇ ਹੈ।

੪. ਡੰਡੋਤ ਤੇ ਹਰਨਪੁਰ-ਡੰਡੋਤ ਵਿਚ ਡਾਲਮੀਆਂ ਸੀਮਿੰਟ ਫੈਕਟਰੀ ਸੀ। ਉਥੇ ਤਿੰਨ ਚਾਰ ਸੌ ਹਿੰਦੂ ਸਿਖ ਕੰਮ ਕਰਦੇ ਸਨ। ਉਹਨਾਂ ਵਿਚੋਂ ਕਾਫੀ ਮਾਰੇ ਗਏ। ਹਰਨਪੁਰ ਵਿਚ ਵੀ ਲੁਟ ਮਾਰ ਤੇ ਤੇ ਤਬਾਹੀ ਕੀਤੀ ਗਈ।

੫. ਗੱਡੀਆਂ ਤੇ ਹਮਲੇ—ਤਸੀਲ ਪਿੰਡ ਦਾਦਨ ਖਾਂ ਦੇ ਪਿੰਡਾਂ ਵਿਚੋਂ ਅਠ ਦਸ ਹਜ਼ਾਰ ਆਦਮੀ ਉਜੜ ਕੇ ਪਿੰਡ ਦਾਦਨ ਖਾਨ ਆ ਗਏ। ਗੌਰਮਿੰਟ ਨੇ ਕੈਂਪ ਬਣਾ ਦਿਤਾ। ੧੬ ਸਿਤੰਬਰ ਨੂੰ ਸ਼ਾਮ ਦੇ ਅਠ ਵਜੇ ਪਿੰਡ ਦਾਦਨ ਖਾਂ ਤੋਂ ੨੫ ਸੌ ਹਿੰਦੂ ਸਿਖ ਸਰਨਾਰਥੀਆਂ ਦੀ ਗਡੀ ਚਲੀ। ਦਾਦਨ ਖਾਨ ਦੇ ਲਾਲਾ ਪਿੰਡੀ ਦਾਸ ਅਣਦ ਵਲਦ ਲਾਲਾ ਦੇਸ ਰਾਜ ਨੇ ਆਪਣੇ ਬਿਆਨ ਵਿਚ ਦਸਿਆ:- "ਮੈਂ ਇਸ ਗੱਡੀ ਵਿਚ ਆਇਆ ਹਾਂ। ਜਦ ਇਹ ਗੱਡੀ ਹਰਨਪਰ ਤੇ ਚਲੀਸਾ ਦੇ ਵਿਚਕਾਰ ਪੁਜੀ ਤਾਂ ਮੁਸਲਮਾਨਾਂ ਨੇ ਗਡੀ ਖੜੀ ਕਰਕੇ ਇਸ ਪਰ ਹਮਲਾ ਕਰ ਦਿਤਾ। ਲੁਟ ਮਾਰ ਤੇ ਕਤਲਾਮ ਸ਼ੁਰੂ ਕਰ ਦਿਤੀ। ਗਡੀ ਨਾਲ ਦਰਜਨ ਕੁ ਸਿਪਾਹੀ ਸਨ। ਉਹਨਾਂ ਚੋਂ ੬ ਸਿਖ ਸਨ। ਉਹਨਾਂ ਨ ਬੜੀ ਦਲੇਰੀ ਨਾਲ ਹਮਲਾਵਰਾਂ ਦਾ ਟਾਕਰਾ

---

*ਇਹ ਚਿਠੀ ਅਗਸਤ-ਸਿਤੰਬਰ ੧੯੪੭ ਦੀ ਚਿਠੀ ਪੱਤਰ ਦੀ ਫਾਈਲ ਵਿਚ ਮੌਜੂਦ ਹੈ।

ਕੀਤਾ ਪਰ ਉਹਨਾਂ ਦਾ ਅਫਸਰ ਮੁਸਲਮਾਨ ਸੀ। ਉਹ ਕੋਈ ਪੇਸ਼ ਨਹੀਂ ਸੀ ਜਾਣ ਦਿੰਦਾ।

'ਹਮਲ ਵਰਾਂ ਦੇ ਮੁਖੀ ਅਹਿਮਦ ਖਾਂ ਬੇਲਦਾਰ ਹਰਨਪੁਰ ਰਾਜਾ ਵਲਾਇਤ ਖਾਂ, ਧਾੜੇ ਖਾਂ ਸਬ ਇਨਸਪੇਟਰ ਪੁਲੀਸ, ਰਾਜਾ ਸਾਹਿਬ ਖਾਂ ਪੁਤਰ ਕੈਪਟਨ ਬਹਾਦਰ ਖਾਂ ਫਰੰਟੀਅਰ ਫੋਰਸ ਆਦਿਕ ਸਨ। ਹਮਲਾਵਰ ਪਿੰਡ ਢੂਡੀਆਂ, ਕੱਪਰ, ਕੋਟ ਫਫਰਾ ਅਤੇ ਉਸਮਾਂ ਆਦਿਕ ਪਿੰਡਾਂ ਦੇ ਸਨ। ਕੋਈ ਪੰਜ ਸੌ ਆਦਮੀ ਗੱਡੀ ਵਿਚੋਂ ਮਾਰੇ ਗਏ। ਸਾਮਾਨ ਲੁਟਿਆ ਗਿਆ। ਰਾਤ ਦੇ ੨ ਵਜੇ ਇਹ ਗਡੀ ਹਰਨਪੁਰ ਪੁਜੀ। ਉਥੋਂ ਮਲਕਵਾਲ। ੨੦ ਸਿਤੰਬਰ ਨੂੰ ਸਵੇਰੇ ੩੨ ਲਾਸ਼ਾਂ ਪੁਲੀਸ ਨੇ ਡਿੰਗੇ ਸਟੇਸ਼ਨ ਤੇ ਉਤਾਰੀਆਂ। ੨੧ ਸਿਤੰਬਰ ਨੂੰ ਇਹ ਗਡੀ ਲਾਹੌਰ ਪੁਜੀ। ੨੦੦ ਜ਼ਖਮੀ ਮਰਹਮ ਪੱਟੀ ਦੇ ਬਹਾਨੇ ਉਤਾਰੇ ਗਏ। ਉਹਨਾਂ ਦਾ ਕੋਈ ਪਤਾ ਨਹੀਂ। ਫਿਰ ਇਹ ਗੱਡੀ ਹਰਬੰਸ ਪੁਰੇ ਲਿਆਂਦੀ ਗਈ। ਉਥੋਂ ਜ਼ਖਮੀਆਂ ਨੂੰ ਲਿਆਉਣ ਦੇ ਬਹਾਨੇ ਫਿਰ ਮੁਗਲਪੁਰੇ ਵਾਪਸ ਕੀਤੀ ਗਈ ਜਦ ਅਫਸਰਾਂ ਨੂੰ ਪੁਛਿਆ ਗਿਆ–'ਜ਼ਖਮੀ ਕਿਥੇ ਹਨ ? ਤਾਂ ਉਹਨਾਂ ਨੇ ਜਵਾਬ ਦਿਤਾ–'ਉਹ ਹਰਦਵਾਰ ਭੇਜ ਦਿਤੇ ਗਏ ਹਨ'।

ਜਦ ਇਹ ਗੱਡੀ ਫਿਰ ਹਰਬੰਸ ਪੁਰੇ ਪੁਜੀ, ਉਸ ਵਕਤ ਫਿਰ ਹਜ਼ਾਰਾਂ ਮੁਸਲਮਾਨਾਂ ਨੇ ਇਸ ਪਰ ਹਮਲਾ ਕਰ ਦਿਤਾ। ਇਥੇ ਵੀ ਬਹੁਤ ਸਾਰੇ ਆਦਮੀ ਮਾਰੇ ਗਏ। ੨੧ ਸਿਤੰਬਰ ਰਾਤ ਨੂੰ ੧੦॥ ਵਜੇ ਇਹ ਗੱਡੀ ਅੰਮ੍ਰਿਤਸਰ ਪੁਜੀ। ਇਸਦੀ ਖਬਰ ਸੁਣਕੇ ਸ਼ਹਿਰ ਵਿਚ ਕੁਰਲਾਹਟ ਮਚ ਗਈ। ਡਾਕਟਰ ਭਗਤ ਸਿੰਘ ਗੁਰੂ ਰਾਮਦਾਸ ਹਸਪਤਾਲ, ਸ: ਗੁਰਦਿਆਲ ਸਿੰਘ ਮੈਨੇਜਰ ਸ੍ਰੀ ਦਰਬਾਰ ਸਾਹਿਬ, ਬਹੁਤ ਸਾਰੇ ਸੇਵਾਦਾਰ, ਛਾਵਣੀ ਕੈਂਪ ਦੇ ਸਰਕਾਰੀ ਡਾਕਟਰ ਮਰਹਮ ਪੱਟੀ ਲਈ ਸਟੇਸ਼ਨ ਤੇ ਪੁਜੇ। ਇਹ ਸਵੇਰੇ ੪ ਵਜੇ ਤਕ ਮਰਹਮ ਪੱਟੀ ਸੇਵਾ ਤੇ ਸੰਭਾਲ ਕਰਦੇ ਰਹੇ। ਡਾਕਟਰ ਭਗਤ ਸਿੰਘ ਨੇ ਦਸਿਆ ਕਿ ੪੩ ਲਾਸ਼ਾਂ ਗੱਡੀ ਚੋਂ ਉਤਾਰੀਆਂ ਗਈਆਂ।

੫੦੦ ਕੁ ਆਦਮੀ ਜ਼ਖਮੀ ਸਨ । ਚਾਰ ਸੌ ਨੂੰ ਪੱਟੀ ਕੀਤੀ ਗਈ। ਮਾਰੇ ਕੁਟੇ ਅਤੇ ਜ਼ਖਮੀਆਂ ਦੀਹਾਲਤ ਵੇਖੀ ਨਹੀਂ ਜਾਂਦੀ ਸੀ

## ੬. ਦੂਜੀ ਗੱਡੀ ਤੇ ਹਮਲਾ

੨੩ ਸਿਤੰਬਰ ੧੯੪੭ ਨੂੰ ਪਿੰਡ ਦਾਦਨ ਖਾਂ ਤੋਂ ਹਿੰਦੂ ਸਿਖ ਸਰਨਾਰਥੀਆਂ ਦੀ ਦੂਜੀ ਗਡੀ ਚਲੀ ਤੇ ਰਾਤ ਦੇ ਬਾਰਾਂ ਵਜੇ ਕਾਮੋਕੀ ਸਟੇਸ਼ਨ ਤੇ ਪੁਜੀ । ਗੱਡੀ ਦਾ ਇੰਜਨ ਲਾਹ ਦਿਤਾ ਗਿਆ। ੨੪-੯-੪੭ ਨੂ ਸਵੇਰੇ ਪੁਲੀਸ ਨੇ ਤਲਾਸ਼ੀ ਲਈ ਅਤੇ ਲੋਕਾਂ ਪਾਸੋਂ ਨਕਦੀ ਮਾਲ ਇਸਬਾਬ ਤੇ ਲਾਇਸੰਸੀ ਹਥਿਆਰ ਖੋਹ ਲਏ ।

ਲੀਗੀ ਹਮਲਾਵਰਾਂ, ਰੇਲਵੇ ਅਫਸਰਾਂ, ਪੁਲੀਸ ਤੇ ਮਿਲਟਰੀ ਵਾਲਿਆਂ ਨੇ ਗਲ ਗਿਣੀ ਮਿਥੀ ਹੋਈ ਸੀ । ਇਸ ਲਈ ਬਾਰਾਂ ਵਜੇ ਦੁਪਹਿਰ ਨੂੰ ਮੁਸਲਿਮ ਗਾਰਡ ਤੇ ਹਜੂਮ ਨੇ ਗੱਡੀ ਪਰ ਹਮਲਾ ਕਰ ਦਿਤਾ । ਗੱਡੀ ਦੇ ੪੨ ਡਬੇ ਸਨ। ਸਾਰਿਆਂ ਵਿਚ ਲੁਟ ਮਾਰ ਤੇ ਕਤਲਾਮ ਕੀਤੀ ਗਈ।

ਪੰਡਤ ਦੌਲਤਰਾਮ ਪੁਤਰ ਬਖਸ਼ੀ ਬੋਧ ਰਾਜ ਡੰਡੋਤ ਇਸ ਗਡੀ ਵਿਚ ਸੀ। ਉਸਦਾ ਬਿਆਨ ਹੈ ਕਿ ਇਸ ਗਡੀ ਵਿਚੋਂ ਦੋ ਹਜ਼ਾਰ ਆਦਮੀ ਮਾਰੇ ਗਏ । ੫੦੦ ਲੜਕੀਆਂ ਚੁਕੀਆ ਗਈਆਂ ਬਚੇ ਹੋਏ ਫਟੜਾਂ ਨੂੰ ਗੁਜਰਾਂ ਵਾਲੇ ਸ਼ਰਨਾਰਥੀ ਕੈਂਪ ਵਿਚ ਪੁਚਾਇਆ ਗਿਆ ।

ਮਿਲਟਰੀ ਨੇ ਕੁਝ ਲੜਕੀਆਂ ਵੀ ਲਭ ਕੇ ਲਿਆਦੀਆਂ ੨੬-੧੧-੪੭ ਦੇ 'ਹਿੰਦੁਸਤਾਨ ਟਾਈਮਜ਼' ਵਿਚ ਮਿ: ਐਚ. ਸੀ. ਅਗਾਸ਼ਟ ਅਸਿਸਟੈਂਟ ਮਕੈਨੀਕਲ ਸੁਪ੍ਰੰਟੰਡੰਟ ਏ. ਸੀ. ਸੀ. ਆਈ. ਖੀਉੜਾ ਨੇ ਆਪਣੇ ਸਟਾਫ ਵਿਚੋਂ ਮਾਰੇ ਗਏ ਤੇ ਜ਼ਖਮੀ ਹੋਇਆ ਦੀ ਇਕ ਫਹਰਿਸਤ ਦਿਤੀ ਹੈ। ਇਹ ਇਕ ਸੌ ਤੋਂ ਵਧੀਕ ਹਨ ।

## ਆਖਰੀ ਰੀਮਾਰਕਸ[੩]

ਮਾਰਚ ੧੯੪੭ ਵਿਚ ਲੀਗੀਆਂ ਨੇ ਗਿਣ ਮਿਥ ਕੇ ਰਾਵਲਪਿੰਡੀ ਕੈਂਬਲਪੁਰ ਤੇ ਜੇਹਲਮ ਆਦਿਕ ਜ਼ਿਲਿਆਂ ਵਿਚੋਂ ਘਟ ਗਿਣਤੀ ਹਿੰਦੂਆਂ ਸਿਖਾਂ ਦੀ ਸਫਾਈ ਕਰ ਦਿਤੀ।

ਸਹੀ ਅੰਕੜੇ-੨੦ ਮਾਰਚ ਨੂੰ ਮਿ: ਮੈਕਡਾਨਲਡ ਸਕੱਤਰ ਪੰਜਾਬ ਗੌਰਮਿੰਟ ਨੇ ਇਕ ਬਿਆਨ ਵਿਚ ਦਸਿਆ ਕਿ ਮਾਰਚ ਦੀ ਗੜ ਬੜ ਵਿਚ ੨੦੪੯ ਆਦਮੀ ਮਾਰੇ ਗਏ। ੧੧੦੩ ਜ਼ਖਮੀ ਹੋਏ। [ਟ੍ਰਿਬਯੂਨ ੨੧ ਮਾਰਚ ੧੯੪੭)

ਪਰ ਇਹ ਗਿਣਤੀ ਬਹੁਤ ਘਟ ਹੈ। ਇਸ ਲਈ ਕਿ ਰਾਵਲਪਿੰਡੀ, ਜੇਹਲਮ, ਕੈਂਬਲਪੁਰ ਤੇ ਮੁਲਤਾਨ ਆਦਿਕ ਜ਼ਿਲਿਆਂ ਵਿਚ ਬਹੁਤ ਸਾਰਾ ਸਟਾਫ਼ ਤੇ ਪੁਲੀਸ ਮੁਸਲਮਾਨ ਸੀ। ਕਈ ਥਾਣਿਆਂ ਵਿਚ ਰਪੋਟਾਂ ਤਕ ਨਹੀਂ ਲਿਖੀਆਂ ਗਈਆਂ। ਇਸ ਲਈ ਸਰਕਾਰੀ ਅੰਕ ਜ਼ਾ ਠੀਕ ਨਹੀਂ। ਸ਼੍ਰੋਮਣੀ ਕਮੇਟੀ ਨੇ ਮਾਰਚ ਦੀ ਗੜ ਬੜ ਸਬੰਧੀ ਜੋ ਪੜਤਾਲ ਕੀਤੀ ਹੈ, ਉਸ ਅਨੁਸਾਰ ਉਪਰੋਕਤ ਤਿੰਨਾਂ ਜ਼ਿਲਿਆਂ ਵਿਚ ੩੫੦੦ ਮਰਦ ਇਸਤਰੀਆਂ ਬਚੇ ਮਾਰੇ ਗਏ। ਪਾਕਿਸਤਾਨ ਬਣਨ ਪਰ ਜੋ ਤਬਾਹੀ ਹੋਈ ਉਹ ਵਖਰੀ ਹੈ।

ਕੁਝ ਹਵਾਲੇ-੨੩ ਮਾਰਚ ਨੂੰ ਦਿਲੀ ਦੀ ਏਸ਼ਿਆਈ ਕਾਨਫ੍ਰੰਸ ਵਿਚ ਰੂਸ ਦਾ ਪ੍ਰੋਫੈਸਰ ਚੀਗਾਫ ਸ਼ਾਮਲ ਹੋਇਆ ਸੀ। ਉਸਨੇ ਹਿੰਦੁਸਤਾਨ ਦੇ ਕਈ ਸ਼ਹਿਰਾਂ ਦੀ ਹਾਲਤ ਵੇਖੀ, ਚੀਗਾਫ ਨੇ ਮਾਸਕੋ ਪੁਜਕੇ ੧੨ ਮਈ ਦੇ ਅਖਬਾਰ 'ਪ੍ਰਵਾਦਾ' ਵਿਚ ਲਿਖਿਆ:-'ਮੈਂ ਹਿੰਦੁਸਤਾਨ ਦੇ ਵੱਡੇ ਵੱਡੇ ਸ਼ਹਿਰਾਂ ਦਾ ਦੌਰਾ ਕੀਤਾ ਹੈ। ਹਰ ਸ਼ਹਿਰ ਵਿਚ ਕਤਲਾਮ ਵੇਖੀ! ਇਹ ਕਤਲਾਮ ਉਹ ਲੋਕ ਕਰਦੇ ਹਨ, ਜੋ ਬਰਤਾਨਵੀ ਫੌਜਾਂ ਨੂੰ ਹਿੰਦੁਸਤਾਨ ਵਿਚ ਰਖਣ ਦੇ ਚਾਹਵਾਨ ਹਨ। ਅੰਗਰੇਜ਼ ਤੇ ਕਈ ਹਿੰਦੁਸਤਾਨੀ ਅਫਸਰ ਹਿੰਦੂ-ਮੁਸਲਿਮ ਫਸਾਦਾਂ ਨੂੰ ਖਤਮ ਕਰਨ ਲਈ ਘਟ ਦਿਲਚਸਪੀ ਲੈ ਰਹੇ ਹਨ। ਹਿੰਦੁਸਤਾਨ ਦੇ ਇਕ ਵੱਡੇ

ਸੂਬੇ (ਪੰਜਾਬ) ਵਿਚ ਸੂਬਕ ਹਕੂਮਤ ਦੀ ਬਦ ਇੰਤਜ਼ਾਮੀ ਕਰਕੇ ਉਹ ਕਤਲਾਮ ਹੋਈ ਹੈ ਜੋ ਕਦੀ ਵੇਖਣ ਤੇ ਸੁਣਨ ਵਿਚ ਨਹੀਂ ਆਈ। ਗਰੀਬ ਲੋਕ ਇੰਨਾਂ ਫਸਾਦਾਂ ਦਾ ਸ਼ਿਕਾਰ ਹੋ ਰਹੇ ਹਨ। ਹਾਕਮ ਇੰਨਾਂ ਫਸਾਦਾਂ ਨੂੰ ਰੋਕਣ ਲਈ ਕੋਈ ਉਪਾ ਨਹੀ ਕਰ ਰਹੇ। ਉਹ ਚਾਹੁੰਦੇ ਹਨ ਕਿ ਅੰਗ੍ਰੇਜ਼ ਹਿੰਦੁਸਤਾਨ ਵਿਚ ਰਹਿਣ। ਇਕ ਪਾਰਟੀ ਕਾਂਗਰਸ ਹੈ ਜੋ ਜੈਤਕ ਲਾਭਾਂ ਨੂੰ ਮੁਖ ਰਖਦੀ ਹੈ, ਉਹ ਚਾਹੁੰਦੀ ਹੈ ਕਿ ਅੰਗ੍ਰੇਜ਼ ਹਿੰਦੁਸਤਾਨ ਵਿਚੋਂ ਚਲੇ ਜਾਣ"।

ਦਿਲੀ ਵਿਚ ੧੬ ਜੂਨ ੧੯੪੭ ਨੂੰ ਕਾਂਗਰਸ ਕਮੇਟੀ ਦੇ ਜਲਸੇ ਵਿਚ ਤਕਰੀਰ ਕਰਦੇ ਹੋਏ ਪੰਡਤ ਜਵਾਹਰ ਲਾਲ ਨੇ ਕਿਹਾ–:"ਪੰਜਾਬ ਤੇ ਬੰਗਾਲ ਦੇ ਹੋਏ ਫਸਾਦਾਂ ਪਰ ਸਾਨੂੰ ਬੜਾ ਰੰਜ ਹੈ। ਇਹ ਕੋਈ ਇਕੇ ਦੁਕੇ ਹਮਲੇ ਨਹੀਂ, ਜਥੇਬੰਦ ਹਮਲੇ ਹਨ। ਅਮਨ ਕਾਇਮ ਰਖਣ ਤੇ ਕਾਨੂਨ ਪਰ ਅਮਲ ਕਰਾਉਣ ਵਾਲੀ ਕੋਈ ਅਥਾਰਟੀ ਨਹੀਂ ਰਹੀ। ਇਹ ਕਿਸ ਤਰਾਂ ਹੋ ਸਕਦਾ ਹੈ ਕਿ ਜਿਹੜੇ ਅੰਗ੍ਰੇਜ਼ ਅਫਸਰ ਸਿਵਲ ਨਾ-ਫਰਮਾਨੀ ਨੂੰ ਦਬਾ ਸਕਦੇ ਸਨ ਉਹ ਇੰਨਾਂ ਫਸਾਦਾਂ ਨੂੰ ਨਹੀਂ ਰੋਕ ਸਕਦੇ। ਪੰਜਾਬ ਵਿਚ ਸੌ ਫੀ ਸਦੀ ਅੰਗ੍ਰੇਜ਼ ਦਾ ਰਾਜ ਹੈ। ਕੁਝ ਚੰਗੇ ਅਫਸਰਾਂ ਦੇ ਜਤਨਾਂ ਦੇ ਬਾਵਜੂਦ ਕਤਲਾਮ ਤੇ ਸਾੜ ਫੂਕ ਹੋਈ, ਝਗੜੇ ਤੇ ਫਸਾਦ ਉਥੇ ਵਧੇਰੇ ਹੋਏ ਜਿਥੇ ਅੰਗ੍ਰੇਜ਼ ਅਫਸਰ ਸਨ। ਜਿਥੇ ਕਾਂਗਰਸੀ ਵਜ਼ਾਰਤਾਂ ਸਨ, ਉਥੇ ਫਸਾਦਾਂ ਪਰ ਕਾਬੂ ਪਾ ਲਿਆ ਗਿਆ"।



## ੧੧.

# ਜ਼ਿਲਾ ਗੁਜਰਾਤ

ਜ਼ਿਲਾ ਗੁਜਰਾਤ ਵਿਚ ਮੁਸਲਮਾਨਾਂ ਦੀ ਗਿਣਤੀ ੯੪੫੬੦੯, ਹਿੰਦੂ ੮੪੬੫੩, ਅਤੇ ਸਿਖ ੭੦੨੩੩ ਸਨ । ਇਸ ਜਿਲੇ ਦੀਆਂ ਤਿੰਨ ਤਸੀਲਾਂ-ਗੁਜਰਾਤ, ਖਾਰੀਆਂ ਤੇ ਫਾਲੀਆ ਹਨ । ਇਸ ਵਿਚ ੭ ਵਡੇ ਨਗਰ ਅਤੇ ੧੪੩੧ ਪਿੰਡ ਹਨ । ਕੁਲ ਆਬਾਦੀ ਵਿਚੋਂ ਲਗ ਪਗ ਦਸ ਲਖ ਵਸੋਂ ਪਿੰਡਾਂ ਦੀ ਸੀ। ਇਸ ਵਿਚ ਭਾਰੀ ਬਹੁ-ਸੰਮਤੀ ਮੁਸਲਮਾਨਾਂ ਦੀ ਸੀ । ਇਸ ਜਿਲੇ ਦੇ ਹਿੰਦੂ ਸਿਖ ਵਧੇਰੇ ਸ਼ਾਹੂਕਾਰਾ ਵਪਾਰ ਜਾਂ ਕਈ ਯੂ. ਪੀ. ਸੀ. ਪੀ. ਵਿਚ ਕਪੜਾ ਵੇਚਣ ਦਾ ਕੰਮ ਕਰਦੇ ਸਨ । ਕਾਫੀ ਜਮੀਨਾਂ ਦੇ ਵੀ ਮਾਲਕ ਸਨ । ਮੁਸਲਮਾਨ ਫੌਜੀ ਨੌਕਰੀ ਜਾਂ ਖੇਤੀਬਾੜੀ ਕਰਦੇ ਹਨ । ਹਿੰਦੂਆਂ ਸਿਖਾਂ ਦੀ ਵਿਦਿਅਕ ਤੇ ਆਰਥਿਕ ਹਾਲਤ ਬਹੁਤ ਚੰਗੀ ਸੀ । ਮੰਡੀ ਬਹਾਉਦੀਨ, ਲਾਲਾ ਮੂਸਾ ਤੇ ਡਿੰਗਾ ਆਦਿਕ ਵਾਪਾਰ ਦੀਆਂ ਚੰਗੀਆਂ ਮੰਡੀਆਂ ਸਨ। ਲਖਾਂ ਰੁਪਏ ਦਾ ਰੋਜ਼ ਵਪਾਰ ਹੁੰਦਾ ਸੀ। ੧੯੧੪-੧੮ ਦੇ ਜੰਗ ਦੇ ਬਾਹਦ ਲਾਲੇ ਮੂਸੇ ਨੇ ਤਰੱਕੀ ਕੀਤੀ। ੧੯੨੦ ਵਿਚ ਮੰਡੀ ਬਹਾਉਦੀਨ ਸ਼ੁਰੂ ਹੋਈ । ਇਸ ਵਕਤ ਇਹ ਬਹੁਤ ਭਾਰੀ ਸ਼ਹਿਰ ਬਣ ਗਿਆ ਸੀ । ਹਿੰਦੂ ਸਿਖ ਪਿੰਡਾਂ ਵਿਚੋਂ ਨਿਕਲ ਕੇ ਇਥੇ ਆ ਵਸੇ ਸਨ । ਇਸ ਜਿਲੇ ਵਿਚ ਗੁਰਦਵਾਰਾ ਛੇਵੀਂ ਪਾਤਸ਼ਾਹੀ ਗੁਜਰਾਤ, ਕੇਰਬਾਬਾ ਤਸੀਲ ਫਾਲੀਆ, ਮਾਂਗਟ ਭਾਈ ਬੰਨੋ, ਕਾਦਰਾਬਾਦ ਆਦਿਕ ਪ੍ਰਸਿਧ ਇਤਿਹਾਸਕ ਗੁਰਦਵਾਰੇ ਹਨ । ਕੇਰਬਾਬੇ ਦੀ ੩੮ ਮੁਰੱਬੇ ਜ਼ਮੀਨ ਹੈ। ਗੁਰਦਵਾਰਾ ਐਕਟ ਅਨੁਸਾਰ ਇਹਨਾਂ ਦੀ ਸਾਂਝੀ ਕਮੇਟੀ ਸੀ । ਸ਼ਰੋਮਣੀ ਕਮੇਟੀ ਨੇ ਇਹਨਾਂ ਸਾਰਿਆਂ ਗੁਰਦਵਾਰਿਆਂ ਦੀ ਜਮੀਨ ਮਕਾਨਾਂ ਤੇ ਸਾਮਾਨ ਦਾ ਕਲੇਮ ੩੩੨੯੪੭੨ ਦਾ ਦਿਤਾ ਹੈ।

੧੯੪੭-੪੯ ਵਿਚ ਸਿੱਖਾਂ ਨੇ ਭਾਰਤ ਮਾਤਾ ਦੀ ਆਜ਼ਾਦੀ ਲਈ ਚੇਲੀਆਂ ਵਾਲੇ ਤੇ ਗੁਜਰਾਤ ਵਿਚ ਹੀ ਲੜਾਈਆਂ ਲੜੀਆਂ ਹਨ। ਚੇਲੀਆਂ ਵਾਲੇ ਵਿਚ ਕਤਲ ਗੜ੍ਹੀ ਬਣੀ ਹੋਈ ਹੈ। ਟਾਂਡਾ ਮੰਡੀ ਬਹਾਉਦੀਨ, ਲਾਲਾ ਮੂਸਾ ਤੇ ਖਾਰੀਆਂ ਵਿਚ ਖਾਲਸਾ ਹਾਈ ਸਕੂਲ ਸਨ। ਡਿੰਗੇ ਵਿਚ ਸ: ਹਾਕਮ ਸਿੰਘ ਹਾਈ ਸਕੂਲ, ਰਾਇ ਬਹਾਦਰ ਸੁੰਦਰ ਦਾਸ ਹਾਈ ਸਕੂਲ, ਗੁਜਰਾਤ, ਤੇ ਜਲਾਲਪੁਰ ਜੱਟਾਂ, ਕੁੰਜਾਹ ਤੇ ਲਾਲੇ ਮੂਸੇ ਵਿਚ ਸਨਾਤਨ ਹਾਈ ਸਕੂਲ ਸਨ।

ਸਿੱਖ ਸਨਾਤਨ ਤੇ ਆਰੀਆ ਕੰਨਿਆ ਪਾਠਸ਼ਾਲਾ ਕਈ ਥਾਈਂ ਸਨ। ਜਲਾਲਪੁਰ ਜੱਟਾਂ ਵਿਚ ਡਾਕਟਰ ਬੋਧ ਰਾਜ ਦਾ ਅਖਾਂ ਦਾ ਹਸਪਤਾਲ ਸੀ। ਸੰਤ ਨਿੱਕਾ ਸਿੰਘ ਢੱਲ, ਸੰਤ ਬਿਸ਼ਨ ਸਿੰਘ ਜੀ ਮੁਰਾਲਾ, (ਜਿਸਦੇ ਮੁਖੀ ਸੰਤ ਪ੍ਰੇਮ ਸਿੰਘ ਜੀ ਐਮ. ਐਲ. ਏ. ਸਨ) ਤੇ ਮੰਡੀ ਬਹਾਉਦੀਨ ਵਿਚ ਪੰਡਤ ਨਿਹਚਲ ਸਿੰਘ ਜੀ, ਸੰਤਪੁਰਾ ਦੇ ਡੇਰੇ ਸਨ। ਇਹਨਾਂ ਨਾਲ ਕਾਫੀ ਜ਼ਮੀਨ ਸੀ। ਸਰਾਇ ਆਲਮਗੀਰ ਵਿਚ ਇਕ ਡੇਰਾ ਵੀ ਸੀ, ਪਰ ਉਹ ਗੈਰ ਆਬਾਦ ਸੀ।

ਲੇਖਕ ਦੀ ਤਸੀਲ ਖਾਰੀਆਂ ਦੇ ਪਿੰਡ ਨਧੀਰ, ਮਲ੍ਹ, ਖੋੜੀਆਂ, ਭਾਗੋ, ਬਰਨਾਲੀ, ਸੰਤਪੁਰਾ, ਮੁਹਾਲਾ ਜੰਡਾਂ ਵਾਲੇ ਆਦਿਕ ਵਿਚ ਚੰਗੀ ਵਾਕਫ਼ੀ ਸੀ। ਇਹਨਾਂ ਵਿਚ ਮੁਸਲਮਾਨ ਸਿਖਾਂ ਦਾ ਚੰਗਾ ਰੁਹਬ ਮੰਨਦੇ ਸਨ। ਕਈ ਪਿੰਡਾਂ ਵਿਚ ਝਟਕਾ ਕਰਨ, ਸੰਖ ਵਜਾਉਣ, ਕੜਹਿਰਾ ਪਾ ਕੇ ਫਿਰਨ ਤੇ ਲਹਿੰਦੇ ਪਾਸੇ ਪਿਸ਼ਾਬ ਕਰਨ ਤੋਂ ਰੋਕਦੇ ਸਨ। ਗੁਜਰਾਤ ਲਾਲੇ ਮੂਸੇ ਤੇ ਮੰਡੀ ਬਹਾਉਦੀਨ ਵਿਚ ਝਟਕੇ ਦੀ ਖੁਲ੍ਹ ਮਲਕ ਹਰਦਿਤ ਸਿੰਘ ਨੇ ਕੀਤੀ ਸੀ।

ਜਿਲਾ ਗੁਜਰਾਤ ਦੇ ਮੁਸਲਮਾਨਾਂ ਪਰ 'ਜਲਾਲਪੁਰ ਕੀਕਣਾਂ ਦੇ ਸਯਦਾਂ ਦਾ ਕਾਫੀ ਪ੍ਰਭਾਵ ਹੈ। ਉਹਨਾਂ ਚੋਂ ਕੁਝ ਸਾਲ ਹੋਏ ਸਯਦ ਮੇਹਰ ਸ਼ਾਹ (ਸਾਬਕ ਸੰਟ੍ਰਲ ਐਮ. ਐਲ. ਏ) ਨੇ ਫੌਜੀ ਢੰਗ ਦੀ 'ਹਜ਼ਬੁਲਾ' ਨਾਮੀ ਇਕ ਜਮਾਇਤ ਬਣਾਈ ਸੀ। ਜਿਸ ਤੋਂ ਘਟ ਗਿਣਤੀ ਹਿੰਦੂ ਸਿਖਾਂ ਨੂੰ ਖਤਰਾ ਪ੍ਰਤੀਤ ਹੁੰਦਾ ਸੀ। ਇਸ

ਜਿਲੇ ਦੇ ਮੁਸਲਮਾਨ ਅਨਪੜ੍ਹ ਮੁਤੱਸਬ ਤੇ ਮੌਲਾਣਿਆਂ ਦੇ ਅਸਰ ਤਲੇ ਹਨ। ਇਹਨਾਂ ਨੇ ੧੯੩੭ ਵਿਚ ਆਲ੍ਹੇ ਅੰਦਰ ਭਾਈ ਸੁੰਦਰ ਸਿੰਘ ਰਾਗੀ ਨੂੰ ਮਾਰਿਆ ਸੀ। ਇਸ ਜਿਲੇ ਵਿਚ ਮੁਸਲਮਾਨ ਰੰਗੇ ਵਡੇ ਜ਼ਿਮੀਂਦਾਰ ਹਨ। ਗੁਜਰਾਤ ਤੇ ਫਾਲੀਆ ਤਸੀਲ ਵਿਚ ਹਿੰਦੂ ਸਿਖ ਵੀ ਜ਼ਮੀਨ ਦੇ ਮਾਲਕ ਸਨ। ਮੁਸਲਮਾਨ ਜ਼ਿਮੀਂਦਾਰਾਂ ਪਰ ਪਹਿਲੇ ਯੂਨੀਨਿਸਟ ਪਾਰਟੀ ਦਾ ਪ੍ਰਭਾਵ ਸੀ। ਮੁਸਲਿਮ ਲੀਗ ਦਾ ਅਸਰ ਪਿਛਲੇ ਚੋਹਾਂ ਪੰਜਾਂ ਸਾਲਾਂ ਤੋ ਹੋਇਆ ਹੈ। ਲੀਗ ਦੇ ਪ੍ਰਚਾਰ ਕਰਕੇ ਮੁਸਲਮਾਨਾਂ ਵਿਚ ਹਿੰਦੂ ਸਿਖਾਂ ਵਿਰੁਧ ਸਖਤ ਨਫ਼ਰਤ ਪੈਦਾ ਹੋਈ। ਪਹਿਲੇ ਇਹ ਨਹੀਂ ਸੀ।

ਜਨਵਰੀ-ਫਰਵਰੀ ੧੯੪੭ ਦੀ ਲੀਗੀ ਐਜੀਟੇਸ਼ਨ ਵਿਚ ਰਾਜਾ ਗਜਨਫਰ ਅਲੀ ਤੇ ਜਹਾਨ ਖਾਨ ਐਮ. ਐਲ. ਏ. ਤੇ ਹੋਰ ਕਈ ਲੀਗੀਆਂ ਨੇ ਬੜੀਆਂ ਭੜਕਾਊ ਤਕਰੀਰਾਂ ਕੀਤੀਆਂ। ਮੁਸਲਮਾਨਾਂ ਨੂੰ ਜਥੇਬੰਦ ਕੀਤਾ ਗਿਆ ਜਿਸਦਾ ਨਤੀਜਾ ਹਿੰਦੂ ਸਿਖਾਂ ਦੀ ਤਬਾਹੀ ਹੋਇਆ।

ਮਾਰਚ ਦੀ ਗੜ ਬੜ ਸਮੇਂ ਜਿਲਾ ਗੁਜਰਾਤ ਵਿਚ ਕੁਝ ਨਹੀਂ ਹੋਇਆ। ਪਰ ਮੁਸਲਮਾਨਾਂ ਦੇ ਰੰਗ ਢੰਗ ਤੇ ਬਦਲੇ ਹੋਏ ਤੌਰ ਦੇਖ ਕੇ ਪਿੰਡਾਂ ਵਿਚੋਂ ਬਹੁਤ ਸਾਰੇ ਹਿੰਦੂ ਸਿਖ ਗੁਜਰਾਤ, ਮੰਡੀ ਬਹਾਉਦੀਨ ਤੇ ਲਾਲੇ ਮੂਸੇ ਆ ਗਏ ਸਨ। ਕਈ ਲਾਹੌਰ ਅੰਮ੍ਰਿਤਸਰ ਤੇ ਗੁਜਰਾਂਵਾਲੇ ਵੀ ਪੁਜ ਗਏ।

## ਤਸੀਲ ਗੁਜਰਾਤ

ਗੁਜਰਾਤ ਦੇ ਡਿਪਟੀ ਕਮਿਸ਼ਨਰ ਲਾਲਾ ਵਜ਼ੀਰ ਚੰਦ ਸਨ। ਉਹਨਾਂ ਦੇ ਸਮੇਂ ਕੋਈ ਗੜ ਬੜ ਨਹੀਂ ਹੋਈ। ੯ ਅਗਸਤ ਨੂੰ ਉਹ ਬਦਲ ਗਏ। ਉਹਨਾਂ ਦੀ ਥਾਵੇਂ ਮਿ: ਅਬਦੁਲ ਸਮੱਦ ਖਾਂ ਲਗਾ। ੧੦ ਅਗਸਤ ਨੂ ਉਸ ਨੇ ਚਾਰਜ ਲਿਆ। ੧੧-੧੨ ਅਗਸਤ ਨੂੰ ਗੁਜਰਾਤ ਵਿਚ ਹਮਲੇ ਸ਼ੁਰੂ ਹੋ ਗਏ। ਤਿੰਨ ਹਿੰਦੂ ਜ਼ਖਮੀ ਹੋਏ।

੧੨ ਅਗਸਤ ਨੂੰ ਲੀਗੀ ਲੀਡਰਾਂ ਨੇ ਡੀ. ਸੀ. ਨਾਲ ਮੁਲਾਕਾਤ ਕੀਤੀ। ਸਾਰੇ ਜਿਲੇ ਵਿਚ ਹਿੰਦੂ ਸਿਖਾਂ ਨੂੰ ਤਬਾਹ ਕਰਨ ਲਈ ਗੋਂਦ ਗੁੰਦੀ ਗਈ। ੧੮ ਅਗਸਤ ਨੂੰ ਈਦ ਵਾਲੇ ਦਿਨ ਇਕੋ ਵਕਤ ਸਭ ਥਾਵੇਂ ਲੁਟ ਮਾਰ ਤੇ ਕਤਲਾਮ ਕੀਤੀ ਗਈ।

੧. ਗੁਜਰਾਤ ਸ਼ਹਿਰ ੧੬ ਅਗਸਤ ਨੂੰ ਲਾਲਾ ਬਰਕਤ ਰਾਮ ਨੀਊ ਬੈਂਕ ਆਫ ਇੰਡੀਆ ਤੇ ਉਸਦੇ ਮੁਲਾਜ਼ਮ ਨੂੰ ਕਤਲ ਕੀਤਾ ਗਿਆ। ਸ਼ਹਿਰ ਵਿਚ ਛੁਟੇਬਾਜ਼ੀ ਦੇ ਇਕੇ ਦੁਕੇ ਕੇਸ ਹੋਏ। ਮਾਸਟਰ ਜਗਨ ਨਾਥ ਤੇ ਉਸਦੇ ਪ੍ਰਵਾਰ ਪਰ ਹਮਲਾ ਹੋਇਆ। ਉਹਨਾਂ ਦਾ ਲੜਕਾ ਬਚ ਗਿਆ, ਆਪ ਪਤੀ ਪਤਨੀ ਦੋਵੇਂ ਮਾਰੇ ਗਏ। ੧੮-੧੯-੨੦ ਅਗਸਤ ਨੂੰ ਤਿੰਨ ਦਿਨ ਲਗਾਤਾਰ ਲੁਟ ਮਾਰ ਤੇ ਸਾੜ ਫੂਕ ਹੁੰਦੀ ਰਹੀ। ਗੁਰਦਵਾਰਾ ਦਮਦਮਾ ਸਾਹਿਬ, ਬਾਜ਼ਾਰ ਸੁਨਿਆਰਿਆਂ ਨੂੰ ਲੁਟਿਆ ਤੇ ਸਾੜਿਆ ਗਿਆ। ਸਟੇਸ਼ਨ ਤੇ ੩੯-੪੦ ਦੁਕਾਨਾਂ ਲੁਟੀਆਂ ਤੇ ਸਾੜੀਆਂ ਗਈਆਂ। ੨੫ ਅਗਸਤ ਨੂੰ ਬਾਵਾ ਨਰਿੰਦਰ ਸਿੰਘ ਰੀਟਾਇਰਡ ਸਰਕਾਰੀ ਵਕੀਲ ਮਾਰੇ ਗਏ। ੧੮ ਅਗਸਤ ਨੂੰ ਕਚਹਿਰੀ ਰੋਡ ਤੇ ਕੈਂਪ ਬਣਾਇਆ ਗਿਆ, ਜਿਥੇ ੧੫ ਹਜ਼ਾਰ ਹਿੰਦੂ ਸਿਖ ਇਕਠੇ ਹੋ ਗਏ। ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਹੁੰਦੀ ਰਹੀ। ੨੩ ਅਗਸਤ ਨੂੰ ਲੀਗੀਆਂ ਨੇ ਕੈਂਪ ਤੇ ਵੀ ਹਮਲਾ ਕਰਨ ਦਾ ਜਤਨ ਕੀਤਾ ਪਰ ਉਹ ਸਫਲ ਨਾਂਹ ਹੋਇਆ। ਕਲੇ ਖਾਂ ਮੁਖੀ ਮੁਸਲਿਮ ਗਾਰਡ, ਮੁਨਸ਼ੀ ਇਮਾਮ ਦੀਨ ਮਿਊਂਸਪਲ ਕਮਿਸ਼ਨਰ ਹਮਲਾਵਰਾਂ ਨੂੰ ਜਥੇਬੰਦ ਕਰਨ ਵਾਲੇ ਸਨ।

੨. ਜਲਾਲਪੁਰ ਜੱਟਾਂ ਇਹ ਚੰਗਾ ਵਡਾ ਕਸਬਾ ਤੇ ਵਪਾਰ ਦੀ ਮੰਡੀ ਸੀ। ਇਥੇ ਸਨਾਤਨ ਹਾਈ ਸਕੂਲ ਸੀ। ਡਾਕਟਰ ਬੋਧ ਰਾਜ ਦਾ ਅਖਾਂ ਦਾ ਹਸਪਤਾਲ ਸਾਰੇ ਪੰਜਾਬ ਵਿਚ ਮਸ਼ਹੂਰ ਸੀ। ਬੜੀ ਦੂਰੋਂ ਦੂਰੋਂ ਲੋਕੀ ਇਲਾਜ ਕਰਾਉਣ ਆਉਂਦੇ ਸਨ। ਇਥੇ ਮੁਸਲਮਾਨਾਂ ਦੀ ਵੀ ਸੇਵ ਕੀਤੀ ਜਾਂਦੀ ਸੀ।

ਸ: ਹਰਬੰਸ ਸਿੰਘ ਏ. ਡੀ. ਆਈ. ਤੇ ਮਾਸਟਰ ਦੀਨਾ ਨਾਥ ਸਨਾਤਨ ਸਕੂਲ ਜਲਾਲ ਪੁਰ ਦਾ ਬਿਆਨ ਹੈ–"੧੮-੧੯-੨੦ ਅਗਸਤ ਨੂੰ ਮੁਸਲਿਮ ਲੀਗੀਆਂ ਨੇ ਜਲਾਲਪੁਰ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਕਾਫੀ ਆਦਮੀ ਮਾਰੇ ਗਏ। ਮਾਲੀ ਨੁਕਸਾਨ ਬਹੁਤ ਹੋਇਆ। ਥਾਣੇਦਾਰ ਨੇ ੧੫੦੦ ਹਿੰਦੂ ਸਿਖ ਬਚਿਆਂ ਤੇ ਔਰਤਾਂ ਨੂੰ ਥਾਣੇ ਵਿਚ ਇਕਠਿਆਂ ਕੀਤਾ। ਉਹਨਾਂ ਦੀ ਰਾਖੀ ਤੇ ਰੋਟੀ ਪਾਣੀ ਦਾ ਕੋਈ ਪਰਬੰਧ ਨਹੀਂ ਸੀ। ਜਿਹੜੇ ਪੀੜਤ ਬਾਹਰ ਨਿਕਲਦੇ ਸਨ, ਉਹਨਾਂ ਨੂੰ ਛੁਰਿਆਂ ਨਾਲ ਮੁਸਲਮਾਨ ਮਾਰ ਦਿੰਦੇ ਸਨ। ਇਸ ਤਰਾਂ ਕੋਈ ੫੦੦ ਆਦਮੀ ਮਾਰਿਆ ਗਿਆ। ਕਈ ਲੜਕੀਆਂ ਵੀ ਚੁਕੀਆਂ ਗਈਆਂ। ਥਾਣੇ ਤੋਂ ਕਢ ਕੇ ਪੀੜਤਾਂ ਨੂੰ ਡਾਕਟਰ ਬੋਧ ਰਾਜ ਦੇ ਹਸਪਤਾਲ ਵਿਚ ਰਖਿਆ ਗਿਆ। ਉਥੇ ਪੁਲੀਸ ਦੇ ਸਿਪਾਹੀਆਂ ਦਾ ਪਹਿਰਾ ਸੀ, ਪਰ ਉਥੇ ਵੀ ਮਾਰ ਧਾੜ ਹੁੰਦੀ ਰਹੀ। ਮੁਸਲਮਾਨਾਂ ਨੇ ਜਲਾਲਪੁਰ ਦੇ ਹਿੰਦੂਆਂ ਨੂੰ ਤਬਾਹ ਕਰਕੇ ਰਖ ਦਿਤਾ।

੩. ਕੁੰਜਾਹ–ਇਹ ਵੀ ਚੰਗਾ ਵਡਾ ਕਸਬਾ ਤੇ ਵਪਾਰ ਦੀ ਮੰਡੀ ਸੀ। ਇਕ ਹਜ਼ਾਰ ਘਰ ਹਿੰਦੂਆਂ ਸਿਖਾਂ ਦੇ ਸਨ। ਹਿੰਦੂ ਚੰਗੇ ਸ਼ਾਹੂਕਾਰ ਤੇ ਸਿਖ ਜ਼ਿਮੀਂਦਾਰ ਸਨ। ਲਾਲਾ ਗਿਆਨ ਚੰਦ ਕੁੰਜਾਹ ਤੇ ਉਹਨਾਂ ਦੀ ਪਤਨੀ ਕੇਸਰਾ ਦੇਵੀ ਦਾ ਬਿਆਨ ਹੈ ਕਿ "੧੮ ਅਗਸਤ ਨੂੰ ਸਵੇਰੇ ੮–੯ ਵਜੇ ਹਜ਼ਾਰਾਂ ਮੁਸਲਮਾਨਾਂ ਨੇ ਕੁੰਜਾਹ ਤੇ ਹਮਲਾ ਕੀਤਾ। ਉਹਨਾਂ ਨਾਲ ਨਗਰ ਦੇ ਕਰੇਜ਼ਈ ਕਸ਼ਮੀਰੀ ਸ਼ਾਮਲ ਸਨ। ਲੁਟ ਮਾਰ, ਸਾੜ ਫੂਕ ਤੇ ਕਤਲਾਮ ਕੀਤੀ ਗਈ। ੧੦–੧੨ ਖਤਰੀ, ਸ: ਸੁੰਦਰ ਸਿੰਘ (ਇਕ ਹਜ਼ਾਰ ਵਿਘੇ ਦਾ ਮਾਲਕ) ਉਸਦੀ ਵਹੁਟੀ ਤੇ ਬਚੇ ਅਤੇ ੨੦੦ ਸਿਖ ਮਾਰੇ ਗਏ। ਕੁੰਜਾਹ ਵਿਚ ਜਾਨੀ ਨੁਕਸਾਨ ਵਧੇਰੇ ਸਿਖਾਂ ਦਾ ਹੋਇਆ। ਕੁਝ ਲੜਕੀਆਂ ਵੀ ਚੁਕੀਆਂ ਗਈਆਂ। ਤਿੰਨ ਦਿਨ ਪਿਛੋਂ ਇਕ ਸਕੂਲ ਵਿਚ ਕੁੰਜਾਹ ਦੇ ੭੫੦ ਆਦਮੀਆਂ ਨੂੰ ਇਕਠਿਆਂ ਕੀਤਾ ਗਿਆ ੪੫੦ ਪੀੜਤ ਸ਼ੀਰਾਂ ਵਾਲੀ ਦੇ ਆ

ਗਏ।' ੨੪ ਸਿਤੰਬਰ ਨੂੰ ਸਰਕਾਰ ਹਿੰਦ ਨੇ ਇਹਨਾਂ ਨੂੰ ਕਢ ਕੇ ਲਿਆਂਦਾ।

**੪. ਸ਼ਾਦੀ ਵਾਲ**—ਇਹ ਛੋਟਾ ਤੇ ਵਡਾ ਸ਼ਾਦੀ ਵਾਲ ਦੋ ਪਿੰਡ ਸਨ। ਵਡੇ ਸਾਦੀਵਾਲ ਵਿਚ ੨੦੦ ਘਰ ਹਿੰਦੂਆਂ ਦੇ ਸਨ। ਛੋਟੇ ਵਿਚ ੨੫-੩੦ ਘਰ ਸਿਖਾਂ ਦੇ ਸਨ। ੧੦੦੦ ਘਰ ਮੁਸਲਮਾਨਾਂ ਦੇ ਸਨ। ਮਨੋਹਰ ਲਾਲ ਸ਼ਾਦੀਵਾਲ (ਹੁਣ ਹਾਲ ਬਾਜ਼ਾਰ ਅੰਮ੍ਰਿਤਸਰ) ਦਾ ਬਿਆਨ ਹੈ ਕਿ ੧੮ ਅਗਸਤ ਨੂੰ ਮੁਸਲਮਾਨਾਂ ਨੇ ਸਾਡੇ ਪਿੰਡ ਤੇ ਹਮਲਾ ਕੀਤਾ। ਲੁਟ ਕੀਤੀ। ਚੌਧਰੀ ਅਹਿਮਦ ਦੀਨ ਦੇ ਘਰ ਇਕ ਹਿੰਦੂ ਲੜਕੀ ਦੁਰਗਾ ਵਸਦੀ ਸੀ, ਉਸਨੇ ਬਹੁਤ ਸਾਰੇ ਹਿੰਦੂਆਂ ਨੂੰ ਬਚਾਇਆ।

੫-੬ ਸਿਤੰਬਰ ਦੀ ਰਾਤ ਨੂੰ ਛੋਟੇ ਸ਼ਾਦੀਵਾਲ ਪਰ ਹਮਲਾ ਹੋਇਆ। ੫੦ ਸਿਖ ਮਾਰੇ ਗਏ। ਵਡੇ ਸ਼ਾਦੀਵਾਲ ਦੇ ਸਾਰੇ ਹਿੰਦੂਆ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਸਾਨੂੰ ਮਿਲਟਰੀ ਨੇ ਕਢ ਕੇ ਗੁਜਰਾਤ ਪਹੁੰਚਾਇਆ। ਇਮਾਮ ਦੀਨ ਖੱਬਾ, ਚੌ: ਨਸਰੁਲਾ ਖਾਂ ਜ਼ੈਲਦਾਰ ਤੇ ਸਨਾਉਲਾ ਲੀਗੀ ਸਾਰੀ ਤਬਾਹੀ ਦਾ ਕਾਰਣ ਸਨ।

**੫. ਭਖੜਿਆਲੀ**- ੫ ਸਿਤੰਬਰ ਨੂੰ ਭਖੜਿਆਲੀ ਤੇ ਕੁਝ ਹੋਰ ਪਿੰਡਾਂ ਦੇ ਹਿੰਦੂ ਇਕ ਜਥਾ ਬਣਾ ਕੇ ਰਿਆਸਤ ਜੰਮੂ ਵਲ ਜਾਣ ਲਈ ਤੁਰੇ। ਪਿੰਡੋਂ ਅਜੇ ਇਕ ਮੀਲ ਹੀ ਗਏ ਸਨ ਕਿ ਪੇਰੋਸ਼ਾਹ, ਢੀਡਾਂ ਤੇ ਹੋਰ ਕਈ ਪਿੰਡਾਂ ਦੇ ਮੁਸਲਮਾਨਾਂ ਨੇ ਇਕਠੇ ਹੋ ਕੇ ਇਸ ਜਥੇ ਪਰ ਹਮਲਾ ਕੀਤਾ। ਜਥੇ ਦੇ ੪੦੦ ਆਦਮੀ ਮਾਰੇ ਗਏ। ਬਹੁਤ ਸਾਰੀਆਂ ਲੜਕੀਆਂ ਚੁਕੀਆਂ ਗਈਆਂ। ਬਾਕੀ ਆਦਮੀ ਨਠ ਭਜ ਕੇ ਗੁਜਰਾਤ ਕੈਂਪ ਜਾਂ ਕੁਝ ਰਿਆਸਤ ਜੰਮੂ ਵਿਚ ਪਹੁੰਚੇ।

**੬. ਹੋਰ ਪਿੰਡ**—ਤਸੀਲ ਗੁਜਰਾਤ ਵਿਚ ਝੀਰਾਂ ਵਾਲੀ, ਕਿਲਾਦਾਰ (ਕਸ਼ਮੀਰੀ ਪੰਡਤਾਂ ਦੀ ਮਾਫ਼ੀ ਦਾ ਪਿੰਡ (ਲੁਬਾਣੇ ਸਿਖਾਂ

ਦਾ ਪਿੰਡ ਚੂਹਾ ਮਲ, ਮੰਗੋਵਾਲ, ਕੜੀਆਂ ਵਾਲਾ, ਬਾਹੋਵਾਲ, ਦੌਲਤਾ ਨਗਰ, ਫਤਹ ਪੁਰ, ਕੋਟਲਾ ਕਕਰਾਲੀ, ਸੂਰ, ਕੁਠਾਲਾ, ਗਾਜੀ ਚਕ ਆਦਿਕ ਲੀਗੀਆਂ ਨੇ ੧੮ ਅਗਸਤ ਤੋਂ ਲੈ ਕੇ ੨੦-੨੫ ਤਕ ਤਬਾਹ ਕਰਕੇ ਰਖ ਦਿਤੇ। ਇਹਨਾਂ ਪਿੰਡਾਂ ਵਿਚ ਹਿੰਦੂਆਂ ਦੀ ਕਾਫੀ ਜਮੀਨ ਸੀ। ਚੂਹਾ ਮਲ ਦੇ ਲੁਬਾਣੇ ਸਿੰਘ ਮਾਰੇ ਗਏ। ਸੂਕ ਵਿਚ ਪੰ: ਬਿਸੰਭਰ ਨਾਥ ਅਹਿਲਮਦ ਡਿਪਟੀ ਕਮਿਸ਼ਨਰ ਤੇ ਉਸਦਾ ਟਬਰ ਕਤਲ ਹੋਏ।

[ਦੇਵਰਾਜ ਵਕੀਲ ਗੁਜਰਾਤ]

੭. ਟਾਂਡੇ ਦਾ ਵਹੀਰ–ਇਹ ਲੁਬਾਣੇ ਫੌਜੀ ਸਿੰਘਾਂ ਦਾ ਪਿੰਡ ਸੀ। ਇਥੇ ਖਾਲਸਾ ਹਾਈ ਸਕੂਲ ਸੀ। ੧੮ ਅਗਸਤ ਤੋਂ ਬਾਹਦ ਇਲਾਕੇ ਦੇ ਪਿੰਡਾਂ ਵਿਚ ਮੁਸਲਮਾਨਾਂ ਦੇ ਹਮਲਿਆਂ ਦਾ ਖਤਰਾ ਵਧ ਗਿਆ। ਇਸ ਲਈ ਨਿਕੇ ਮੋਟੇ ਪਿੰਡਾਂ ਦੇ ਹਿੰਦੂ ਸਿਖ ਨਿਕਲ ਕੇ ਟਾਂਡੇ ਆ ਗਏ। ਫੌਜੀਆਂ ਦਾ ਪਿੰਡ ਹੋਣ ਕਰ ਕੇ ਲੀਗੀਆਂ ਨੂੰ ਹਮਲਾ ਕਰਨ ਦੀ ਜੁਰਅਤ ਨਹੀਂ ਪਈ। ੩ ਸਿਤੰਬਰ ਨੂੰ ਟਾਂਡੇ ਤੋਂ ਦਸ ਹਜ਼ਾਰ ਦਾ ਵਹੀਰ ਚਲਿਆ। ਜੋ ਛੇਤੀ ਹੀ ਰਿਆਸਤ ਜੰਮੂ ਦੀ ਹੱਦ ਵਿਚ ਪੁਜ ਗਿਆ। ਇਹ ਵਹੀਰ ਮਨੌਰ, ਛੰਬ, ਖੌੜ, ਪਲਾਹਾਂ ਵਾਲਾ, ਅਖਨੂਰ ਤੋਂ ਹੁੰਦਾ ਹੋਇਆ ਕਠੂਹੇ ਦੇ ਰਸਤੇ ਹਿੰਦੁਸਤਾਨ ਪੁਜ ਗਿਆ।

## ਤਸੀਲ ਖਾਰੀਆਂ

ਇਸ ਤਸੀਲ ਵਿਚ ਸਿਖਾਂ ਹਿੰਦੂਆਂ ਦੀ ਆਬਾਦੀ ਬਹੁਤ ਥੋਹੜੀ ਸੀ। ਫਿਰ ਵੀ ਨਿਕੇ ਮੋਟੇ ਪਿੰਡਾਂ ਵਿਚ ਲੁਟ ਮਾਰ ਤੇ ਸਾੜ ਫੂਕ ਹੋਈ।

੧. ਡਿੰਗਾ ਇਹ ਲਾਲਾ ਮੂਸਾ ਮਲਕਵਾਲ ਲਾਈਨ ਤੇ ਚੰਗਾ ਕਸਬਾ ਹੈ। ਹਿੰਦੂ-ਸਿਖਾਂ ਕਰ ਕੇ ਚੰਗੀ ਮੰਡੀ ਸੀ। ਰ: ਬ: ਮੁੰਦਰ ਦਾਸ ਤੇ ਸ: ਹਾਕਮ ਸਿੰਘ ਦੇ ਨਾਂ ਪਰ ਦੋ ਹਾਈ ਸਕੂਲ ਸਨ। ਡਿੰਗੇ ਦੇ ਹਿੰਦੂ ਬੜੇ ਧਨਾਢ ਸਨ।

ਲਾਲਾ ਜੀਵਨ ਮਲ ਭਾਟੀਆ ਰੀਟਾਇਰਡ ਸਟੇਸ਼ਨ ਮਾਸਟਰ ਡਿੰਗਾ (ਹੁਣ ਸ਼ਰੀਫ ਪੁਰਾ ਅੰਮ੍ਰਿਤਸਰ) ਦਾ ਬਿਆਨ ਹੈ ਕਿ ਪਹਿਲੇ ੧੧ ਮਾਰਚ ਨੂੰ ਮੁਸਲਿਮ ਲੀਗੀਆਂ ਨੇ ਡਿੰਗੇ ਪਰ ਹਮਲਾ ਕਰਨਾ ਚਾਹਿਆ। ਪਰ ਚੌਧਰੀ ਅਤਾ ਮੁਹੰਮਦ ਦੇ ਜਤਨ ਨਾਲ ਉਹ ਹਮਲਾ ਟਲ ਗਿਆ। ਅਗਸਤ ਵਿਚ ਡਿੰਗੇ ਨੂੰ ਤਬਾਹ ਕੀਤਾ ਗਿਆ। ੪ ਅਗਸਤ ਨੂੰ ਇਕ ਹਜ਼ਾਰ ਹਥਿਆਰ ਬੰਦ ਮੁਸਲਮਾਨ ਹਮਲਾ ਕਰਨ ਲਈ ਆਏ। ਪਰ ਬਚਾ ਹੋ ਗਿਆ। ਡਿੰਗੇ ਦੇ ਲੀਗੀ ਥਾਣੇਦਾਰ ਨੇ ਜਿਨ੍ਹਾਂ ਹਿੰਦੂਆਂ ਪਾਸ ਬੰਦੂਕਾਂ ਸਨ, ਉਨ੍ਹਾਂ ਨੂੰ ਥਾਣੇ ਵਿਚ ਸਦ ਕੇ ਬੰਦੂਕਾਂ ਲੈ ਲਈਆਂ। ਬਹਾਨਾਂ ਇਹ ਬਣਾਇਆ ਕਿ ਐਸ. ਪੀ ਨੇ ਬੰਦੂਕਾਂ ਦਾ ਮੁਆਇਨਾ ਕਰਨਾ ਹੈ। ਉਸ ਤੋਂ ਬਾਹਦ ਕਿਹਾ ਗਿਆ ਕਿ ਡੀ. ਸੀ. ਦਾ ਹੁਕਮ ਆ ਗਿਆ ਹੈ ਕਿ ਹਿੰਦੂਆਂ ਪਾਸੋਂ ਹਥਿਆਰ ਲਏ ਜਾਣ। ੨੯ ਅਗਸਤ ਨੂੰ ਇਹ ਖਬਰ ਫੈਲਾਈ ਗਈ ਕਿ "ਮਾਝੇ ਦੇ ਸਿਖ ਆ ਗਏ ਹਨ।"

੫ ਸਿਤੰਬਰ ਨੂੰ ਥਾਣੇਦਾਰ, ਚੌਧਰੀ ਅਤਾ ਮੁਹੰਮਦ ਤੇ ਡਾਕਟਰ ਗੁਲਾਮ ਮੁਹੰਮਦ ਲੀਗੀ ਨੇ ਮੁਨਾਦੀ ਕਰਾਈ 'ਸਭ ਹਿੰਦੂ ਦੁਕਾਨਾਂ ਖੋਹਲਣ। ਕੋਈ ਖਤਰਾ ਨਹੀਂ। ਅਸੀਂ ਅਮਨ ਦੇ ਜ਼ਿੰਮੇਂਵਾਰ ਹਾਂ, ਪਰ ਬਾਹਰੋਂ ਮੁਸਲਮਾਨ ਇਕਠੇ ਕੀਤੇ ਜਾ ਰਹੇ ਸਨ। ਇਸੇ ਦਿਨ ੩ ਵਜੇ ਦੁਪਹਿਰ ਦੇ ਹਜ਼ਾਰਾਂ ਹਥਿਆਰਬੰਦ ਮੁਸਲਮਾਨਾਂ ਨੇ ਡਿੰਗੇ ਪਰ ਹਮਲਾ ਕਰ ਦਿਤਾ। ਸਭ ਤੋਂ ਪਹਿਲੇ ਸ: ਕਲਿਆਣ ਸਿੰਘ ਦੀ ਹਵੇਲੀ ਨੂੰ ਅਗ ਲਾਈ ਗਈ। ਸਾਰਾ ਦਿਨ ਤੇ ਰਾਤ ਲੁਟ ਮਾਰ ਸਾੜ ਫੂਕ ਤੇ ਕਤਲਾਮ ਹੁੰਦੀ ਰਹੀ। ੬ ਸਿਤੰਬਰ ਨੂੰ ੧੧ ਵਜੇ ਤਕ ਜਾਰੀ ਰਹੀ। ਇਸ ਵਿਚ ਕੋਈ ੧੮੦੦ ਮਰਦ ਇਸਤਰੀਆਂ ਤੇ ਬਚੇ ਮਾਰੇ ਗਏ। ੫੦੦ ਲੜਕੀਆਂ ਚੁਕੀਆਂ ਗਈਆਂ। ਹਾਕਮ ਸਿੰਘ ਹਾਈ ਸਕੂਲ, ਸਨਾਤਨ ਸਭਾ ਤੇ ਗੁਰਦਵਾਰੇ ਨੂੰ ਸਾੜ ਦਿਤਾ ਗਿਆ। ਗੁਰਦਿਆਲ ਸਿੰਘ, ਰੌਸ਼ਨਲਾਲ ਚਢਾ ਤੇ ਸੰਤ ਸਿੰਘ ਨੇ ਮੁਸਲਮਾਨਾਂ ਦਾ ਟਾਕਰਾ ਕੀਤਾ। ਕਈ ਹਮਲਾਵਰ ਮਾਰੇ। ਸ: ਹਕੂਮਤ ਸਿੰਘ

ਲਾਂਬਾ (ਕਾਂਗਰਸੀ) ਸਰਦਾਰੀ ਲਾਲ ਚੱਢਾ, ਅਨੰਤ ਰਾਮ ਆੜ੍ਹਤੀ, ਸ: ਖਜ਼ਾਨ ਸਿੰਘ ਸਕੱਤਰ ਸਿੰਘ ਸਭਾ, ਮਾਸਟਰ ਤੀਰਥ ਸਿੰਘ ਸਰਦਾਰ ਹਰਨਾਮ ਸਿੰਘ ਬੀ. ਏ. ਡਾਕਟਰ ਗੁਰਦਿਆਲ ਸਿੰਘ ਹੈਡ ਮਾਸਟਰ ਕਿਦਾਰ ਨਾਥ ਮੁੰਦਨ ਦਾਸ ਹਾਈ ਸਕੂਲ ਆਦਿਕ ਮੁਖੀ ਮਾਰੇ ਗਏ। ਸ: ਗਿਆਨ ਸਿੰਘ ਓਵਰਸੀਅਰ ਨੂੰ ਮੁਸਲਮਾਨਾਂ ਨੇ ਵਿਸਾਹ ਘਾਤ ਕਰ ਕੇ ਮਾਰਿਆ। ਜਦ ਉਨ੍ਹਾਂ ਨੂੰ ਕਤਲ ਕੀਤਾ ਗਿਆ ਤਾਂ ਉਨ੍ਹਾਂ ਦੀ ਧਰਮ ਪਤਨੀ ਪ੍ਰੀਤਮ ਕੌਰ ਬਚਾਉਣ ਲਈ ਡਿਗ ਪਈ; ਜ਼ਾਲਮਾਂ ਨੇ ਉਸ ਦੇ ਵੀ ਟੁਕੜੇ ਕਰ ਦਿਤੇ।

੬ ਸਤੰਬਰ ਸ਼ਾਮ ਨੂੰ ੫ ਵਜੇ ਮਿਲਟਰੀ ਪੁਜੀ। ਪੀੜਤਾਂ ਨੂੰ ਲਾਲਾ ਦੀਵਾਨ ਚੰਦ ਸੀਬਲ ਦੇ ਮਕਾਨ ਤੇ ਬਾਹਦ ਵਿਚ ਕਮੇਟੀ ਘਰ ਵਿਚ ਇਕਠਿਆਂ ਕੀਤਾ ਗਿਆ। ੧੯ ਸਤੰਬਰ ਨੂੰ ਪੁਲੀਸ ਨੇ ਲੋਕਾਂ ਦਾ ਸਭ ਕੁਝ ਖੋਹ ਲਿਆ, ਉਨ੍ਹਾਂ ਨੂੰ ੧੪ ਮੀਲ ਪੈਦਲ ਤੋਰ ਕੇ ਮੰਡੀ ਬਹਾਉਦੀਨ ਕੈਂਪ ਵਿਚ ਪੁਚਾਇਆ ਗਿਆ।

੨. ਲਾਲਾ ਮੂਸਾ--ਲਾਲੇ ਮੂਸੇ ਵਿਚ ਖਾਲਸਾ ਹਾਈ ਸਕੂਲ ਕੰਨਿਆਂ ਪਾਠਸ਼ਾਲਾ, ਗੁਰਦਵਾਰਾ ਸਿੰਘ ਸਭਾ, ਸੰਤ ਪੁਰਾ, ਗੁ: ਨਾਮਧਾਰੀਆਂ, ਗੁ: ਰੇਲਵੇ ਰੋਡ ਅਤੇ ਸਨਾਤਨ ਮੰਦਰ ਸਨ। ਮੰਡੀ ਦਾ ਵਪਾਰ ਹਿੰਦੂ ਸਿਖਾਂ ਦੇ ਹਥ ਵਿਚ ਸੀ।

੧੯ ਅਗਸਤ ਨੂੰ ਇਲਾਕੇ ਦੇ ਹਜ਼ਾਰਾਂ ਮੁਸਲਮਾਨਾਂ ਨੇ ਹਥਿਆਰ-ਬੰਦ ਹੋ ਕੇ ਲਾਲੇ ਮੂਸੇ ਤੇ ਹਮਲਾ ਕੀਤਾ। ਪੁਲੀਸ ਉਨ੍ਹਾਂ ਨਾਲ ਸੀ। ਸਿੰਘਾਂ ਨੇ ਡਟ ਕੇ ਟਾਕਰਾ ਕੀਤਾ, ਪਰ ਭਾਰੀ ਬਹੁਗਿਣਤੀ ਦੇ ਸਾਹਮਣੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਹਮਲਾਵਰਾਂ ਨੇ ਗੁ: ਸਿੰਘ ਸਭਾ, ਸੰਤ ਪੁਰਾ ਤੇ ਗੁ: ਨਾਮਧਾਰੀਆਂ ਨੂੰ ਲੁਟਿਆ ਤੇ ਸਾੜਿਆ। ਗੁ: ਸੰਤ ਪੁਰਾ ਦਾ ਗ੍ਰੰਥੀ ਸਣੇ ਪ੍ਰਵਾਰ ਮਾਰਿਆ ਗਿਆ। ੬੦ ਬੀੜਾਂ ਗੁਰੂ ਗ੍ਰੰਥ ਸਾਹਿਬ ਦੀ ਜਲਾਈਆਂ ਗਈਆਂ। ਸ਼ਹਿਰ ਵਿਚ ਦੁਕਾਨਾਂ ਤੇ ਮਕਾਨਾਂ ਨੂੰ ਲੁਟਿਆ ਗਿਆ। ੨੦ ਹਿੰਦੂ ਸਿਖ ਮਾਰੇ ਗਏ।

੧੯ ਅਗਸਤ ਨੂੰ ਸਵੇਰੇ ਹਿੰਦੀ ਮਿਲਟਰੀ ਪੁਜ ਗਈ । ਉਸਨੇ ਫਸਾਦੀਆਂ ਪਰ ਗੋਲੀ ਚਲਾ ਕੇ ਕਈਆਂ ਨੂੰ ਥਾਂ ਤੇ ਰਖਿਆ। ਲਾਲੇ ਮੂਸੇ ਵਿਚ ਸਰਕਾਰੀ ਕੈਂਪ ਬਣਾਇਆ ਗਿਆ, ਜਿਸ ਵਿਚ ਸ਼ਹਿਰ ਤੇ ਪਿੰਡਾਂ ਦੇ ਹਜ਼ਾਰਾਂ ਲੋਕੀ ਇਕਤ੍ਰ ਹੋ ਗਏ । ਜਦ ਤੀਕ ਕੈਂਪ ਦੀ ਰਾਖੀ ਲਈ ਹਿੰਦੂ ਸਿਖ ਮਿਲਟਰੀ ਰਹੀ ਕੋਈ ਦੁਰਘਟਨਾ ਨਹੀਂ ਹੋਈ।

ਹਿੰਦੀ ਮਿਲਟਰੀ ਪਿੰਡਾਂ ਵਿਚੋਂ ਪੀੜਤਾਂ ਨੂੰ ਕਢਣ ਲਈ ਗਈ, ਪਿਛੋਂ ਬਲੋਚ ਮਿਲਟਰੀ ਨੇ ੮ ਅਕਤੂਬਰ ਨੂੰ ਕੈਂਪ ਵਿਚ ਹੁਕਮ ਦਿਤਾ "ਤੁਹਾਨੂੰ ਹਿੰਦੁਸਤਾਨ ਲਿਜਾਣ ਵਾਲੀ ਗੱਡੀ ਸਟੇਸ਼ਨ ਤੇ ਆ ਗਈ ਹੈ। ਸਾਰੇ ਸਟੇਸ਼ਨ ਤੇ ਚਲੋ" । ਪੀੜਤਾਂ ਨੇ ਉਤਰ ਦਿਤਾ—"ਹਿੰਦੀ ਮਿਲਟਰੀ ਆਵੇਗੀ ਤਦ ਜਾਵਾਂਗੇ"। ਇਸ ਪਰ ਲੋਕਾਂ ਨੂੰ ਕੁਟਕੇ ਕੈਂਪ ਵਿਚੋਂ ਕਢਿਆ ਗਿਆ। ਮੁਸਲਿਮ ਗਾਰਡ ਤੇ ਮਿਲਟਰੀ ਨੇ ਹਿੰਦੂ-ਸਿਖਾਂ ਨੂੰ ਲੁਟਿਆ ਤੇ ਮਾਰਿਆ। ਇਤਨੇ ਵਿਚ ਸਿਖ ਮਿਲਟਰੀ ਆ ਗਈ, ਜਿਸ ਕਰਕੇ ਬਚਾ ਹੋ ਗਿਆ। ਪੀੜਤਾਂ ਨੂੰ ਸਟੇਸ਼ਨ ਤੋਂ ਮੁੜ ਕੈਂਪ ਵਿਚ ਲਿਆਂਦਾ ਗਿਆ । ੧੨ ਅਕਤੂਬਰ ਨੂੰ ਲਾਲੇ ਮੂਸੇ ਤੋਂ ਹਿੰਦੂ ਸਿਖ ਸਰਨਾਰਥੀਆਂ ਦੀ ਇਕ ਗੱਡੀ ਭਰ ਕੇ ਤੋਰੀ ਗਈ । ਸ਼ਾਹਦਰੇ ਪੁਜਣ ਪਰ ਲੀਗੀਆਂ ਨੇ ਇਸ ਗੱਡੀ ਤੇ ਹਮਲਾ ਕੀਤਾ, ਗੋਲੀਆਂ ਚਲਾਈਆਂ। ਜਿਹਨਾਂ ਨਾਲ ਤਿੰਨ ਆਦਮੀ ਮਾਰੇ ਗਏ ਤੇ ਛੇ ਸਤ ਜ਼ਖਮੀ ਹੋਏ।

ਲੋਕੀ ਗੱਡੀ ਵਿਚ ਭੁਖੇ ਪਿਆਸੇ ਵਿਲਕਦੇ ਸਨ । ੧੩ ਅਕਤੂਬਰ ਨੂੰ ਲਾਹੌਰ ਤੋਂ ਚਲਕੇ ਇਹ ਗੱਡੀ ਅੰਮ੍ਰਿਤਸਰ ਪੁਜੀ। ਤਦ ਲੋਕਾਂ ਨੂੰ ਸੁਖ ਦਾ ਸਾਹ ਆਇਆ। ਅੰਨ-ਪਾਣੀ ਮਿਲਿਆ।

ਬਲੋਚ ਮਿਲਟਰੀ ਦੇ ਐਜੂਟੈਂਟ ਮਿ: ਕਾਜ਼ੀ, ਮਿ: ਨਵਾਜ਼, ਕੈਪਟਨ ਐਸ. ਐਸ. ਖਾਨ, ਸ: ਖ਼ਹਿਦ ਗੁਲ ਕਪਨੀ ਨੰ: ੪ ਐਫ. ਐਫ. ਰਾਈਫਲਜ਼ ਦੀ ਗੋਂਦ ਨਾਲ ਲਾਲੇ ਮੂਸੇ ਦੇ ਹਿੰਦੂ ਸਿਖਾਂ ਨੂੰ ਸਟੇਸ਼ਨ ਤੇ ਲੁਟਿਆ ਗਿਆ। [ਡਾਕਟਰ ਪਿਆਰਾ ਸਿੰਘ]

ਲਾਲੇ ਮੂਸੇ ਕੈਂਪ ਦੇ ਸਰਨਾਰਥੀਆਂ ਨੂੰ ਸਰਕਾਰ ਹਿੰਦ ਨੇ ਸਪੈਸ਼ਲ ਗੱਡੀਆਂ ਰਾਹੀਂ ਕਢ ਕੇ ਲਿਆਂਦਾ।

**੩. ਕੋਟਲਾ ਕਾਸਮ ਖਾਂ**–(ਲਾਲਾ ਮੂਸਾ ਤੋਂ ੩ ਮੀਲ) ੨੭ ਅਗਸਤ ਨੂੰ ਸਵੇਰੇ ਦਸ ਵਜੇ ਪੰਜ ਛੇ ਸੌ ਸਨੱਧਬੱਧ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਸਭ ਤੋਂ ਪਹਿਲੇ ਗੁਰਦਵਾਰੇ ਨੂੰ ਲੁਟਿਆ ਤੇ ਸਾੜਿਆ। ਕਿਉਂਕਿ ਉਥੇ ਲੋਕਾਂ ਦਾ ਸਾਮਾਨ ਪਿਆ ਹੋਇਆ ਸੀ। ਇਸਤੋਂ ਪਿਛੋਂ ਪਿੰਡ ਵਿਚ ਕਤਲਾਮ ਕੀਤੀ। ਭਗਤ ਮੇਹਰ ਸਿੰਘ, ਸੰਤੋਖ ਸਿੰਘ, ਹਰੀ ਸਿੰਘ, ਅਵਤਾਰ ਸਿੰਘ, ਭਗਤ ਸਿੰਘ, ਸੰਤ ਸਿੰਘ, ਜਸਵੰਤ ਸਿੰਘ, ਦਰਸ਼ਨ ਸਿੰਘ, ਮਨਜੀਤ ਸਿੰਘ, ਸੋਹਣ ਸਿੰਘ, ਮਦਨ ਸਿੰਘ, ਸੰਤ ਸਿੰਘ ਆਦਿਕ ੭੦ ਸਿੰਘ ਇਸਤਰੀਆਂ ਤੇ ਬਚੇ ਮਾਰੇ ਗਏ। ਕਈ ਇਸਤਰੀਆਂ ਤੇ ਬਚਿਆਂ ਨੂੰ ਟੁਕੜੇ ਕੀਤਾ ਗਿਆ। ੩੦ ਜ਼ਖਮੀ ਹੋਏ। ਪੁਲੀਸ ਨੇ ਪਿੰਡ ਨੂੰ ਬਚਾਉਣ ਲਈ ਕੋਈ ਸਹਾਇਤਾ ਨਹੀਂ ਕੀਤੀ। ਲਾਲੇ ਮੂਸੇ ਵਿਚ ਕੁਝ ਹਿੰਦੀ ਮਿਲਟਰੀ ਸੀ, ਕੋਟਲੇ ਪਰ ਹਮਲੇ ਦੀ ਖਬਰ ਸੁਣਕੇ ਉਹ ਪੁਜ ਗਈ। ਜਿਸ ਕਰਕੇ ਕੁਝ ਆਦਮੀਆਂ ਦਾ ਬਚਾ ਹੋ ਗਿਆ। ਜ਼ਖਮੀਆਂ ਨੂੰ ਰੇਲਵੇ ਰੋਡ ਲਾਲਾਮੂਸਾ ਦੇ ਹਸਪਤਾਲ ਵਿਚ ਪੁਚਾਇਆ ਗਿਆ। ਇਹ ਸ. ਹਰਨਾਮ ਸਿੰਘ ਸਕੱਤ੍ਰ ਸ਼ਰੋਮਣੀ ਕਮੇਟੀ ਦਾ ਪਿੰਡ ਸੀ।

**੪. ਮੁਰਾਲਾ**–ਇਸ ਪਿੰਡ ਵਿਚ ਸਿਖਾਂ ਦੇ ੬੦ ਘਰ ਸਨ। ਬਹੁ ਸੰਮਤੀ ਮੁਸਲਮਾਨਾਂ ਦੀ ਸੀ। ਇਥੇ ਸੰਤ ਬਿਸ਼ਨ ਸਿੰਘ ਜੀ ਦਾ ਪ੍ਰਸਿੱਧ ਡੇਰਾ ਹੈ, ਜਿਸਦੇ ਨਾਲ ੧੦੦ ਵਿਘੇ ਜ਼ਮੀਨ ਵੀ ਹੈ। ਇਸ ਡੇਰੇ ਦੇ ਮਹੰਤ ਪ੍ਰੇਮ ਸਿੰਘ ਜੀ ਐਮ. ਐਲ. ਏ ਹਨ। ਇਲਾਕੇ ਵਿਚ ਉਹਨਾਂ ਦਾ ਚੰਗਾ ਪ੍ਰਭਾਵ ਸੀ। ਮੁਰਾਲੇ ਦੇ ਲਾਗੇ ਇਕ ਪਿੰਡ ਜੰਡਾਂ ਵਾਲਾ ਹੈ। ਇਸ ਵਿਚ ੪੦ ਕੁ ਘਰ ਸਿਖਾਂ ਦੇ ਸਨ। ਇਹ ਸ: ਤੇਜਾ ਸਿੰਘ ਪ੍ਰਧਾਨ ਸ਼ਰੋਮਣੀ ਕਮੇਟੀ ਦਾ ਪਿੰਡ ਸੀ।

**ਢੱਲ ਦਾ ਸਾਕਾ**- ਮਹੰਤ ਪ੍ਰੇਮ ਸਿੰਘ ਜੀ ਐਮ. ਐਲ. ਏ, ਮੁਰਾਲਾ ਨੇ ਦਸਿਆ ਹੈ ਕਿ ੧੪ ਅਗਸਤ ਨੂੰ ਮੁਰਾਲੇ ਦੇ ਨੇੜੇ ਪਿੰਡ ਢਲੇ ਵਿਚ ਮੁਸਲਿਮ ਲੀਗੀਆਂ ਨੇ ਅਮਨ ਕਮੇਟੀ ਬਨਾਉਣ ਦੇ ਬਹਾਨੇ ਪਿੰਡ ਦੇ ਸਿਖਾਂ ਨੂੰ ਇਕਤ੍ਰ ਕੀਤਾ। ਪਹਿਲੇ ਉਹਨਾਂ ਦੇ ਮਕਾਨ ਲੁਟ ਲਏ। ਫਿਰ ਸਾਰਿਆਂ ਨੂੰ ਇਕ ਕੋਠੇ ਵਿਚ ਇਕਠਿਆਂ ਕਰਕੇ ਬਾਹਰੋਂ ਅਗ ਲਾ ਦਿਤੀ। ਅੱਗ ਨਾਲ ਕੋਠੇ ਦੀ ਛਤ ਡਿਗ ਪਈ। ਸਾਰੇ ਆਦਮੀ ਮਲਬੇ ਥਲੇ ਆ ਕੇ ਮਰ ਗਏ। ਇਸ ਨਾਲ ਇਲਾਕੇ ਦੇ ਪਿੰਡਾਂ ਵਿਚ ਘਬਰਾਹਟ ਪੈਦਾ ਹੋ ਗਈ। ਹਿੰਦੂ-ਸਿਖ ਜਾਨ ਬਚਾਉਣ ਲਈ ਨਠ ਭਜ ਕਰਨ ਲਗ ਪਏ।

੧੮ ਅਗਸਤ ਨੂੰ ਕੋਈ ਅਠ ਹਜ਼ਾਰ ਮੁਸਲਮਾਨਾਂ ਨੇ ਡੇਰਾ ਮੁਰਾਲੇ ਤੇ ਹਮਲਾ ਕੀਤਾ। ਉਸ ਵਕਤ ਡੇਰੇ ਦੇ ਅੰਦਰ ੪੦੦ ਮਰਦ ਇਸਤਰੀਆਂ ਤੇ ਬਚੇ ਸਨ। ਜਦ ਹਮਲਾਵਰ ਡੇਰੇ ਦੀ ਚਾਰ-ਦੀਆਰੀ ਨੂੰ ਟੱਪ ਕੇ ਅੰਦਰ ਵੜਨ ਲਗੇ ਤਾਂ ਸੇਵਾਦਾਰਾਂ ਨੇ ਸ਼ਸਤ੍ਰ ਲੈ ਕੇ ਉਹਨਾਂ ਨੂੰ ਰੋਕਿਆ। ਚੋਧਰੀ ਫਜ਼ਲਦਾਦ, ਸਰਦਾਰ ਖਾਨ ਤੇ ਸੁਲਤਾਨ ਨੇ ਹਮਲਾਵਰਾਂ ਨੂੰ ਸਮਝਾਇਆ ਕਿ ਇਹ ਸੰਤਾਂ ਦਾ ਡੇਰਾ ਹੈ। ਖਾਰੀਆਂ ਦਾ ਤਸੀਲਦਾਰ ਰਾਜਾ ਮੁਹੰਮਦ ਅਬਦੁਲਾ ਤੇ ਥਾਣੇਦਾਰ ਵੀ ਮੌਕੇ ਤੇ ਪੁਜ ਗਏ। ਉਹਨਾਂ ਨੇ ਵੀ ਮੁਸਲਮਾਨਾਂ ਨੂੰ ਸਮਝਾਇਆ ਜਿਸ ਕਰਕੇ ਉਹ ਵਾਪਸ ਚਲੇ ਗਏ।

ਡੇਰੇ ਦੇ ਸਿੰਘ ਲਾਲੇ ਮੂਸੇ ਕੈਂਪ ਵਿਚ ਤੇ ਉਥੋਂ ਅੰਮ੍ਰਿਤਸਰ ਆ ਗਏ। ਮੁਰਾਲੇ ਦੇ ਆਲੇ ਦੁਆਲੇ ਸਾਰੇ ਪਿੰਡਾਂ ਵਿਚ ਲੁਟ ਮਾਰ ਤੇ ਕਤਲ ਹੋਈ।

**ਪ. ਹੋਰ ਪਿੰਡ**- ਤਸੀਲ ਖਾਰੀਆਂ ਦੇ ਹੋਰ ਪਿੰਡਾਂ—ਸੰਤਪੁਰਾ ਮਲੂ ਖੋੜੀਆ, ਨਧੀਰ, ਛਾਊ, ਘਮੀਟ ਪੁਰ, ਪੰਜਣ ਆਦਿਕ ਵਿਚੋਂ ਸਿਖਾਂ ਨੂੰ ਉਜਾੜਿਆ ਗਿਆ। ਕਈ ਪਿੰਡਾਂ ਵਿਚ ਮੁਸਲਮਾਨ ਕੀਤਾ ਗਿਆ। ਨਧੀਰ ਵਿਚ ਮੁਣਸ਼ੀ ਅਮਰ ਸਿੰਘ, ਉਹਨਾਂ ਦੀ ਪਤਨੀ ਗੋਪੀ, ਲੜਕੇ ਮਾਸਟਰ ਉਜਾਗਰ ਸਿੰਘ ਤੇ ਇਕ ਦੋ ਹੋਰ ਆਦਮੀਆਂ

ਜ਼ੋਰੀ ਮੁਸਲਮਾਨ ਕੀਤਾ ਗਿਆ, ਉਹਨਾਂ ਦੇ ਨੌਜਵਾਨ ਪੁਤਰ ਸ: ਜਸਵੰਤ ਸਿੰਘ ਨੂੰ ਨਹਿਰ ਤੇ ਕਤਲ ਕੀਤਾ ਗਿਆ। ਅਸੀਂ ਇਸ ਪਰਵਾਰ ਨੂੰ ਸ੍ਰੀ ਅਕਾਲ ਤਖਤ ਸਾਹਿਬ ਮੁੜ ਅੰਮ੍ਰਿਤ ਛਕਾਇਆ ਹੈ।

## ਤਸੀਲ ਫਾਲੀਆ

੧. ਮੰਡੀ ਬਹਾਉਦੀਨ—ਇਹ ਲਾਲਾ ਮੂਸਾ ਮਲਕਵਾਲ ਲਾਈਨ ਤੇ ਸਟੇਸ਼ਨ, ਤੇ ਨਵਾਂ ਸ਼ਹਿਰ ਹੈ। ਵਪਾਰ ਦੀ ਮੰਡੀ ਸੀ। ਪਿਛਲੇ ਵੀਹ ਪੰਜੀਹ ਸਾਲਾਂ ਵਿਚ ਬਹੁਤ ਸਾਰੇ ਹਿੰਦੂ ਸਿਖ ਪਿੰਡਾਂ ਵਿਚੋਂ ਨਿਕਲ ਕੇ ਇਥੇ ਆ ਵਸੇ ਸਨ। ਗੁਰਦਵਾਰਾ ਸਿੰਘ ਸਭਾ, ਗੁਰਦਵਾਰਾ ਮਾਈਆਂ, ਸੰਤ ਪੁਰਾ, ਖਾਲਸਾ ਹਾਈ ਸਕੂਲ, ਕੰਨਿਆਂ ਪਾਠਸ਼ਾਲਾ, ਸਨਾਤਨ ਧਰਮ ਮੰਦਰ ਤੇ ਆਰੀਆ ਸਮਾਜ ਦੇ ਮੰਦਰ ਸਨ। ਤੀਹ ਹਜ਼ਾਰ ਦੇ ਲਗ ਪਗ ਆਬਾਦੀ ਸੀ। ਮੁਸਲਮਾਨ ਮਸਾਂ ਤਿੰਨ ਫੀ ਸਦੀ ਸਨ। ਇਲਾਕੇ ਦੇ ਮੁਸਲਮਾਨ ਮੰਡੀ ਬਹਾਉਦੀਨ ਦੀ ਆਰਥਿਕ ਤੇ ਵਿਦਿਅਕ ਉਨਤੀ ਵੇਖ ਕੇ ਖਿਝਦੇ ਸਨ। ਲੀਗ ਦੇ ਪ੍ਰਚਾਰ ਨੇ ਹਿੰਦੂਆਂ ਸਿਖਾਂ ਵਿਰੁਧ ਕਾਫੀ ਨਫਰਤ ਪੈਦਾ ਕੀਤੀ।

੧੯੪੬ ਵਿਚ ਅਸੰਬਲੀ ਦੀਆਂ ਚੋਣਾਂ ਤੇ ਪਿਛੋਂ ਜਨਵਰੀ ੧੯੪੭ ਵਿਚ ਖਿਜ਼ਰ ਵਜ਼ਾਰਤ ਦੇ ਵਿਰੁਧ ਅੰਦੋਲਨ ਸਮੇਂ ਰਾਜਾ ਗਜ਼ਨਫਰ ਅਲੀ ਤੇ ਜਹਾਨ ਖਾਨ ਐਮ. ਐਲ. ਏ. ਨੇ ਮੁਸਲਮਾਨਾਂ ਨੂੰ ਕਾਫੀ ਭੜਕਾਇਆ। ਜਿਸ ਕਰਕੇ ਪਾਕਿਸਤਾਨ ਬਣਨ ਪਰ ਤਬਾਹੀ ਹੋਈ। ਫਾਲੀਏ ਦਾ ਥਾਣੇਦਾਰ ਮਲਕ ਗਜ਼ਨਫਰ ਅਲੀ ਚੰਗਾ ਆਦਮੀ ਹੈ, ਉਸਨੇ ਕਈ ਪਿੰਡਾਂ ਨੂੰ ਗੜ ਬੜ ਤੋਂ ਬਚਾਣ ਦਾ ਜਤਨ ਕੀਤਾ। ਗੁ: ਕੇਰ ਬਾਬਾ ਦੀ ਰਖਿਆ ਕੀਤੀ, ਅਤੇ ਗੁਰਦਵਾਰੇ ਦੇ ਸਟਾਫ਼ ਨੂੰ ਕੋਈ ਨੁਕਸਾਨ ਨਹੀਂ ਪੁਜਣ ਦਿਤਾ।

ਮੰਡੀ ਬਹਾਉਦੀਨ ਚੂੰਕਿ ਹਿੰਦੂ ਸਿਖਾਂ ਦਾ ਕੇਂਦਰ ਸੀ, ਲੀਗੀ ਇਸਨੂੰ ਤਬਾਹ ਕਰਨਾ ਚਾਹੁੰਦੇ ਸਨ। ੩੧ ਅਗਸਤ ਨੂੰ ਜਹਾਨ ਖਾਨ

ਐਮ. ਐਲ. ਏ., ਜਿਲਾ ਲੀਗ ਦਾ ਸਕੱਤ੍ਰ, ਸ੍ਰਦਾਰ ਖਾਂ ਚੇਲੀਆਂ ਵਾਲਾ, ਮਲਕ ਮੁਹੰਮਦ ਬਫੀ, ਮੀਆਂ ਗੁਲਾਮ ਮੁਹੰਮਦ ਇਮਾਮ ਤੇ ਇਲਾਕੇ ਦੇ ਕਈ ਮੁਖੀ ਮੁਸਲਮਾਨਾਂ ਦਾ ਇਕੱਠ ਲਾਲਾ ਖ਼ਜ਼ਾਨ ਚੰਦ ਦੇ ਮਕਾਨ ਤੇ ਹੋਇਆ। ਇਸ ਵਿਚ ੧੩ ਹਿੰਦੂ ਸਿਖ ਪ੍ਰਤੀਨਿਧ ਵੀ ਸ਼ਾਮਲ ਹੋਏ। ਲੀਗੀਆਂ ਨੇ ਇਕੱਤ੍ਰਤਾ ਵਿਚ ਕਿਹਾ-"ਅਜ ਵਡੀ ਮਸੀਤ ਵਿਚ ਜਲਸਾ ਹੋਣਾ ਹੈ। ਤੁਸੀਂ ਉਥੇ ਜ਼ਰੂਰ ਆਉ"। ਹਿੰਦੂ ਸਿਖਾਂ ਦਾ ਖਿਆਲ ਸੀ ਕਿ ਲੀਗੀ ਅਮਨ ਲਈ ਅਪੀਲ ਕਰਨਗੇ। ਇਸ ਲਈ ਕੁਝ ਆਦਮੀ ਉਸ ਜਲਸੇ ਵਿਚ ਗਏ। ਪਰ ਲੀਗੀਆਂ ਨੇ ਆਪਣੇ ਲੈਕਚਰਾਂ ਵਿਚ ਮੁਸਲਮਾਨਾਂ ਨੂੰ ਭੜਕਾਇਆ। ਜਿਸ ਕਰਕੇ ਹਿੰਦੂ ਸਿਖ ਪ੍ਰਤੀਨਿਧਾਂ ਨੂੰ ਨਿਰਾਸਤਾ ਹੋਈ। ਜਲਸੇ ਵਿਚ ਕੁਝ ਮੁਸਲਮਾਨ ਹਿੰਦੂ ਸਿਖ ਪ੍ਰਤੀਨਿਧਾਂ ਨੂੰ ਮਾਰਨਾ ਚਾਹੁੰਦੇ ਸਨ। ਪਰ ਉਸ ਵਕਤ ਕਿਸੇ ਕਾਰਣ ਇਹ ਗਲ ਸਿਰੇ ਨਾਂਹ ਚੜੀ। ਲੀਗੀਆਂ ਨੇ ਮੰਡੀ ਵਿਚ ਇਹ ਅਫਵਾਹ ਫੈਲਾਈ ਕਿ ਗੁਰਦੁਵਾਰੇ ਵਿਚ ਸਿਖ ਹਮਲਾ ਕਰਨ ਲਈ ਇਕੱਠੇ ਹੋ ਰਹੇ ਸਨ। ਇਹ ਗਲ ਬਿਲਕੁਲ ਝੂਠ ਸੀ।

ਸ਼ਾਮ ਨੂੰ ੬॥ ਵਜੇ ਡੀ. ਸੀ. ਆ ਗਿਆ। ਲੀਗੀ ਲੀਡਰਾਂ ਨੇ ਉਸ ਨਾਲ ਗਲ ਬਾਤ ਕੀਤੀ। ਮੰਡੀ ਬਹਾਉਦੀਨ ਨੂੰ ਲੁਟਣ ਤੇ ਹਿੰਦੂ ਸਿਖਾਂ ਨੂੰ ਤਬਾਹ ਕਰਨ ਦੀ ਗੋਂਦ ਮੁਕੰਮਲ ਹੋ ਗਈ। ਮੈਨੇਜਰ ਗੁ: ਕੇਰ ਬਾਬਾ ਨੇ ਦਸਿਆ ਹੈ ਕਿ ੩੧ ਅਗਸਤ ਰਾਤ ਨੂੰ ਕੇਰ ਦੇ ਇਲਾਕੇ ਦੇ ਪਿੰਡਾਂ ਵਿਚੋਂ ਮੁਸਲਮਾਨ ਮੰਡੀ ਵਲ ਜਾਂਦੇ ਵੇਖੇ ਗਏ। ਰਾਤੋ ਰਾਤ ਹਜ਼ਾਰਾਂ ਮੁਸਲਮਾਨ ਲੁਟ ਮਾਰ ਕਰਨ ਲਈ ਇਕੱਤ੍ਰ ਹੋ ਗਏ।

੧ ਸਤੰਬਰ ਨੂੰ ਸਵੇਰੇ ੭ ਵਜੇ ਤਿੰਨਾਂ ਪਾਸਿਆਂ ਤੋਂ ਮੰਡੀ ਬਹਾਉਦੀਨ ਤੇ ਹੱਲਾ ਬੋਲ ਦਿਤਾ। ਮੰਡੀ ਵਾਲਿਆਂ ਨੇ ਪੰਜ ਹਜ਼ਾਰ ਰੁਪਿਆ ਮੁਸਲਿਮ ਮਿਲਟਰੀ ਨੂੰ ਵੱਢੀ ਦਿਤਾ। ਜਿਸ ਕਰਕੇ ਮਿਲਟਰੀ ਨੇ ਗੋਲੀਆਂ ਚਲਾਈਆਂ। ਹਮਲਾਵਰਾਂ ਨੇ ਆਪਣਾ ਰੁਖ ਇਕ ਨਵੀ

ਆਬਾਦੀ ਰਾਮ ਪੁਰੇ ਵਲ ਕਰ ਦਿਤਾ। ਸਖਤ ਲੁਟ ਮਾਰ ਸਾੜ ਫੂਕ ਤੇ ਤਬਾਹੀ ਕੀਤੀ ਗਏ। ਗੁਰਦੁਵਾਰੇ ਵਿਚ ੨੦੦ ਮਰਦ ਇਸਤ੍ਰੀਆਂ ਬੱਚੇ ਕਤਲ ਕੀਤੇ ਗਏ। ਰਾਮ ਪੁਰੇ ਵਿਚ ਕੋਈ ੮੦੦ ਆਦਮੀ ਮਾਰਿਆ ਗਿਆ। ਕਈ ਇਸਤ੍ਰੀਆਂ ਨੇ ਆਪਣੀ ਇਜ਼ਤ ਬਚਾਉਣ ਲਈ ਖੂਹ ਵਿਚ ਛਾਲਾਂ ਮਾਰੀਆਂ।

ਰਾਮ ਪੁਰੇ ਦੇ ਨਾਲ ਹੀ ਪੰਡਤ ਨਿਹਚਲ ਸਿੰਘ ਜੀ ਮਿਠੇ ਟਿਵਾਣੇ ਵਾਲਿਆਂ ਦਾ ਬੜਾ ਭਾਰੀ ਡੇਰਾ ਸੰਤ ਪੁਰਾ ਸੀ। ਪੰਡਤ ਜੀ ਉਸ ਵਕਤ ਡੇਰੇ ਵਿਚ ਨਹੀਂ ਸਨ, ਅੰਮ੍ਰਿਤਸਰ ਆਏ ਹੋਏ ਸਨ। ਉਨ੍ਹਾਂ ਪਾਸ ਬਹੁਤ ਸਾਰੇ ਯਤੀਮ ਬਚੇ, ਸੂਰਮੇ ਕਈ ਸਾਧੂ ਗੁਰਬਾਣੀ ਦਾ ਪਾਠ ਤੇ ਕਥਾ ਸਿਖਦੇ ਸਨ। ਮੁਸਲਮਾਨਾਂ ਨੇ ਸੰਤ ਪੁਰੇ ਤੇ ਹਮਲਾ ਕਰ ਦਿਤਾ। ਗਿਆਨੀ ਹਰਿਚਰਨ ਸਿੰਘ ਨੇ ਫਸਾਦੀਆਂ ਨੂੰ ਬਥੇਰਾ ਸਮਝਾਇਆ ਕਿ "ਇਹ ਸਾਧੂਆਂ ਦਾ ਡੇਰਾ ਹੈ। ਇਥੇ ਯਤੀਮ ਬੱਚੇ ਪੜਦੇ ਹਨ। ਸਾਧੂ ਅਭਿਆਗਤ ਗ਼ਰੀਬ ਰਹਿੰਦੇ ਹਨ।" ਪਰ ਕੌਣ ਸੁਣਦਾ ਸੀ ? ਜ਼ਾਲਮਾਂ ਨੇ ਗਿਆਨੀ ਹਰਿਚਰਨ ਸਿੰਘ ਤੇ ੪੭ ਬਚਿਆਂ ਤੇ ਸਾਧੂਆਂ ਨੂੰ ਮਾਰਿਆ ਸਰਨਾਰਥੀਆ ਨੂੰ ਕਤਲ ਕਰ ਦਿਤਾ। ਇਥੋਂ ਦੀ ਕੁਲ ਗਿਣਤੀ ੯੭ ਸੀ। ਗੁਰਦੁਵਾਰੇ ਨੂੰ ਲੁਟਿਆ ਤੇ ਸਾੜਿਆ ਗਿਆ।

ਇਲਾਕਾ ਮਜਿਸਟ੍ਰੇਟ ਨੇ ਕਰੀਫੀਊ ਲਾ ਦਿਤਾ ਪਰ ਹਿੰਦੂ ਸਿਖ ਘਰਾਂ ਵਿਚ ਹੁੰਦੇ ਸਨ। ਮੁਸਲਮਾਨਾਂ ਪਾਸੋਂ ਮੰਡੀ ਤੇ ਘਰਾਂ ਨੂੰ ਲੁਟਵਾਇਆ ਗਿਆ।

੧੧ ਅਕਤੂਬਰ ਨੂੰ ਖਾਲਸਾ ਹਾਈ ਸਕੂਲ ਦੇ ਪਾਸ ਕੈਂਪ ਬਣਾਇਆ ਗਿਆ। ਉਸ ਵਿਚ ਪੀੜਤਾਂ ਦੀ ਗਿਣਤੀ ੧੦ ਹਜ਼ਾਰ ਹੋ ਗਈ ਸੀ, ਸ਼ਾਹ ਪੁਰ ਤੇ ਮੀਆਂ ਵਾਲੀ ਦੇ ਪੀੜਤ ਵੀ ਇਥੇ ਸਨ। ਰਾਸ਼ਨ ਦੀ ਸਖਤ ਤੰਗੀ ਸੀ। ਸੈਂਕੜੇ ਆਦਮੀ ਭੁਖ ਤੇ ਬੀਮਾਰੀ ਨਾਲ ਮਰ ਗਏ। ਇਕ ਦਿਨ ਕੈਂਪ ਦੇ ਮੁਖੀਆਂ ਨੇ ਇਲਾਕਾ ਮਜਿਸਟ੍ਰੇਟ ਮਿ: ਭੱਟੀ ਨੂੰ ਸ਼ਿਕਾਇਤ ਕੀਤੀ—"ਰਾਸ਼ਨ ਦੀ ਸਖਤ

ਤੰਗੀ ਹੈ। ਜੇ ਪਾਕਿਸਤਾਨ ਸਰਕਾਰ ਸਾਨੂੰ ਰਾਸ਼ਨ ਨਹੀਂ ਦੇ ਸਕਦੀ ਤਾਂ ਗੋਲੀ ਹੀ ਮਾਰ ਦੇਵੇ"? ਮਜਿਸਟਰੇਟ ਨੇ ਉਤਰ ਦਿਤਾ– 'ਸਰਕਾਰ ਨੂੰ ਤੁਹਾਨੂੰ ਗੋਲੀ ਮਾਰਨ ਦੀ ਕੀ ਲੋੜ ਹੈ। ਤੁਸੀਂ ਆਪੇ ਭੁਖ ਨਾਲ ਮਰ ਜਾਉਗੇ। ਸਰਕਾਰ ਐਵੇਂ ਇਕ ਰੁਪਏ ਦੀ ਗੋਲੀ ਜ਼ਾਇਆ ਕਿਉਂ ਕਰੇ'?

ਰਾਜਾ ਗਜ਼ਨਫਰ ਅਲੀ ਮੰਡੀ ਬਹਾਉਦੀਨ ਗਿਆ। ਉਸ ਨੇ ਹਿੰਦੂ ਸਿਖਾਂ ਨੂੰ ਕਿਹਾ ਕਿ ਉਹ ਮੁੜ ਉਥੇ ਵਸਣ। ਪਰ ਲੋਕਾਂ ਨੂੰ ਲੁਟੇਰੇ ਤੇ ਛੁਰਿਆਂ ਵਾਲੇ ਦਿਸਦੇ ਸਨ। ਇਸ ਲਈ ਕਿਸੇ ਨੇ ਰਾਜਾ ਸਾਹਿਬ ਦੀ ਗਲ ਪਰ ਭਰੋਸਾ ਨਾਂਹ ਕੀਤਾ।

ਤਸੀਲ ਫਾਲੀਆ ਦੇ ਇਕ ਦੋ ਪਿੰਡਾਂ ਵਿਚ ਹਿੰਦੂ ਸਿਖ ਮੁੜ ਵਸਣ ਲਈ ਗਏ ਪਰ ਮੁਸਲਮਾਨਾਂ ਨੇ ਉਹਨਾਂ ਨੂੰ ਕਤਲ ਕਰ ਦਿਤਾ।

ਕਈ ਲੀਤੀਆ ਨੇ ਪੁਲੀਸ ਵਿਚ ਵਿਹ ਝੂਠੀਆਂ ਰਪੋਟਾਂ ਲਿਖਾ ਕੇ ਕਿ ਉਹਨਾਂ ਦੇ ਜ਼ੇਵਰ ਫਲਾਣੇ ਆਦਮੀ ਪਾਸ ਗਹਿਣੇ ਪਏ ਹੋਏ ਹਨ, ਕਈਆਂ ਨੂੰ ਗ੍ਰਿਫਤਾਰ ਕਰਾਇਆ ਤੇ ਉਹਨਾਂ ਪਾਸੋਂ ਰੁਪਏ ਝਾੜ ਲਏ।

ਇਕ ਦਿਨ ਮਲਕ ਮੁਹੰਮਦ ਦੀਨ ਦੀ ਮਸ਼ੀਨ ਤੇ ਮਿਠਾਈ ਦੀਆਂ ਟਿਕੀਆਂ ਤਿਆਰ ਕੀਤੀਆਂ ਗਈਆਂ। ਉਹਨਾਂ ਵਿਚ ਜ਼ਹਿਰ ਮਿਲਾਇਆ ਗਿਆ। ਇਹ ਟਿਕੀਆਂ ਗੁਰਦਵਾਰੇ ਤੇ ਬਾਜ਼ਾਰਾਂ ਵਿਚ ਸੁਟੀਆਂ ਗਈਆਂ। ਕੈਂਪ ਵਿਚ ਸਬਜ਼ੀਆਂ ਤੇ ਖਾਣ ਪੀਣ ਵਾਲੀਆਂ ਚੀਜ਼ਾਂ ਵਿਚ ਜ਼ਹਿਰ ਮਿਲਾ ਕੇ ਦਿਤਾ ਗਿਆ ਜਿਸ ਨਾਲ ਇਕ ਹਜ਼ਾਰ ਤੋਂ ਵਧੀਕ ਆਦਮੀਆਂ ਦੀ ਮੌਤ ਹੋਈ।

੧੯ ਅਕਤੂਬਰ ਨੂੰ ਕੈਂਪ ਦੀ ਰਾਖੀ ਲਈ ਹਿੰਦੀ ਮਿਲਟਰੀ ਚਲੀ ਗਈ। ਉਸਦਾ ਇੰਚਾਰਜ ਮੇਜਰ ਮਿਤਰਾ ਤੇ ਇਕ ਅੰਗਰੇਜ਼ ਸਨ। ਜਿਸ ਕਰਕੇ ਪੀੜਤਾਂ ਨੂੰ ਕੁਝ ਸੁਖ ਦਾ ਸਾਹ ਆਇਆ। ੨੨ ਅਕਤੂਬਰ ਨੂੰ ਸਰਕਾਰ ਹਿੰਦ ਵਲੋਂ ਹਿੰਦੂ ਸਿਖਾਂ ਨੂੰ ਕਢਣ ਲਈ

ਸਪੈਸ਼ਲ ਗੱਡੀਆਂ ਸ਼ੁਰੂ ਹੋ ਗਈਆਂ। ੨੭ ਅਕਤੂਬਰ ਤਕ ੧੦੦ ਟਰੱਕਾਂ ਤੇ ੧੩ ਸਪੈਸ਼ਲ ਗੱਡੀਆਂ ਵਿਚ ਸਤਰ ਹਜ਼ਾਰ ਹਿੰਦੂਆਂ ਸਿਖਾਂ ਨੂੰ ਕਢ ਕੇ ਹਿੰਦੁਸਤਾਨ ਲਿਆਂਦਾ ਗਿਆ। ਮੰਡੀ ਬਹਾਉਦੀਨ ਹੁਣ ਉਹਨਾਂ ਲਈ ਸੁਪਨਾ ਹੋ ਗਈ।

੨. ਮਾਂਗਟ—ਇਹ ਭਾਈ ਬੰਨੋ ਜੀ ਦਾ ਪਿੰਡ ਹੈ। ਇਸ ਵਿਚ ੪੦੦ ਘਰ ਸਿਖਾਂ ਦੇ ਸਨ। ਇਹਨਾਂ ਚੋਂ ਭਾਈ ਸਾਹਿਬ ਦੇ ਵੰਸ਼ ਦੇ ਕਾਫ਼ੀ ਘਰ ਸਨ। ਕੁਲ ਆਬਾਦੀ ੨੫੦੦ ਦੀ ਸੀ। ਖਤਰਾ ਮਹਿਸੂਸ ਕਰਕੇ ਬੋਹਤ ਤੇ ਹੋਰ ਕਈ ਪਿੰਡਾਂ ਦੇ ਸਿਖ ਮਾਂਗਟ ਆ ਗਏ ਸਨ। ੨ ਸਿਤੰਬਰ ਨੂੰ ਸਿੰਘਾਂ ਨੂੰ ਇਤਲਾਹ ਮਿਲੀ ਕਿ ਮੁਸਲਿਮ ਲੀਗੀ ਪਿੰਡ ਪਰ ਹਮਲਾ ਕਰਨਾ ਚਾਹੁੰਦੇ ਹਨ।ਇਸ ਲਈ ਸਿਖ ਬਾਹਰਲੀ ਹਵੇਲੀ ਵਿਚ ਇਕੱਠੇ ਹੋ ਗਏ। ੨-੩ ਸਿਤੰਬਰ ਦੀ ਰਾਤ ਨੂੰ ਕਈ ਹਜ਼ਾਰ ਮੁਸਲਮਾਨਾਂ ਨੇ ਮਾਂਗਟ ਤੇ ਹੱਲਾ ਬੋਲ ਦਿਤਾ। ਉਨ੍ਹਾਂ ਪਾਸ ਰਫਲਾਂ, ਅਗਨ ਬੰਬ, ਅਗ ਲਾਉਣ ਲਈ ਪਟਰੋਲ ਆਦਿਕ ਵੀ ਸੀ। ਹਮਲਾਵਰਾਂ ਨੇ ਗੁਰਦੁਵਾਰਾ ਸ: ਹਰਾ ਸਿੰਘ ਨੂੰ ਸਾੜ ਦਿਤਾ। ਉਸ ਵਿਚ ਵੀਹ ਇਸਤ੍ਰੀਆਂ ਮਰਦ ਬਚੇ ਸਨ, ਉਹ ਮਾਰੇ ਗਏ। ਇਸਦੇ ਨਾਲ ਲਗਦੇ ੪੦ ਮਕਾਨ ਹੋਰ ਸਾੜੇ ਗਏ। ਪਿੰਡ ਵਿਚ ਇਕੇ ਦੁਕੇ ੧੦ ਆਦਮੀ ਕਤਲ ਹੋਏ। ਸਿਖਾਂ ਨੇ ਭਾਈ ਬਿਸ਼ਨ ਸਿੰਘ ਨੂੰ ਜਥੇਦਾਰ ਨੀਯਤ ਕਰਕੇ ਹਵੇਲੀ ਵਿਚ ਮੋਰਚਾ ਬਣਾਕੇ ਦੁਸ਼ਮਣਾਂ ਦਾ ਟਾਕਰਾ ਸ਼ੁਰੂ ਕਰ ਦਿਤਾ। ਤਿੰਨ ਲਾਇਸੰਸੀ ਬੰਦੂਕਾਂ ਤੇ ਕੁਝ ਹੋਰ ਦਾਰੂ ਸਿੱਕਾ ਸੀ, ਦੋਹਾਂ ਪਾਸਿਆਂ ਤੋਂ ਸਾਰੀ ਰਾਤ ਗੋਲੀ ਚਲਦੀ ਰਹੀ। ੬੦ ਹਮਲਾਵਰ ਮਾਰੇ ਗਏ। ੨੦੦ ਜ਼ਖਮੀ ਹੋਏ ਸਵੇਰ ਹੋ ਗਈ, ਮੰਡੀ ਬਹਾਉਦੀਨ ਤੋਂ ਮਿਲਟਰੀ ਆ ਗਈ। ਹਮਲਾਵਰ ਮਾਰ ਖਾਕੇ ਤੇ ਮਿਲਟਰੀ ਨੂੰ ਵੇਖ ਕੇ ਭਜ ਤੁਰੇ। ਸ: ਜਸਵੰਤ ਸਿੰਘ ਤੇ ਉਨ੍ਹਾਂ ਦਾ ਭਰਾ ਲੜਦੇ ਸ਼ਹੀਦ ਹੋ ਗਏ। ਮਿਲਟਰੀ ਨੇ ਮਾਂਗਟ ਵਿਚ ਕੈਂਪ ਵਿਚ ਬਣਾ ਦਿਤਾ। ਅਖੀਰ ੧੭ ਸਿਤਬਰ ਨੂੰ ਸਾਰੇ ਸਿੰਘ ਮੰਡੀ ਬਹਾਉਦੀਨ ਆ ਗਏ।ਭਾਈ ਬਨੋ ਵਾਲੀ ਬੀੜ ਵੀ ਲੈ ਆਏ।

ਇਹ ਬੀੜ ਅਜ ਕਲ ਭਾਈ ਧਿਆਨ ਸਿੰਘ ਪਾਸ ਹੈ। ਉਹ ਪਿੰਡ ਬੜੌਤ ਜਿਲਾ ਸਹਾਰਨ ਪੁਰ ਵਿਚ ਰਹਿੰਦੇ ਹਨ।

੩. ਜੁਕਾਲੀਆਂ ਇਹ ਥਾਣਾ ਪਾਹੜਿਆਂ ਵਾਲੀ ਵਿਚ ਚੰਗਾ ਨਗਰ ਸੀ, ਇਸ ਵਿਚ ੨੪੨ ਘਰ ਹਿੰਦੂ ਸਿਖਾਂ ਦੇ ਸਨ। ਜੋ ਸ਼ਾਹੂਕਾਰਾ, ਲੈਣ ਦੇਣ ਤੇ ਵਪਾਰ ਕਰਦੇ ਸਨ। ਗੁਲਾਮ ਰਸੂਲ ਐਮ. ਐਲ. ਏ, ਦੀਦਾਰ ਬਖਸ਼ ਜੈਲਦਾਰ, ਮੀਏਂ ਖਾਨ, ਸ੍ਰਦਾਰ ਅਲੀ ਤੇ ਖੁਰਸ਼ੈਦ ਹੁਸੈਨ ਇਮਾਮ ਮਸੀਤ ਆਦਿਕ ਲੀਗੀਆਂ ਨੇ ਕੁਰਾਨ ਦੀਆਂ ਕਸਮਾਂ ਖਾਕੇ ਸਿਖਾਂ ਨੂੰ ਭਰੋਸਾ ਦਿਵਾਇਆ ਕਿ ਉਨ੍ਹਾਂ ਪਰ ਕੋਈ ਹਮਲਾ ਨਹੀਂ ਕਰੇਗਾ। ਉਹ ਅਮਨ ਨਾਲ ਬੈਠੇ ਰਹਿਣ। ੩ ਸਿਤੰਬਰ ਨੂੰ ਵਿਸ਼ਵਾਸ ਘਾਤ ਕਰਕੇ ਕੋਈ ਵੀਹ ਹਜ਼ਾਰ ਮੁਸਲਮਾਨਾਂ ਨੇ ਜੁਕਾਲੀਆਂ ਪਰ ਹਮਲਾ ਕਰ ਦਿਤਾ। ਉਨ੍ਹਾਂ ਦਾ ਮੁਖੀ ਸ੍ਰਦਾਰ ਸ਼ਾਹ ਕੀਰਾਂ ਵਾਲੀ ਸੀ। ਹਮਲੇ ਦਾ ਰੁਖ ਵੇਖਕੇ ਸਿਖ ਬਾਲ ਬਚਿਆਂ ਸਮੇਤ ਗੁਰਦਵਾਰੇ ਵਿਚ ਇਕਠੇ ਹੋ ਗਏ। ਉਸ ਵਕਤ ਜੁਕਾਲੀਆਂ ਵਿਚ ਪੁਲੀਸ ਦਾ ਇਕ ਹਵਾਲਦਾਰ ਤੇ ਛੇ ਸਿਪਾਹੀ ਮੌਜੂਦ ਸਨ। ਥਾਣੇਦਾਰ ਤੇ ਦੋ ਸਿਪਾਹੀ ਮਿਠਾ ਚੱਕ ਵਿਚ (ਇਕ ਮੀਲ ਤੇ) ਠਹਿਰੇ ਹੋਏ ਸਨ। ੩ ਸਿਤੰਬਰ ਨੂੰ ਦਿਨ ਦੇ ਇਕ ਵਜੇ ਮੁਸਲਮਾਨੀ ਹਜੂਮ ਨੇ ਗੁਰਦਵਾਰੇ ਪਰ ਹਮਲਾ ਕੀਤਾ। ਉਸ ਵਕਤ ਗੁਰਦਵਾਰੇ ਵਿਚ ਅਖੰਡ ਪਾਠ ਹੋ ਰਿਹਾ ਸੀ। ਉਸ ਵੇਲੇ ਭਾਈ ਰਾਜਾ ਸਿੰਘ ਖਨਵਾਲੀ ਪਾਠ ਕਰ ਰਹੇ ਸਨ। ਹਮਲਾਵਰਾ ਨੇ ਉਸ ਨੂੰ ਸ਼ਹੀਦ ਕਰ ਦਿਤਾ। ਗੁਰਦਵਾਰੇ ਦੇ ਅੰਦਰ ਜਿਤਨੇ ਮਰਦ ਇਸਤਰੀਆਂ ਬਚੇ ਸਨ, ਮਾਰੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਫਾੜ ਦਿਤੀ ਗਈ। ਅਠ ਸੌ ਆਦਮੀ ਮਾਰਿਆ ਗਿਆ। ਲਖਾਂ ਰੁਪਏ ਦਾ ਨੁਕਸਾਨ ਹੋਇਆ। ਤਿੰਨ ਦਿਨ ਲੁਟ ਮਾਰ ਹੁੰਦੀ ਰਹੀ।

ਸ: ਜਗਤ ਸਿੰਘ ਬਜਾਜ, ਆਇਆ ਸਿੰਘ, ਸ: ਅਮਰ ਸਿੰਘ, ਸੁਜਾਨ ਸਿੰਘ, ਭਾਈ ਸੁਖਾ ਸਿੰਘ ਗ੍ਰੰਥੀ, ਮੇਹਰ ਸਿੰਘ ਚੋਬੀਆਂ, ਲਾਲ ਸਿੰਘ ਦੀਨਾ, ਭਗਤ ਸਿੰਘ ਤੇ ਕਾਲਾ ਸਿੰਘ, ਸੁੰਦਰ ਸਿੰਘ ਕੋਕਾ,

ਕਰਤਾਰ ਸਿੰਘ ਰਬਾਕ, ਗਿਆਨ ਸਿੰਘ, ਸੋਹਣ ਸਿੰਘ, ਹਰਬੰਸਸਿੰਘ ਸ: ਕਰਤਾਰ ਸਿੰਘ ਭਠੇ ਵਾਲਾ, ਮਾਸਟਰ ਜਵੰਦ ਸਿੰਘ, ਕੇਸਰ ਸਿੰਘ ਸੈਦੁਲਾ ਪੁਰ, ਸੁਜਾਨ ਸਿੰਘ ਕੋਕਾ, ਆਦਿਕ ਸਿੰਘ ਸਣੇ ਪ੍ਰਵਾਰਾਂ ਮਾਰੇ ਗਏ। ਗੁਰਦਿਆਲ ਸਿੰਘ ਖਨਵਾਲੀ, ਕਲਿਆਣ ਸਿਘ, ਹਰਿਮੰਦਰ ਸਿੰਘ ਕੰਡ, ਜੀਵਨ ਸਿੰਘ, ਵਸਾਖਾ ਸਿੰਘ ਖਨਵਾਲੀ, ਨੱਥਾ ਸਿੰਘ ਮਾਂਗਟ, ਕਰਮ ਸਿੰਘ, ਗਿਆਨ ਸਿੰਘ ਰਾਮਕਿਆਂ ਵਾਲੇ ਸਣੇ ਪ੍ਰਵਾਰਾਂ ਸ਼ਹੀਦ ਹੋਏ।

ਜੁਕਾਲੀਆਂ ਮਾਰਨ ਦੇ ਬਾਹਦ ਲੀਗੀਆਂ ਨੇ ਇਸ ਇਲਾਕੇ ਵਿਚ ੫ ਸਿਤੰਬਰ ਨੂੰ ਮਿਠਾ ਚੱਕ ਵਿਚ ੩ ਸਿਖ ਘਰਾਂ ਨੂੰ ਜੋਰੀ ਮੁਸਲਮਾਨ ਕੀਤਾ। ਪਿੰਡ ਕੀਰਾਂ ਵਾਲੀ, ਗਾਖੜਾ, ਖਨਵਾਲੀ, ਦਧਰਾ; ਰਣਮਲ, ਭਾਗਟ, ਕਿਰਲੀਆਂ ਵਾਲਾ, ਜੋਣੇ ਕੇ, ਪਿੰਡੀ ਕਾਲੂ, ਅਗਰੋਆ, ਮੁਰੀਦ, ਠੱਟੀ ਬੁਰਜ, ਬਾਹੋ, ਸੈਦੋ, ਸੀਰੋ, ਜਾਨੋ ਚਕ, ਠਟਾ ਪੌੜ, ਠੱਟਾ ਅਲੀਆ ਆਦਿਕ ਪਿੰਡਾਂ ਵਿਚ ਤਬਾਹੀ ਕੀਤੀ ਗਈ ਲੋਕਾਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ, ਜਿਹਨਾਂ ਨੂੰ ਹਿੰਦੀ ਮਿਲਟਰੀ ਕਢਕੇ ਲਿਆਈ ਹੈ।

**੩. ਘਣੀਏ ਕੇ**—੧ ਸਿਤੰਬਰ ਨੂੰ ਲੀਗੀਆਂ ਨੇ ਇਸ ਪਿੰਡ ਪਰ ਹਮਲਾ ਕੀਤਾ। ਸਿਖਾਂ ਨੂੰ ਮੁਸਲਮਾਨ ਬਣਨ ਲਈ ਕਿਹਾ ਗਿਆ। ਉਹਨਾਂ ਨੇ ਇਨਕਾਰ ਕੀਤਾ। ਸ: ਭਾਗ ਸਿੰਘ ਨੇ ਆਪਣੇ ਟੱਬਰ ਦੀਆਂ ੧੪ ਲੜਕੀਆਂ ਤੇ ਇਸਤਰੀਆਂ ਕਤਲ ਕਰਕੇ ਆਪਣੇ ਗ੍ਰੈਜੂਏਟ ਭਤੀਜੇ ਸਣੇ ਸ਼ਹੀਦੀ ਪਾਈ। ਗੁਸਾਂਈ ਮਾਇਆ ਰਾਮ ਨੇ ਮੁਸਲਮਾਨ ਹੋਣ ਤੋਂ ਇਨਕਾਰ ਕੀਤਾ। ਆਪਣਾ ਟੱਬਰ ਮਾਰ ਕੇ ਆਪ ਸ਼ਹੀਦੀ ਪਾਈ। ਘਣੀਏ ਕੇ ਕੁਝ ਆਦਮੀ ਮੁਸਲਮਾਨ ਬਣ ਗਏ। ਉਹਨਾਂ ਨੂੰ ਪਤਿਤ ਕਰਨ ਦੇ ਪਿਛੋਂ ਮੁਸਲਮਾਨਾਂ ਨੇ ਕਤਲ ਕਰ ਦਿਤਾ। ਇਸ ਪਿੰਡ ਵਿਚ ੧੪੨ ਮਰਦ ਮਾਰੇ ਗਏ। ਲੜਕੀਆਂ ਤੇ ਇਸਤਰੀਆਂ ਚੁਕ ਕੇ ਲੈ ਗਏ।

੪. ਕੱਧਰ—ਇਸ ਪਿੰਡ ਦੇ ਸਾਰੇ ਹਿੰਦੂਆਂ ਸਿਖਾਂ ਨੂੰ ਸੇਮ ਦੇ ਨਾਲੇ ਤੇ ਲਿਜਾ ਕੇ ਕਤਲ ਕੀਤਾ ਗਿਆ। ਇਸ ਵਿਚੋਂ ਥੋਹੜੇ ਆਦਮੀ ਹੀ ਬਚੇ ਹਨ।

੫. ਭੈਰੋਵਾਲ—ਇਸ ਪਿੰਡ ਵਿਚ ਕੁਲ ੧੫੦ ਘਰ ਹਿੰਦੂਆਂ ਸਿਖਾਂ ਦੇ ਸਨ। ੧੨੦੦ ਆਦਮੀ ਪਿੰਡ ਦੇ ਸਨ। ਬਹੁਤ ਸਾਰੇ ਲੋਕ ਨਾਲ ਦੇ ਪਿੰਡਾਂ ਵਿਚੋਂ ਆਏ ਹੋਏ ਸਨ। ਜਹਾਨ ਖਾਨ ਬਸਾਲ ਲੋਕਾਂ ਨੂੰ ਰਾਖੀ ਦਾ ਭਰੋਸਾ ਦਿਵਾਇਆ ਪਰ ਪਿਛੋਂ ੧੭-੧੮ ਅਗਸਤ ਨੂੰ ਆਪ ਹੀ ਹਜ਼ਾਰਾਂ ਮੁਸਲਮਾਨਾਂ ਪਾਸੋਂ ਹਮਲਾ ਕਰਾ ਦਿਤਾ। ਸਾਰੀ ਆਬਾਦੀ ਨੂੰ ਦਰਿਆ ਝਨਾਂ ਦੇ ਕੰਢੇ ਲਿਜਾ ਕੇ ਕਤਲ ਕੀਤਾ ਗਿਆ ਲਾਸ਼ਾਂ ਦਰਿਆ ਵਿਚ ਸੁਟੀਆਂ ਗਈਆਂ। ਕਈ ਲੜਕੀਆਂ ਤੇ ਇਸਤਰੀਆਂ ਨੇ ਸਤ ਬਚਾਉਣ ਲਈ ਆਪ ਦਰਿਆ ਵਿਚ ਛਾਲਾਂ ਮਾਰੀਆਂ। ਮਾਵਾਂ ਦੇ ਸਾਹਮਣੇ ਬਚਿਆਂ ਨੂੰ ਟੁਕੜੇ ਕੀਤਾ ਗਿਆ। ਪੰਦਰਾਂ ਸੋਲਾਂ ਸੌ ਆਦਮੀ ਇਥੇ ਮਾਰੇ ਗਏ। ਭੈਰੋਵਾਲ ਵਿਚ ਹਿੰਦੂ ਸਿਖ ਚੰਗੇ ਜ਼ਿਮੀਂਦਾਰ ਸਨ। ਉਹਨਾਂ ਦਾ ਖਾਤਮਾ ਕੀਤਾ ਗਿਆ। ਭੈਰੋਵਾਲ ਦੇ ੧੨੦੦ ਵਿਚੋਂ ੧੨੨ ਆਦਮੀ ਨਠ ਭੱਜ ਕੇ ਬਚੇ।

੬. ਗੋਬਿੰਦਪੁਰਾ ਚੱਕ ੨੬—ਇਹ ਰਠੌਰ ਸਿੰਘਾਂ ਦਾ ਪਿੰਡ ਸੀ। ਜਹਾਨੇ ਬਸਾਲ ਨੇ ਇਕ ਦੋ ਵੇਰ ਇਸ ਪਿੰਡ ਤੇ ਹਮਲਾ ਕਰਾਉਣ ਦਾ ਜਤਨ ਕੀਤਾ, ਪਰ ਸਿੰਘ ਲੜਨ ਮਰਨ ਲਈ ਤਿਆਰ ਸਨ। ਇਸ ਲਈ ਕਿਸੇ ਨੂੰ ਹਮਲਾ ਕਰਨ ਦਾ ਹੀਆ ਨਾਂਹ ਪਿਆ। ਸਿਖ ਮਿਲਟਰੀ ਨਾਲ ਇਕ ਜਥਾ ਆ ਗਿਆ ਸੀ। ਦੂਸਰਾ ਮਲਕਵਾਲ ਨੂੰ ਤੁਰ ਪਿਆ ਸੀ। ਮੁਸਲਮਾਨਾਂ ਨੇ ਇਸ ਪਰ ਹਮਲਾ ਕਰ ਦਿਤਾ। ਸਿਖਾਂ ਨੇ ਬਹੁਤ ਸਖਤ ਲੜਾਈ ਕੀਤੀ। ਦੁਸ਼ਮਣਾਂ ਦੇ ਦੰਦ ਖਟੇ ਕਰ ਦਿਤੇ। ਦੋ ਸੌ ਦੇ ਕਰੀਬ ਹਮਲਾਵਰ ਮਾਰ ਕੇ ਇਕ ਸੌ ਸਿੰਘਾਂ ਨੇ ਸ਼ਹੀਦੀ ਪਾਈ। ਲੜਦੇ ਭਿੜਦੇ ਮਲਕਵਾਲ ਪੁਜ ਗਏ।

ਗੋਬਿੰਦਪੁਰੇ ਦੇ ਥੋਹੜੇ ਜਿਹੇ ਸਿੰਘਾਂ ਨੇ ਹਜ਼ਾਰਾਂ ਮੁਸਲਮਾਨਾਂ ਨਾਲ ਲੜਕੇ ਅਦੁਤੀ ਬਹਾਦਰੀ ਦਾ ਸਬੂਤ ਦਿਤਾ।

੭. ਮਲਕਵਾਲ ਪਾਕਿਸਤਾਨ ਬਣਨ ਪਰ ਇਕ ਸ਼ਹਿਰ ਤੇ ਮੰਡੀ ਨੂੰ ਲੁਟਿਆ ਗਿਆ ਗੁਰਦਵਾਰੇ ਸਾੜੇ ਗਏ। ਬਹੁਤ ਸਾਰੇ ਹਿੰਦੂ ਸਿਖ ਮਾਰੇ ਗਏ। ਮਲਕਵਾਲ ਲਾਲਾ ਮੂਸਾ ਲਾਈਨ ਤੇ ਕਈ ਆਦਮੀ ਗੱਡੀਆਂ ਵਿਚ ਮਾਰੇ ਗਏ।

ਹੋਰ ਪਿੰਡ··੧੯ ਅਗਸਤ ਤੋਂ ਪਿਛੋਂ ਤਸੀਲ ਫਾਲੀਆ ਦੇ ਸਾਰੇ ਪਿੰਡਾਂ ਵਿਚੋਂ ਹਿੰਦੂ ਸਿਖਾਂ ਨੂੰ ਮਾਰਿਆ ਉਜਾੜਿਆ ਤੇ ਜੋਰੀ ਮੁਸਲਮਾਨ ਕੀਤਾ ਗਿਆ। ਖੰਭ ਕਲਾਂ ਖੂਹ ਭਲ ਵਿਚ ੧੦ ਘਰ ਸਿਖਾਂ ਦੇ ਸਨ। ਉਹਨਾਂ ਨੂੰ ਖਤਮ ਕੀਤਾ ਗਿਆ। ਡੇਰਾ ਸਿਖਾ ਛਛਰਿਆਂ ਵਾਲੀ ਵਿਚ ਸਿਆਲਕੋਟ ਦੇ ਜ਼ਿਮੀਂਦਾਰ ਸਿਖਾਂ ਦੇ ਕੁਝ ਘਰ ਸਨ। ਉਹਨਾਂ ਨੂੰ ਘੇਰਾ ਪਾ ਕੇ ਅਹਿਮਦ ਖਾਂ ਵੜੈਚ ਨੇ ਜੋਰੀ ਮੁਸਲਮਾਨ ਕੀਤਾ, ਪਰ ੨ ਨਵੰਬਰ ਨੂੰ ਹਿੰਦੀ ਮਿਲਟਰੀ ਕਢ ਕੇ ਲੈ ਆਈ ਹੈ।

੧, ਜਿਲਾ ਗੁਜਰਾਤ ਵਿਚ ਪਾਕਿਸਤਾਨ ਬਣਨ ਪਰ ਤਬਾਹੀ ਕੀਤੀ ਗਈ। ਇਸ ਵਿਚ ਸਰਕਾਰੀ ਅਫਸਰਾਂ, ਤੇ ਲੀਗੀ ਐਮ. ਐਲ. ਏ. ਨੇ ਹਿਸਾ ਲਿਆ।

੨. ਹਿੰਦੂ ਸਿਖਾਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ।

੩, ਲੜਕੀਆਂ ਦਾ ਅਗਵਾ ਖਾਸ ਤੌਰ ਤੇ ਕੀਤਾ ਗਿਆ। ਕਈ ਲੜਕੀਆਂ ਨੂੰ ਲੀਗੀ ਲੀਡਰਾਂ ਨੇ ਘਰ ਪਾ ਲਿਆ। ਉਦਾਹਰਣ ਲਈ- ਜਾਹ ਨ ਖਾਨ ਐਮ. ਐਲ, ਏ. ਨੇ ਸ: ਇੰਦਰ ਸਿੰਘ ਓਵਰਸੀਅਰ ਬਸਾਲ ਨੂੰ ਕਤਲ ਕਰਕੇ ਉਸਦੀ ਗਰੈਜੂਏਟ ਪਤਨੀ ਨੂੰ ਘਰ ਪਾ ਲਿਆ। [ਵਰਤਮਾਨ ੭ ਦਿਸੰਬਰ ੧੯੪੭]

੪. ਕਈ ਹਿੰਦੂ ਸਿਖਾਂ ਨੂੰ ਮੁਸਲਮਾਨ ਬਨਾਉਣ ਦੇ ਬਾਹਦ ਕਤਲ ਕੀਤਾ ਗਿਆ ਜਾਂ ਲੁਟਿਆ ਗਿਆ।

੫. ਕੈਂਪ ਵਿਚ ਜ਼ਹਿਰ ਦਿਤਾ ਗਿਆ।

## ੧੨.

# ਸ਼ਾਹਪੁਰ ਸਰਗੋਧਾ

## ਚੱਕਾਂ ਦੇ ਵਹੀਰ ਪਰ ਹਮਲਾ

ਸ਼ਾਹਪੁਰ ਪੁਰਾਣਾ ਸ਼ਹਿਰ ਹੈ। ਪਹਿਲੇ ਉਥੇ ਛਾਵਣੀ ਤੇ ਜਿਲਾ ਹੁੰਦਾ ਸੀ। ਸਰਗੋਧੇ ਦੇ ਵਸਣ ਪਰ ਜ਼ਿਲੇ ਦੇ ਦਫਤਰ ਵੀ ਇਥੇ ਹੀ ਆ ਗਏ। ਇਸ ਲਈ ਜਿਲਾ ਸਰਗੋਧਾ ਵੀ ਕਹਿੰਦੇ ਹਨ। ਇਸ ਜ਼ਿਲੇ ਵਿਚ ੮੩੫੯੧੮ ਮੁਸਲਮਾਨ. ੧੦੧੧੮੫ ਹਿੰਦੂ ਤੇ ੪੮੦੪੬ ਸਿਖ ਸਨ। ੧੫ ਨਗਰ ਤੇ ੯੭੩ ਪਿੰਡ ਹਨ। ਸਰਗੋਧਾ ਸ਼ਹਿਰ ਬਹੁਤ ਬਾ-ਰੌਣਕ, ਵਪਾਰ ਦੀ ਭਾਰੀ ਮੰਡੀ ਤੇ ਹਿੰਦੂ ਸਿਖਾਂ ਦਾ ਕੇਂਦਰ ਸੀ। ਲਖਾਂ ਰੁਪਏ ਦਾ ਰੋਜ਼ ਵਪਾਰ ਹੁੰਦਾ ਸੀ।

ਇਸ ਇਲਾਕੇ ਵਿਚ ਸਿਖਾਂ ਦੀ ਗਿਣਤੀ ਭਾਵੇਂ ਥੋਹੜੀ ਸੀ ਪਰ ਸ਼ਾਹਪੁਰ ਵਿਚ ਭਾਈ ਰਾਮ ਕਿਸ਼ਨ ਜੀ ਦਾ, ਨੂਰਪੁਰ ਥਲ ਤੇ ਮਿਠੇ ਟਿਕਾਣੇ ਵਿਚ ਸੇਵਾ ਪੰਥੀਆਂ ਦੇ ਪ੍ਰਸਿਧ ਡੇਰੇ ਸਨ। ਜੱਬੀ ਵਿਚ ਬਾਵਾ ਗੁਲਾਬ ਦਾਸ ਜੀ ਉਦਾਸੀ ਦਾ ਡੇਰਾ ਸੀ।

ਇਹਨਾਂ ਮਹਾਤਮਾਂ ਦੇ ਪ੍ਰਚਾਰ ਦਾ ਅਸਰ ਬਹੁਤ ਸੀ। ਜੋਗੀਆਂ ਦਾ ਇਕ ਅਸਥਾਨ ਕੜਿਆਣਾ ਵੀ ਹੈ। ਹਡਾਲੀ ਸਿਖਾਂ ਦਾ ਪ੍ਰਸਿਧ ਪਿੰਡ ਸੀ, ਸਵਰਗਵਾਸੀ ਸ: ਬ: ਮਹਿਤਾਬ ਸਿੰਘ ਜੀ ਇਥੋਂ ਦੇ ਸਨ। ਸਿੰਘ ਸਭਾ ਲਹਿਰ ਦੇ ਪ੍ਰਸਿਧ ਪ੍ਰਚਾਰਕ ਭਾਈ ਹੀਰਾ ਸਿੰਘ ਰਾਗੀ ਫਿਰੂਕੇ ਦੇ ਸਨ। ਸ: ਉਜਲ ਸਿੰਘ ਸਰਗੋਧੇ ਦੇ ਹਨ। ਮਹੰਤ ਹੀਰਾ ਸਿੰਘ ਜੀ ਸ਼ਾਹਪੁਰ, ਭਾਈ ਸੁਧ ਸਿੰਘ ਰਾਗੀ ਸਰਗੋਧਾ, ਪੰਡਤ ਨਿਹਚਲ ਸਿੰਘ ਜੀ ਆਦਿਕ ਸਿਖੀ ਦੇ ਪ੍ਰਚਾਰਕ ਇਸ ਜ਼ਿਲੇ ਦੇ ਹਨ। ਅਕਾਲੀ ਲਹਿਰ ਦੇ ਮੁਖੀ ਕੈਪਟਨ ਰਾਮ ਸਿੰਘ ਤੇ ਸ: ਮਾਨ ਸਿੰਘ ਵੀ ਇਸ ਇਲਾਕੇ ਦੇ ਸਨ। ਇਸ ਇਲਾਕ ਦੇ ਸਿਖ

ਗੁਰੂ ਘਰ ਦੇ ਪ੍ਰੇਮੀ, ਸੇਵਕ, ਕੀਰਤਨ ਦੇ ਰਸੀਏ, ਵਿਦਿਆਂ ਦੇ ਪ੍ਰੇਮੀ, ਸ਼ਾਹੂਕਾਰਾ ਤੇ ਵਪਾਰ ਕਰਨ ਵਾਲੇ ਸਨ । ਘਟ ਗਿਣਤੀ ਹੁੰਦਿਆਂ ਸ਼ਾਹਪੁਰ, ਸਰਗੋਧਾ, ਫਿਰੂਕਾ, ਮਿਠਾ ਟਿਵਾਣਾ ਗੁਰੂ ਸਰ ਤੇ ਚੱਕ ੨੯ ਵਿਚ ਖਾਲਸਾ ਹਾਈ ਸਕੂਲ ਸਨ । ਇਹਨਾਂ ਵਿਚ ਮੁਸਲਮਾਨ ਵੀ ਪੜ੍ਹਦੇ ਸਨ। ਸਰਗੋਧੇ ਵਿਚ ਖਾਲਸਾ ਕਾਲਜ ਬਨਾਉਣ ਲਈ ਉਦਮ ਹੋ ਰਿਹਾ ਸੀ । ਕਈ ਥਾਈਂ ਮਿਡਲ ਸਕੂਲ ਤੇ ਕੰਨਿਆਂ ਪਾਠਸ਼ਾਲਾ ਵੀ ਸਨ । ਇਸੇ ਤਰਾਂ ਸਨਾਤਨ ਤੇ ਸਮਾਜੀ ਸਕੂਲ ਵੀ ਸਨ।

ਸਰਗੋਧੇ ਦੀ ਬਾਰ ਵਿਚ ਸਿਖਾਂ ਹਿੰਦੂਆਂ ਦੇ ੬੧ ਚੱਕ ਸਨ। ਇਹ ਸਠ ਮੀਲ ਦੇ ਘੇਰੇ ਵਿਚ ਫੈਲੇ ਹੋਏ ਸਨ। ੪੨੦੦ ਮੁਰੱਬੇ ਘੋੜੀ ਪਾਲਾਂ ਦੇ ਸਨ।

ਯੂਨੀਨਿਸਟ ਵਜ਼ਾਰਤ ਦੇ ਆਖਰੀ ਪ੍ਰਧਾਨ ਮੰਤਰੀ ਮਿਜਰ ਖਿਜ਼ਰ ਹਯਾਤ ਟਿਵਾਣਾ ਇਸੇ ਇਲਾਕੇ ਦੇ ਹਨ । ਕਾਲਰਾ ਉਹਨਾਂ ਦੀ ਸਟੇਟ ਹੈ। ਸਰ ਫੀਰੋਜ਼ ਖਾਂ ਨੂੰਨ ਵੀ ਇਸੇ ਜਿਲੇ ਦੇ ਹਨ। ਮੁਸਲਿਮ ਲੀਗ ਦੇ ਪ੍ਰਚਾਰ ਤੋਂ ਪਹਿਲੇ ਇਸ ਜ਼ਿਲੇ ਵਿਚ ਹਿੰਦੂਆਂ ਮੁਸਲਮਾਨਾਂ ਤੇ ਸਿਖਾਂ ਦੇ ਸਬੰਧ ਚੰਗੇ ਸਨ ।

ਸਰਗੋਧੇ ਦਾ ਗੁ: ਬਲਾਕ ਨੰ: ੩ ਤੇ ਗੁਰੂ ਸਰ ਗੁਰਦਵਾਰਾ ਐਕਟ ਅਨੁਸਾਰ ਸ਼ਰੋਮਣੀ ਕਮੇਟੀ ਨਾਲ ਸਬੰਧਤ ਸਨ । ਸਰਗੋਧੇ ਦੇ ਗੁਰਦਵਾਰੇ ਵਿਚ ਆਏ ਗਏ ਮੁਸਾਫਰ ਦੀ ਬਹੁਤ ਚੰਗੀ ਸੇਵਾ ਹੁੰਦੀ ਸੀ। ਗੁਰੂ ਕਾ ਲੰਗਰ ਅਤੁਟ ਵਰਤਦਾ ਸੀ। ਮੰਜਾ ਬਿਸਤਰਾ ਹਰੇਕ ਨੂੰ ਮਿਲਦਾ ਸੀ।

ਸਰਗੋਧੇ ਨਾਲ ਮੇਰਾ ਖਾਸ ਹਿਤ ਸੀ। ਇਸ ਲਈ ਕਿ ੧੯੨੩ ਵਿਚ ਜਦ ਮੈਂ ਸ਼ਰੋਮਣੀ ਕਮੇਟੀ ਦੀ ਪ੍ਰਚਾਰ ਬਰਾਂਚ ਵਿਚ ਆਇਆ, ਮੇਰਾ ਸਭ ਤੋਂ ਪਹਿਲਾਂ ਸੈਂਟਰ ਸਰਗੋਧੇ ਨੂੰ ਬਣਾਇਆ ਗਿਆ। ਬਾਹਦ ਵਿਚ ਸ਼ਰੋਮਣੀ ਕਮੇਟੀ ਦੇ ਕਾਨੂੰਨ ਵਿਰੁਧ ਕਰਾਰ ਦਿਤੇ ਜਾਣ ਪਰ ਮੈਨੂੰ ਅਤੇ ਚੋਧਰੀ ਜੈਮਲ ਸਿੰਘ ਨੂੰ ਜ਼ੇਰ ਦਫ਼ਾ ੧੭ ਬੀ.

ਵੀ ਗ੍ਰਿਫਤਾਰ ਕੀਤਾ ਗਿਆ ਤੇ ਇਕ ਅੰਗਰੇਜ਼, ਮਿ: ਪੈਨੀ ਨੇ ਸਾਨੂੰ ਦੋਹਾਂ ਨੂੰ ਡੇਢ ਡੇਢ ਸਾਲ ਕੈਦ ਸਖ਼ਤ ਦੀ ਸਜ਼ਾ ਦਿਤੀ ਸੀ।

**੧. ਮਾਰਚ ਦੀ ਗੜ ਬੜ**-ਮਾਰਚ ੧੯੪੭ ਵਿਚ ਖਿਜ਼ਰ ਵਜ਼ਾਰਤ ਵਿਰੁਧ ਕੀਤੀ ਗਈ ਲੀਗੀ ਐਜੀਟੇਸ਼ਨ ਸਮੇਂ ਗੜ ਬੜ ਕਰਾਉਣ ਦੀ ਕੋਸ਼ਸ਼ ਕੀਤੀ ਗਈ। ਪਰ ਉਹ ਅਫਸਰਾਂ ਦੇ ਜਤਨ ਨਾਲ ਸਫਲ ਨਾਂਹ ਹੋਈ। ਡੀ. ਸੀ. ਨੇ ਦਫ਼ਾ ੧੪੪ ਲਾ ਦਿਤੀ।

**੨. ਖੁਸ਼ਾਬ ਭੇਰਾ ਤੇ ਭਲਵਾਲ**—੧੩ ਮਾਰਚ ਨੂੰ ਖੁਸ਼ਾਬ ਵਿਚ ਹਾਲਤ ਖਰਾਬ ਹੋ ਗਈ। ਦੁਪਹਿਰ ਨੂੰ ਮੁਸਲਮਾਨਾਂ ਨੇ ਇਕ ਜਲੂਸ ਕਢਿਆ। ਜਿਸ ਵਿਚ ਇਕ ਉਜੜੀ ਹੋਈ ਮਸੀਤ ਦੇ ਸਾੜੇ ਜਾਣ ਵਿਰੁਧ ਰੋਸ ਪ੍ਰਗਟ ਕੀਤਾ ਗਿਆ। ਮਸੀਤ ਕਿਸੇ ਮੁਸਲਮਾਨ ਨੇ ਸ਼ਰਾਰਤ ਖੜੀ ਕਰਨ ਲਈ ਆਪ ਸਾੜੀ ਸੀ। ੧੪ ਮਾਰਚ ਨੂੰ ਹਿੰਦੂਆਂ ਦੀਆਂ ਦੁਕਾਨਾਂ ਤੇ ਘਰ ਲੁਟੇ ਅਤੇ ਸਾੜੇ ਗਏ। ੫੦੦੦੦) ਦਾ ਨੁਕਸਾਨ ਹੋਇਆ। ਇਕ ਮੰਦਰ ਨੂੰ ਅੱਗ ਲਾਕੇ ਦੋ ਉਦਾਸੀ ਜੰਉਂਦੇ ਸਾੜ ਦਿਤੇ ਗਏ।

ਖੱਡ ਬਾਣਾ ਖਸ਼ਾਬ ਵਿਚ ਵੀ ਹਿੰਦੂਆਂ ਦੇ ਮਕਾਨ ਲੁਟੇ ਤੇ ਸਾੜੇ ਗਏ। ਇਥੇ ੬ ਹਿੰਦੂ ਮਾਰੇ ਗਏ।

੧੨ ਮਾਰਚ ਨੂੰ ਹਜ਼ਾਰਾਂ ਹਥਿਆਰਬੰਦ ਮੁਸਲਮਾਨਾਂ ਨੇ ਭਲਵਾਲ ਨੂੰ ਘੇਰ ਲਿਆ। ਭੇਰੇ ਵਿਚ ਵੀ ਗੜ ਬੜ ਹੋਈ ਪਰ ਉਸਤੇ ਕਾਬੂ ਪਾ ਲਿਆ ਗਿਆ। [ ਟ੍ਰਿਬਯੂਨ ਲਾਹੌਰ ੧੫-੧੬ ਮਾਰਚ ੧੯੪੭

ਉਸ ਵਕਤ ਫਸਾਦਾਂ ਦੀ ਹਵਾ ਰੁਕ ਗਈ।

**੩. ਸਰਗੋਧਾ ਸ਼ਹਿਰ**—ਪਾਕਿਸਤਾਨ ਬਣਨ ਪਰ ਸਾਰੇ ਜ਼ਿਲੇ ਵਿਚ ਲੁਟ ਮਾਰ ਸ਼ੁਰੂ ਹੋ ਗਈ। ਛੋਟੇ ਕਸਬਿਆਂ ਤੇ ਪਿੰਡਾਂ ਵਿਚੋਂ ਨਿਕਲਕੇ ਬਹੁਤ ਸਾਰੇ ਲੋਕੀ ਸਰਗੋਧੇ ਆ ਗਏ, ਗੌਰਮਿੰਟ ਨੇ ਕੈਂਪ ਬਣਾ ਦਿਤਾ। ੧੦ ਸਿਤੰਬਰ ਨੂੰ ਸ: ਦਲੀਪ ਸਿੰਘ ਪ੍ਰਧਾਨ ਗੁ: ਕਮੇਟੀ ਨੂੰ ਮੋਟਰ ਕੰਪਨੀ ਦੇ ਸਿਲਸਿਲੇ ਵਿਚ ਗ੍ਰਿਫਤਾਰ ਕੀਤਾ

ਗਿਆ। ਪਿਛੋਂ ੧੦ ਹਜ਼ਾਰ ਦੀ ਜ਼ਮਾਨਤ ਤੇ ਰਿਹਾ ਕਰ ਦਿਤਾ।

ਮੁਸਲਮਾਨ ਕਈ ਹਿਸਿਆਂ ਵਿਚ ਲੁਟ ਮਾਰ ਕਰਦੇ ਰਹੇ। ਉਹਨਾਂ ਨੇ ਕੋਟ ਦੇਵਾ ਸਿੰਘ ਦੇ ਗੁਰਦਵਾਰੇ ਦਾ ਸਾਮਾਨ ਲੁਟ ਲਿਆ। ੩੦ ਅਕਤੂਬਰ ਨੂੰ ਮੁਨਾਦੀ ਕਰਾਈ ਗਈ ਕਿ ੪ ਨਵੰਬਰ ਤਕ ਸਾਰੇ ਸਿਖ ਸਰਗੋਧੇ ਵਿਚੋਂ ਨਿਕਲ ਜਾਣ। ਇਸ ਪਰ ਕੁਝ ਮੁਖੀ ਸਿਖ ਡੀ. ਸੀ. ਨੂੰ ਮਿਲੇ। ਉਸਨੇ ਮੁਨਾਦੀ ਸਬੰਧੀ ਨਾਵਾਕਫੀ ਪ੍ਰਗਟ ਕੀਤੀ।

ਸ: ਚੰਚਲ ਸਿੰਘ ਗੁਰੂ ਨਾਨਕ ਆਇਲ ਮਿਲਜ਼ ਨੇ ਡੀ. ਸੀ. ਨੂੰ ਲਿਖ ਕੇ ਦਿਤਾ ਕਿ ਉਹ ਪਾਕਿਸਤਾਨ ਦਾ ਸ਼ਹਿਰੀ ਬਣਕੇ ਰਹੇਗਾ ਡੀ. ਸੀ. ਨੇ ਉਸਨੂੰ ਕਾਰਖਾਨਾ ਚਾਲੂ ਕਰਨ ਲਈ ਕਿਹਾ। ਸ: ਚੰਚਲ ਸਿੰਘ ਨੇ ਕਾਰਖਾਨਾ ਚਾਲੂ ਕਰ ਦਿਤਾ। ਦੁਪਹਿਰ ਨੂੰ ਕਾਰਖਾਨੇ ਵਿਚੋਂ ਆ ਰਿਹਾ ਸੀ, ਕਿ ਇਕ ਮੁਸਲਮਾਨ ਨੇ ਛੁਰਾ ਮਾਰ ਕੇ ਚਿੱਤ ਕਰ ਦਿਤਾ। ਇਕ ਸੌ ਦੇ ਲਗ ਪਗ ਹਿੰਦੂ ਸਿਖ ਦਫਾ ੪੦੬ [ਧੋਖਾ ਦਹੀ] ਵਿਚ ਗ੍ਰਿਫਤਾਰ ਕੀਤੇ ਗਏ। ਸ: ਗੁਰਚਰਨ ਸਿੰਘ ਰਈਸ ਨੇ ਜ਼ਿਮੀਂ-ਦਾਰਾ ਬੈਂਕ ਦੇ ਕੁਝ ਰੁਪਏ ਦੇਣੇ ਸਨ। ਇਕ ਮੁਸਲਮਾਨ ਨੇ ਕੁਝ ਰੁਪਏ ਬੈਂਕ ਤੋਂ ਲੈਣੇ ਸਨ। ਬੈਂਕ ਪਾਸੋਂ ਰੁਪਏ ਲੈਣ ਦੀ ਬਜਾਏ ਮੁਸਲਮਾਨ ਦੀ ਦਰਖਾਸਤ ਪਰ ਪੁਲੀਸ ਨੇ ਸਰਦਾਰ ਨੂੰ ਗ੍ਰਿਫਤਾਰ ਕਰ ਲਿਆ।

੨ ਨਵੰਬਰ ਨੂੰ ਸ਼ਹਿਰ ਵਿਚ ਛੁਰੇਬਾਜ਼ੀ ਹੋਈ। ਅਧੀ ਦਰਜਨ ਹਿੰਦੂ ਮਾਰੇ ਗਏ। ਬਲੋਚ ਮਿਲਟਰੀ ਨੇ ਲੋਕਾਂ ਪਾਸੋਂ ਵੱਢੀ ਲੈਣ ਵਿਚ ਹੱਦ ਹੀ ਕਰ ਦਿਤੀ। ਕਈ ਸਿਪਾਹੀ ਔਰਤਾਂ ਨੂੰ ਵੀ ਛੇੜਦੇ ਸਨ। ਇਕ ਵੇਰ ਦੋ ਸਰਨਾਰਥੀ ਔਰਤਾਂ ਚੁਕ ਕੇ ਲੈ ਗਏ। ਜਿਹਨਾਂ ਨੂੰ ਲੋਕਾਂ ਨੇ ਬੜੀ ਹਿੰਮਤ ਨਾਲ ਵਾਪਸ ਲਿਆਂਦਾ। ਫੇਰ ਸ਼ਹਿਰ ਵਿਚ ਜਾਨੀ ਨੁਕਸਾਨ ਬਹੁਤਾ ਨਹੀਂ ਹੋਇਆ, ਮਾਲੀ ਨੁਕਸਾਨ ਤੇ ਕਰੋੜਾਂ ਰੁਪਏ ਦਾ ਸੀ।

**੪. ਮਿਠਾ ਟਿਵਾਣਾ**-ਪਹਿਲੇ ਪਿੰਡ ਦੇ ਮੁਸਲਮਾਨਾਂ ਨੇ ਹਿੰਦੂ ਸਿਖਾਂ ਨੂੰ ਰਾਖੀ ਦਾ ਭਰੋਸਾ ਦਿਵਾਇਆ ਪਰ ੯ ਸਿਤੰਬਰ ਨੂੰ ਮੁਸਲਿਮ ਗਾਰਡ ਦੇ ਆਦਮੀਆਂ ਨੇ ਹੱਲਾ ਬੋਲ ਦਿਤਾ। ਪਿੰਡ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਬਤਰਾ ਖਾਨਦਾਨ ਪਾਸ ਬੰਦੂਕਾਂ ਸਨ। ਉਹਨਾਂ ਨੇ ਡਟਕੇ ਟਾਕਰਾ ਕੀਤਾ। ਗੁਰਦਾਸ ਮਲ ਜ਼ਖਮੀ ਹੋਇਆ। ਇਕ ਲੀਗੀ ਮਾਰਿਆ ਗਿਆ। ਐਸ. ਡੀ. ਓ. ਮੌਕੇ ਤੇ ਪੁਜ ਗਿਆ। ਉਸਨੇ ਹਿੰਦੂਆਂ ਪਾਸੋਂ ਹਥਿਆਰ ਲੈਕੇ ੧੨ ਨੂੰ ਗ੍ਰਿਫਤਾਰ ਕਰ ਲਿਆ। ਬਾਕੀ ਦਿਆਂ ਨੂੰ ਸਰਗੋਧੇ ਕੈਂਪ ਵਿਚ ਭੇਜ ਦਿਤਾ।

**੫. ਰੋਡਾ ਥਲ**-ਤਸੀਲ ਖੁਸ਼ਾਬ ਇਹ ਹਿੰਦੂ ਸਿਖਾਂ ਦਾ ਚੰਗਾ ਪਿੰਡ ਸੀ। ਢਾਈ ਤਿੰਨ ਸੌ ਘਰ ਸਨ। ਮਿਠੇ ਦੇ ਥਾਣੇਦਾਰ ਨੇ ਕਸਮ ਖਾਕੇ ਹਿੰਦੂਆਂ ਸਿਖਾਂ ਨੂੰ ਕਿਹਾ "ਵਹੀਰ ਬਣਾਕੇ ਤੁਰ ਪਉ। ਕੋਈ ਤੁਹਾਨੂੰ ਕੁਝ ਨਹੀਂ ਕਹੇਗਾ"। ੬੦੦ ਹਿੰਦੂ ਸਿਖ ਗੁਰਦਵਾਰੇ ਵਿਚ ਇਕਠੇ ਸਨ। ਡਾਕਟਰ ਮੋਹਕਮ ਸਿੰਘ ਉਹਨਾਂ ਦੇ ਮੁਖੀ ਸਨ। ਥਾਣੇਦਾਰ ਤੇ ਇਤਬਾਰ ਕਰਕੇ ਸਾਰੇ ਹਿੰਦੂ ਸਿਖ ਇਕ ਵਹੀਰ ਦੀ ਸ਼ਕਲ ਵਿਚ ਤੁਰ ਪਏ। ਦੋ ਮੀਲ ਤੇ ਆਏ ਸਨ ਕਿ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕਰ ਦਿਤਾ। ਡਾਕਟਰ ਮੋਹਕਮ ਸਿੰਘ ਤੇ ਉਹਨਾਂ ਦੀ ਧਰਮ ਪਤਨੀ ਅਤੇ ਵਹੀਰ ਦੇ ਕਈਆਂ ਆਦਮੀਆਂ ਨੇ ਡਟਕੇ ਟਾਕਰਾ ਕੀਤਾ। ਪਰ ਭਾਰੀ ਬਹੁ ਗਿਣਤੀ ਦੇ ਸਾਹਮਣੇ ਉਹਨਾਂ ਦੀ ਕੋਈ ਪੇਸ਼ ਨਾਂਹ ਗਈ। ਡਾਕਟਰ ਜੀ ਨੇ ਲੜਦੇ ਹੋਏ ਸ਼ਹੀਦੀ ਪਾਈ। ਕੁਝ ਹੋਰ ਆਦਮੀ ਮਾਰੇ ਗਏ। ੨੦ ਲੜਕੀਆਂ ਚੁਕੀਆਂ ਗਈਆਂ। ਲੀਗੀਆਂ ਨੇ ਡਾਕਟਰ ਜੀ ਦਾ ਸਿਰ ਵਢਕੇ ਕਈ ਪਿੰਡਾਂ ਵਿਚ ਫੇਰਿਆ।

**੬. ਜਸਵਾਲ ਤੇ ਖਿਆਣੀ**-ਸਿਤੰਬਰ ਦੇ ਤੀਸਰੇ ਹਫਤੇ ਲੀਗੀਆਂ ਨੇ ਜਸਵਾਲ ਤੇ ਹਮਲਾ ਕੀਤਾ, ਲੁਟ ਮਾਰ ਕੀਤੀ। ਇਥੇ

੩੦੦ ਹਿੰਦੂ ਮਾਰੇ ਗਏ। ਕਈ ਔਰਤਾਂ ਚੁਕੀਆਂ ਗਈਆਂ। ਵਿਸੋਤਰਾਂ ਮਿਆਣੀ ਵਿਚ ਹਮਲਾ ਕਰਕੇ ੩੦੦ ਆਦਮੀ ਕਤਲ ਕੀਤੇ ਗਏ। ਲੁਟ ਮਾਰ ਤੇ ਸਾੜ ਫੂਕ ਕੀਤੀ ਗਈ।

ਜੱਬੀ ਦੇ ਗੁਰਦਵਾਰੇ ਨੂੰ ਸਾੜਿਆ ਤੇ ਲੁਟਿਆ ਗਿਆ। ਇਕ ਦੋ ਆਦਮੀ ਵੀ ਮਾਰੇ ਗਏ।

**੭. ਸਕੇਸਰ ਤੇ ਬੰਦਿਆਲ**—ਸਕੇਸਰ ਵਿਚ ੪੦ ਹਿੰਦੂਆਂ ਨੂੰ ਜ਼ੋਰੀ ਮੁਸਲਮਾਨ ਕਰਕੇ ਮੁਹੰਮਦ ਯਾਰ ਲੱਕ ਨੇ ਕਾਬੂ ਰਖਿਆ। ਉਹਨਾਂ ਵਿਚੋਂ ਕੁਝ ਆਦਮੀਆਂ ਨੂੰ ਮਿਲਟਰੀ ਕਢਕੇ ਲੈ ਆਈ। ਕਈ ਆਦਮੀਆਂ ਨੂੰ ਛੁਪਾ ਦਿਤਾ ਜਾਂਦਾ ਸੀ।

ਘੇਲਾ ਰਾਮ ਬਲਾਕ ਨੰ: ੧ ਸਰਗੋਧਾ ਨੇ ਦਸਿਆ ਕਿ ਜਦ ਮਿਲਟਰੀ ਨੇ ਇਕ ਹਿੰਦੂ ਕਢਕੇ ਲਿਆਂਦਾ, ਉਸਦੇ ਸੰਗਲ ਮਾਰਿਆ ਹੋਇਆ ਸੀ। ਇਹ ਸੰਗਲ ਕੈਂਪ ਵਿਚ ਲਾਹਿਆ ਗਿਆ।

ਬੰਦਿਆਲ ਵਿਚ ੪੫੦ ਹਿੰਦੂ ਮੁਸਲਮਾਨ ਕੀਤੇ ਗਏ। ਇਹਨਾਂ ਨੂੰ ਮਿਲਟਰੀ ਨੇ ਕਢ ਕੇ ਲੈ ਆਂਦਾ ਹੈ।

**੮. ਚੱਕ ੩੮ ਤੇ ੪੨**-੨ ਸਿਤੰਬਰ ਨੂੰ ਮੁਸਲਮਾਨਾਂ ਨੇ ਸਿਖਾਂ ਦੇ ਇਹਨਾਂ ਚੱਕਾਂ ਪਰ ਹਮਲਾ ਕੀਤਾ। ਖਾਲਸੇ ਨੇ ਵੀ ਅਗੋਂ ਤਿਆਰੀ ਕੀਤੀ ਹੋਈ ਸੀ, ਇਸ ਲਈ ਮੂੰਹ ਤੋੜ ਮੁਕਾਬਲਾ ਕੀਤਾ। ਸ: ਚਤਰ ਸਿੰਘ ਸਫੈਦ ਪੋਸ਼ ਚੱਕ ੧੨੯ ਜਨੂਬੀ ਦੇ ਸਪੁਤਰ ਸ: ਸਤਨਾਮ ਸਿੰਘ ਨੇ ਕਮਾਲ ਦਰਜੇ ਦੀ ਬਹਾਦਰੀ ਵਿਖਾਈ। ਉਸਨੇ ਹਮਲਾਵਰਾਂ ਨੂੰ ਚੰਗੀ ਤਰਾਂ ਫੁੰਡਿਆ। ੧੩ ਹਮਲਾਵਰ ਮਾਰੇ ਗਏ। ਬਾਕੀ ਸਿਰ ਤੇ ਪੈਰ ਰਖਕੇ ਭਜ ਤੁਰੇ। ਇਹੀ ਹਾਲ ਚਕ ੪੨ ਦੇ ਸਿੰਘਾਂ ਨੇ ਕੀਤਾ।

**੯. ਚੱਕ ੧੨੯ ਜਨੂਬੀ ਭੁਗਟੀ ਵਾਲਾ**—ਮੁਸਲਮ ਲੀਗੀ ਅਫ਼ਸਰਾਂ ਤੇ ਮਿਲਟਰੀ ਨੂੰ ਬੜਾ ਰੰਜ ਸੀ ਕਿ ਥੋਹੜੇ ਜਿਹੇ ਸਿਖਾਂ ਹਜ਼ਾਰਾਂ ਮੁਸਲਮਾਨਾਂ ਨੂੰ ਮਾਰ ਕੇ ਨਠਾ ਦਿਤਾ ਹੈ। ਇਸ ਲਈ

੧੯ ਸਿਤੰਬਰ ਨੂੰ ਅਬਦੁਲਾ ਐਸ. ਪੀ. ਤੇ ਮਿਲਟਰੀ ਨੇ ਚੱਕ ੨੬-੨੭ ਦੇ ਵਿਰਕਾਰ ਰਾਹ ਜਾਂਦੇ ਸਿਖਾਂ ਤੇ ਫਾਇਰ ਕੀਤੇ ਪਰ ਉਹ ਬਚ ਗਏ। ਇਸਤੋਂ ਬਾਹਦ ਉਹ ਚੱਕ ੨੮ ਦੇ ਸਿੰਘਾਂ ਪਾਸੋਂ ਹਥਿਆਰ ਲੈ ਕੇ ਚੱਕ ੧੨੯ ਵਿਚ ਆਏ। ਪਿੰਡ ਵਿਚ ਆਕੇ ਮਿਲਟਰੀ ਨੇ ਅਟੇਨਗੰਨਾਂ ਨਾਲ ਫਾਇਰ ਕੀਤੇ। ਸ: ਗੁਰਬਚਨ ਸਿੰਘ ੨੫ ਸਾਲ, ਤੇ ਇਕ ਮਟਜ਼ਬੀ ਸਿੰਘ ਸ਼ਹੀਦ ਹੋ ਗਏ। ਪਰਜਾ ਸਿੰਘ ਤੇ ਦਿਆ ਸਿੰਘ ਪੁਤਰ ਸ: ਗੁਰਬਖਸ ਸਿੰਘ ਮੈਂਬਰ ਸ਼ਰੋਮਣੀ ਕਮੇਟੀ ਜ਼ਖਮੀ ਹੋਏ। ਪਰਸਾ ਸਿੰਘ ੨੦ ਸਿਤੰਬਰ ਨੂੰ ਚਕ ੪੫ਵਿਚ ਚਲਾਣਾ ਕਰ ਗਿਆ, ਮਿਲਟਰੀ ਨੇ ਸ: ਚਤਰ ਸਿੰਘ ਸਫੈਦ ਪੋਸ਼ ਤੇ ਵੀ ਫਾਇਰ ਕੀਤਾ, ਪਰ ਉਹ ਬਚ ਗਏ। ਪੁਲੀਸ ਨੇ ਉਹਨਾਂ ਨੂੰ ਗ੍ਰਿਫਤਾਰ ਕਰਕੇ ਕਿਹਾ 'ਆਪਣੇ ਪੁਤਰ ਸਤਨਾਮ ਸਿੰਘ ਨੂੰ ਪੇਸ਼ ਕਰੋ। ਜਿਸਨੇ ਚੱਕ ੩੮ ਤੇ ੪੨ ਵਿਚ ਮੁਸਲਮਾਨ ਮਾਰੇ ਹਨ। ਪਰ ਸਤਨਾਮ ਸਿੰਘ ਨਾਂਹ ਮਿਲਿਆ, ਸ: ਚਤਰ ਸਿੰਘ ਨੂੰ ਕੁਝ ਚਿਰ ਜੇਹਲ ਵਿਚ ਰਖਣ ਦੇ ਬਾਹਦ ੨੦ ਹਜ਼ਾਰ ਦੀ ਜ਼ਮਾਨਤ ਤੇ ਰਿਹਾ ਕੀਤਾ ਗਿਆ ਉਹ ਹਿੰਦੁਸਤਾਨ ਪੁਜ ਗਏ।

**੧੦. ਚੱਕ ੨੬ ਦੇ ਸਿੰਘਾਂ ਦੀ ਬਹਾਦਰੀ**—ਇਸ ਚੱਕ ਵਿਚੋਂ ਸਾਰੇ ਸਿੰਘ ਚੱਕ ੪੬ ਨੂੰ ਆ ਰਹੇ ਸਨ। ਮਿਲਟਰੀ ਨੇ ਰਸਤੇ ਵਿਚ ਪੰਜੇ ਗਡੇ ਛੁੜਾ ਦਿਤੇ। ਉਹ ਗਡੇ ਚਕ ੩੩ ਦੇ ਮਿਰਜ਼ਈ ਲੈ ਗਏ। ਦੂਸਰੇ ਦਿਨ ਸਿੰਘਾਂ ਨੇ ਗਡੇ ਮੋੜ ਲਿਆਂਦੇ। ਜਦ ਉਹ ਚੱਕ ੩੩ ਦੇ ਰਾਜਬਾਹ ਤੇ ਪੁਜੇ ਤਾਂ ਮੁਸਲਮਾਨਾਂ ਨੇ ਗਡੇ ਲੁਟਣ ਲਈ ਹਮਲਾ ਕਰ ਦਿਤਾ। ਪੰਜ ਸਿੰਘ ਤੇ ਪੰਝੀ ਤੀਹ ਮੁਸਲਮਾਨ ਸਨ। ਸਿੰਘਾਂ ਨੇ ਟਾਕਰਾ ਕਰਦੇ ਹੋਏ ਦੋ ਹਮਲਾਵਰ ਥਾਂ ਤੇ ਰਖੇ। ਪਿਛੋਂ ਦੋ ਜਾਂਗਲੀ ਆ ਗਏ ਉਹਨਾਂ ਨੇ ਫਿਰ ਪੈ ਕੇ ਮੁਸਲਮਾਨਾਂ ਨੂੰ ਪਿਛਾਹਾਂ ਮੋੜ ਦਿਤਾ।

**੧੧. ਚੱਕ ੨੧** ਇਸ ਚੱਕ ਵਿਚ ਭਾਈ ਹਰਨਾਮ ਸਿੰਘ ਤੇ

ਸੋਹਣੇ ਸ਼ਾਹ ਦੇ ਦੋ ਘਰ ਸਨ। ਲੀਗੀਆਂ ਨੇ ਹਮਲਾ ਕਰਕੇ ਦੋਹਾਂ ਘਰਾਂ ਦੇ ੧੨ ਆਦਮੀ ਮਾਰ ਦਿਤੇ। ਘਰ ਲੁਟ ਲਏ।

**੧੨. ਕੋਟ ਮੋਮਨ** - ਇਹ ਚੰਗਾ ਪਿੰਡ ਸੀ। ਲੀਗੀਆਂ ਨੇ ਇਥੋਂ ਦੇ ਸਾਰੇ ਹਿੰਦੂ ਸਿਖਾਂ ਨੂੰ ਲੁਟਿਆ।

**੧੩. ਹੋਰ ਪਿੰਡ** ਮੇਜਰ ਖਿਜ਼ਰ ਹਯਾਤ ਦੇ ਇਲਾਕੇ ਵਿਚ ਨਿਕੇ ਮੋਟੇ ਪਿੰਡਾਂ ਵਿਚ ਹਿੰਦੂਆਂ ਸਿਖਾਂ ਨੂੰ ਕਤਈ ਖਤਮ ਕੀਤਾ ਗਿਆ।

**੧੪. ਚੱਕਾਂ ਦਾ ਵਹੀਰ** - ਸਿਤੰਬਰ ਵਿਚ ੬੧ ਚੱਕਾਂ ਦੇ ਸਿੰਘ ਸਮੇਤ ਪ੍ਰਵਾਰਾਂ ਦੇ ਚੱਕ ੪੬ ਜਨੂਬੀ ਚੋਕੀ ਭਾਗਟ ਵਿਚ ਇਕਠੇ ਹੋਏ। ੨੦ ਸਿਤੰਬਰ ਨੂੰ ਕੋਈ ਚਾਲੀ ਹਜ਼ਾਰ ਦੇ ਵਹੀਰ ਨੇ ਸਰਗੋਧਾ ਲਾਇਲਪੁਰ ਵਾਲੀ ਸੜਕ ਰਾਹੀਂ ਹਿੰਦੁਸਤਾਨ ਵਲ ਕੂਚ ਕੀਤਾ। ਭਾਈ ਈਸ਼ਰ ਸਿੰਘ ਚੱਕ ੯੧ ਉਤਰੀ ਦੇ ਪ੍ਰਵਾਰ ਦੇ ਆਦਮੀ ਵਹੀਰ ਨਾਲ ਮਿਲਣ ਲਈ ਚਕ ੪੬ ਨੂੰ ਆ ਰਹੇ ਸਨ। ਉਹਨਾਂ ਚੋਂ ੭ ਜੀਅ ਰਸਤੇ ਵਿਚ ਮਾਰੇ ਗਏ।

ਸ: ਰਣਜੋਧ ਸਿੰਘ ਜਥੇਦਾਰ ਅਕਾਲੀ ਜਥਾ ਚਕ ੨੭ ਜਨੂਬੀ ਨੇ ਦਸਿਆ ਹੈ ਕਿ ਜਦ ਇਹ ਵਹੀਰ ਤੁਰਦਾ ਹੋਇਆ ਪਿੰਡ ਰਾਮ ਦੀਵਾਲੀ ਨੰ: ੨ ਝੰਗ ਬਰਾਂਚ ਦੇ ਪਾਸ ਪੁਜਾ ਤਾਂ ਮੁਸਲਮਾਨਾਂ ਨੇ ਇਸ ਵਹੀਰ ਪਰ ਹਮਲਾ ਕੀਤਾ। ਸਿੰਘਾਂ ਨੇ ਸਖਤ ਮੁਕਾਬਲਾ ਕੀਤਾ, ਹਮਲਾਵਰਾਂ ਦੇ ਮੂੰਹ ਮੋੜ ਕੇ ਰਖ ਦਿਤੇ। ਇਸ ਹਲੇ ਗੁਲੇ ਵਿਚ ੬-੭ ਬਚੇ ਤੇ ਇਸਤਰੀਆਂ ਮਾਰੀਆਂ ਗਈਆਂ।

੩੦ ਸਿਤੰਬਰ ਨੂੰ ਸਰਗੋਧੇ ਦਾ ਵਹੀਰ ਤਾਰਕਾਬਾਦ (ਲਾਇਲ ਪੁਰ) ਦੇ ਫਾਟਕ ਪਾਸ ਪੁਜਾ। ਇਥੇ ਬਲੋਚ ਮਿਲਟਰੀ ਪੁਲੀਸ, ਮੁਸਲਿਮ ਗਾਰਡ ਅਤੇ ਹੋਰ ਮੁਸਲਮਾਨਾਂ ਨੇ ਵਹੀਰ ਪਰ ਹਮਲਾ ਕੀਤਾ। ਮਿਲਟਰੀ ਨੇ ਅੰਨ੍ਹੇਵਾਹ ਗੋਲੀ ਚਲਾਈ। ਸਿੰਘਾਂ ਨੇ ਮੁਕਾਬਲਾ ਕੀਤਾ। ਇਕ ਵੇਰ ਸਾਰਿਆਂ ਨੂੰ ਨਠਾ ਦਿਤਾ। ਇਸ ਹਮਲੇ ਵਿਚ ਹਜ਼ਾਰ ਬਾਰਾਂ

ਸੌ ਸਿੰਘ ਇਸਤਰੀਆਂ ਬਚੇ ਸ਼ਹੀਦ ਹੋ ਗਏ। ੧੪੦੦ ਗੱਡਾ ਲੁਟਿਆ ਗਿਆ। ਤਾਰਕਾਬਾਦ ਤੋਂ ਚਲਕੇ ਵਹੀਰ ਖਾਲਸਾ ਕਾਲਜ ਲਾਇਲਪੁਰ ਵਿਚ ਜਾ ਠਹਿਰਿਆ। ੧-੨ ਅਕਤੂਬਰ ਨੂੰ ਉਥੇ ਰਿਹਾ।

੨ ਅਕਤੂਬਰ ਰਾਤ ਨੂੰ ਫਿਰ ਇਸ ਵਹੀਰ ਤੇ ਮਿਲਟਰੀ ਨੇ ਗੋਲੀ ਚਲਾਈ ਜਿਸ ਨਾਲ ੫੦ ਸਿੰਘ ਸ਼ਹੀਦ ਹੋਏ। ਇਥੇ ਵੀ ਵਹੀਰ ਦੇ ਸਿੰਘਾਂ ਨੇ ਮਿਲਟਰੀ ਤੇ ਹਮਲਾਵਰਾਂ ਦਾ ਟਾਕਰਾ ਕੀਤਾ। ਹਮਲਾਵਾਰਾਂ ਦਾ ਮੂੰਹ ਮੋੜ ਕੇ ਰਖ ਦਿਤਾ। ਸ: ਰੰਜੀਤ ਸਿੰਘ ਚਕ ੧੩੦ ਦੀ ਬਾਂਹ ਤੇ ਗੋਲੀ ਲਗੀ। ਸ: ਰੰਜੀਤ ਸਿੰਘ ਨੇ ਮਿਲਟਰੀ ਪਾਸੋਂ ਮਸ਼ੀਨਗੰਨ ਖੋਹ ਲਈ, ਜੋ ਪਿਛੋਂ ਅੰਗਰੇਜ਼ ਕਮਾਂਡਰ ਨੇ ਵਾਪਸ ਦੁਆਈ।

ਇਸ ਹਮਲੇ ਸਮੇਂ ਅੰਗਰੇਜ ਅਫਸਰ ਦਾਰੂ ਸਿਕਾ ਵੰਡਦੇ ਸਨ। ਬਲੋਚ ਮਿਲਟਰੀ ਵਾਲੇ ਰੌਸ਼ਨੀ ਦੇ ਗੋਲੇ ਸੁਟਕੇ ਸਿਖਾਂ ਪਰ ਗੋਲੀਆਂ ਚਲਾਉਂਦੇ ਸਨ। ਮਿਲਟਰੀ ਵਾਲੇ ਮਾਰ ਖਾਕੇ ਨਠ ਤੁਰੇ। ਇਸ ਹਮਲੇ ਵਿਚ ਬਹੁਤ ਸਾਰੇ ਮੁਸਲਮਾਨ ਵੀ ਮਾਰੇ ਗਏ।

ਸਰਗੋਧੇ ਦਾ ਵਹੀਰ ੯ ਅਕਤੂਬਰ ਨੂੰ ਗੋਰਖਾ ਮਿਲਟਰੀ ਨਾਲ ਲਾਇਲਪੁਰੋਂ ਚਲਕੇ ੧੯ ਅਕਤੂਬਰ ੧੯੪੭ ਨੂੰ ਖੇਮ ਕਰਨ (ਹਿੰਦੁਸਤਾਨ) ਪੁਜ ਗਿਆ।

ਪੂਰਬੀ ਪੰਜਾਬ ਦੀ ਇਕ ਸਰਕਾਰੀ ਰਪੋਟ ਅਨੁਸਾਰ ਜ਼ਿਲਾ ਸਰਗੋਧਾ ਵਿਚ ੧੪੦੨ ਹਿੰਦੂ ਸਿਖ ਮਾਰੇ ਗਏ। ੬੭੪ ਜ਼ਖਮੀ ਅਤੇ ੬੬੪੩ ਜੋਰੀ ਮੁਸਲਮਾਨ ਬਣਾਏ ਗਏ।

-:o:-

੧੩.

# ਜ਼ਿਲਾ ਮੀਆਂ ਵਾਲੀ

ਜ਼ਿਲਾ ਮੀਆਂ ਵਾਲੀ ਵਿਚ ੫ ਨਗਰ ਤੇ ੪੧੦ ਪਿੰਡ ਹਨ। ਹਿੰਦੂਆਂ ਸਿਖਾਂ ਦੀ ਗਿਣਤੀ ਆਟੇ ਵਿਚ ਲੂਣ ਸੀ। ੧੯੪੧ ਦੀ ਆਦਮ ਗਿਣਤੀ ਅਨੁਸਾਰ ਮੁਸਲਮਾਨ ੪੩੬੨੬੦, ਹਿੰਦੂ ੬੨੯੩੭ ਅਤੇ ਸਿਖ ਕੇਵਲ ੬੯੬੫ ਸਨ। ਹਿੰਦੂ ਸਿਖ ਵਧੇਰੇ ਦੁਕਾਨਦਾਰੀ ਕਰਦੇ ਸਨ। ਸਾਧਾਂ ਵਾਲਾ ਬਸਤੀ ਸਿਖਾਂ ਆਦਿਕ ਦੋ ਚਾਰ ਪਿੰਡਾਂ ਵਿਚ ਸਿਖ ਸਨ। ਬਾਕੀ ਨਾਮ ਮਾਤਰ ਸਨ। ਮੀਆਂ ਵਾਲੀ ਵਿਚ ਗੁਰਦਵਾਰਾ ਸਿੰਘ ਸਭਾ ਤੇ ਸ: ਗੁਰਦਿਤ ਸ਼ਾਹ ਸਿੰਘ ਜੀ ਦਾ ਗੁਰਦਵਾਰਾ ਮਸ਼ਹੂਰ ਸਨ। ਵਸਾਖੀ ਤੇ ਹਰ ਸਾਲ ਜੋੜ ਮੇਲਾ ਹੁੰਦਾ ਸੀ।

੧. ਮੀਆਂਵਾਲੀ ਤੇ ਪਹਿਲਾ ਹਮਲਾ ੧੦ ਮਾਰਚ ਨੂੰ ਕਬੱਡੀ ਦੇ ਬਹਾਨੇ ਕੋਈ ਦਸ ਹਜ਼ਾਰ ਮੁਸਲਮਾਨਾਂ ਦਾ ਹਜੂਮ ਸ਼ਹਿਰ ਮੀਆਂ ਵਾਲੀ ਵਿਚ ਲੁਟ ਮਾਰ ਕਰਨ ਲਈ ਇਕੱਠਾ ਹੋ ਗਿਆ। ਇਸ ਪਾਸ ਛਵੀਆਂ ਕੁਹਾੜੀਆਂ ਬੰਦੂਕਾਂ ਤੇ ਟਾਮੀਗੰਨਾਂ ਸਨ ਇਸਦਾ ਇਰਾਦਾ ਸ਼ਹਿਰ ਨੂੰ ਲੁਟਣਾ ਤੇ ਫੂਕਣਾ ਸੀ। ੧੧ ਮਾਰਚ ਨੂੰ ਇਸ ਹਜੂਮ ਨੇ ਕਬੱਡੀ ਦੀ ਬਜਾਏ ਮੀਆਂ ਵਾਲੀ ਨੂੰ ਤਬਾਹ ਕਰਨ ਦੀ ਤਿਆਰੀ ਕਰ ਲਈ। ਇਸਦਾ ਪਤਾ ਸਰਦਾਰ ਗੁਲਾਮ ਹੁਸੈਨ ਖਾਨ ਲਗਾਰੀ ਡਿਸਟ੍ਰਿਕਟ ਮੈਜਿਸਟਰੇਟ ਨੂੰ ਲਗ ਗਿਆ। ਉਹ ਸੁਪ੍ਰੰਟੰਡੰਟ ਪੁਲੀਸ ਸਮੇਤ ਸ਼ਹਿਰ ਦੇ ਹਿੰਦੂ ਸਿਖ ਤੇ ਮੁਸਲਿਮ ਲੀਡਰਾਂ ਨਾਲ ਗਲ ਬਾਤ ਕਰਨ ਦੇ ਬਾਹਦ ਜਿਥੇ ਹਜੂਮ ਇਕੱਠਾ ਹੋਇਆ ਸੀ, ਉਥੇ ਗਿਆ। ਉਸਦੇ ਨਾਲ ਮੀਆਂ ਵਾਲੀ ਦੇ ਕੁਝ ਮੁਸਲਮਾਨ ਮੁਖੀ ਵੀ ਗਏ। ਡਿ: ਮੈਜਿਸਟਰੇਟ ਤੇ ਮੁਖੀਆਂ ਨੇ

ਹਜੂਮ ਨੂੰ ਕਿਹਾ-"ਮੀਆਂ ਵਾਲੀ ਵਿਚ ਘਟ ਗਿਣਤੀ ਹਿੰਦੂ ਸਿਖ ਸਾਡੇ ਨਾਲ ਪੁਰ ਅਮਨ ਢੰਗ ਨਾਲ ਰਹਿੰਦੇ ਹਨ। ਇਸ ਲਈ ਇਹਨਾਂ ਦੀ ਰਾਖੀ ਕਰਨੀ ਸਾਡਾ ਫਰਜ਼ ਹੈ। ਤੁਹਾਨੂੰ ਵਾਪਸ ਚਲੇ ਜਾਣਾ ਚਾਹੀਦਾ ਹੈ।" ਹਮਲਾਵਰ ਮੁਸਲਮਾਨਾਂ ਨੇ ਦਸਿਆ ਕਿ ਸਾਨੂੰ ਕੁਝ ਭੈੜੇ ਆਦਮੀਆਂ ਨੇ ਚੁਕਿਆ ਸੀ ਇਸ ਲਈ ਆਏ ਸਾਂ।

ਸਰਦਾਰ ਗੁਲਾਮ ਹਸਿਨ ਖਾਂ ਲਗਾਰੀ ਨੇ ਹਮਲਾਵਰਾਂ ਨੂੰ ਸਮਝਾਇਆ ਕਿ ਕਿਸੇ ਤਰਾਂ ਦਾ ਜਾਨੀ ਜਾਂ ਮਾਲੀ ਨੁਕਸਾਨ ਕੀਤੇ ਬਿਨਾਂ ਵਾਪਸ ਚਲੇ ਜਾਣ, ਨਹੀਂ ਤਾਂ ਉਹਨਾਂ ਵਿਰੁਧ ਸਖਤ ਕਾਰਵਾਈ ਕੀਤੀ ਜਾਵੇਗੀ। ਹਮਲਾਵਰ ਵਾਪਸ ਜਾਣ ਲਈ ਰਜ਼ਾਮੰਦ ਹੋ ਗਏ। ਪਰ ਉਹਨਾਂ ਦੇ ਆਗੂਆਂ ਨੇ ਡਿ: ਮੈਜਿਸਟਰੇਟ ਨੂੰ ਕਿਹਾ-ਦੋ ਕਤਲ ਦੇ ਮੁਕਦਮਿਆਂ ਵਿਚ ਜਿਨ੍ਹਾਂ ਵਿਰੁਧ ਪੜਤਾਲ ਹੋ ਰਹੀ ਹੈ, ਉਹ ਬੰਦ ਕੀਤੀ ਜਾਵੇ। ਇਸ ਸਬੰਧ ਵਿਚ ਗ੍ਰਿਫਤਾਰ ਕੀਤਿਆਂ ਨੂੰ ਛਡਿਆ ਜਾਵੇ।

ਇਹਨਾਂ ਦੋਹਾਂ ਮੁਕਦਮਿਆਂ ਵਿਚ ਇਕ ਮੁਕਦਮਾ ਪਿੰਡ ਮੋਹਲਾ ਇਲਾਕਾ ਪਾਈ ਖੇਲ ਦੇ ਸਬ ਇਨਸਪੈਕਟਰ ਪੁਲੀਸ ਦੇ ਕਤਲ ਦਾ ਸੀ। ਜਿਸਨੂੰ ਮੁਸਲਮਾਨਾਂ ਨੇ ਇਕ ਕੇਸ ਦੀ ਪੜਤਾਲ ਕਰਨ ਸਮੇਂ ਮਾਰਿਆ ਸੀ। ਦੂਸਰਾ ਕੇਸ ਇਕ ਝਗੜੇ ਦਾ ਸੀ ਇਹਨਾਂ ਦੋਹਾਂ ਮੰਗਾਂ ਤੋਂ ਬਿਨਾਂ ਮੁਸਲਮਾਨਾਂ ਨੇ ਡਿ: ਮੈਜਿਸਟਰੇਟ ਤੋਂ ਇਹ ਮੰਗ ਵੀ ਕੀਤੀ ਕਿ ਜਿਨ੍ਹਾਂ ਪਾਸ ਇਸ ਵਕਤ ਨਾਜਾਇਜ਼ ਹਥਿਆਰ ਹਨ, ਉਹਨਾਂ ਵਿਰੁਧ ਕੋਈ ਕਾਰਵਾਈ ਨਾਂਹ ਕੀਤੀ ਜਾਵੇ। ਇਸ ਪਰ ਮੁਸਲਮਾਨੀ ਹਜੂਮ ਵਾਪਸ ਮੁੜ ਪਿਆ।

ਵਾਪਸੀ ਪਰ ਇਸ ਹਜੂਮ ਨੇ ਦਾਊਦ ਖੇਲ ਦੇ ਸਟੇਸ਼ਨ ਤੇ ਇਕ ਖਾਲੀ ਗੱਡੀ ਤੇ ਹਮਲਾ ਕਰ ਦਿਤਾ, ਜੇਹੜੀ ਫੌਜੀਆਂ ਲਈ ਸੀ ਅਤੇ ਲਾਹੌਰ ਨੂੰ ਵਾਪਸ ਜਾ ਰਹੀ ਸੀ। ਇਸ ਗੱਡੀ ਵਿਚ ਤਿੰਨ ਸ਼ਰਨਾਰਥੀ ਸਨ, ਉਹਨਾਂ ਤੇ ਹਮਲਾ ਕੀਤਾ ਗਿਆ। ਉਹਨਾਂ ਦਾ ਕੀ ਬਣਿਆ? ਇਸਦਾ ਕੁਝ ਪਤਾ ਨਹੀਂ ਲਗਾ।

੧੧ ਮਾਰਚ ਦੀ ਰਾਤ ਨੂੰ ਹਜੂਮ ਦਾ ਨਿਸ਼ਾਨਾ ਦਾਊਦ ਖੇਲ ਦਾ ਸਟੇਸ਼ਨ ਰਿਹਾ। ਹਿੰਦੂਆਂ ਪਰ ਵੀ ਹਮਲੇ ਕੀਤੇ ਗਏ। ਮਾੜੀਇੰਡਸ ਤੋਂ ਲਾਹੌਰ ਆਉਣ ਵਾਲੀ ਗੱਡੀ ਅਤੇ ਮੁਲਤਾਨ ਤੋਂ ਕੈਂਬਲਪੁਰ ਜਾਣ ਵਾਲੀ ਗਡੀ ਵਿਚ ਸਫਰ ਕਰ ਰਹੇ ਸਿਖਾਂ ਪਰ ਹਮਲੇ ਕੀਤੇ ਗਏ। ਕਈ ਆਦਮੀਆਂ ਨੂੰ ਲੁਟਿਆ ਤੇ ਕਤਲ ਕੀਤਾ ਗਿਆ। ਦੋ ਲਾਸ਼ਾਂ ਪੁਲੀਸ ਨੂੰ ਮਿਲੀਆਂ।

ਮਾੜੀ ਇੰਡਸ ਤੋਂ ਲਾਹੌਰ ਆਉਣ ਵਾਲੀ ਗੱਡੀ ਦੇ ਇਕ ਮੁਸਾਫਰ ਨੂੰ ਪਲੇਟ ਫਾਰਮ ਉਤੇ ਹੀ ਕਤਲ ਕੀਤਾ ਗਿਆ। ਇਕ ਆਦਮੀ ਜਾਨ ਬਚਾਉਣ ਲਈ ਨਠ ਗਿਆ ਸੀ, ਉਸਨੂੰ ਹਮਲਾਵਰਾਂ ਨੇ ਪਕੜ ਕੇ ਕਤਲ ਕੀਤਾ ਤੇ ਡਾਕ ਦੇ ਖਾਲੀ ਡਬੇ ਦੇ ਪਿਛੇ ਸੁਟ ਦਿਤਾ। ਇਕ ਸਿਖ ਮਿਲਟਰੀ ਡੇਰੀ ਫਾਰਮ ਵਿਚ ਮੁਲਾਜ਼ਮ ਸੀ। ਇਹ ਬਲਾਕ ਨੰ: ੪ ਸਰਗੋਧੇ ਦਾ ਵਸਨੀਕ ਸੀ। ਇਸਦੇ ਸਿਰ ਵਿਚ ਜ਼ਖਮ ਸਨ, ਜਿਸਨੂੰ ਉਹ ਮਾਰਕੇ ਸੁਟ ਗਏ ਸਨ। ਕੁੰਦੀਆਂ ਸਟੇਸ਼ਨ ਉਤੇ ਵੀ ਦੋ ਆਦਮੀ ਮਾਰੇ ਗਏ।

ਇਸ ਮਾਰ ਧਾੜ ਨਾਲ ਜ਼ਿਲਾ ਮੀਆਂ ਵਾਲੀ ਦੇ ਘਟ ਗਿਣਤੀ ਹਿੰਦੂ ਸਿਖਾਂ ਵਿਚ ਬੜੀ ਘਬਰਾਹਟ ਪੈਦਾ ਹੋ ਗਈ। ਕੁੰਦੀਆਂ ਜੰਕਸ਼ਨ ਦੇ ਰੇਲਵੇ ਸਟਾਫ਼ ਵਿਚ ਬਹੁਤ ਸਾਰੇ ਹਿੰਦੂ ਸਿਖ ਕੰਮ ਕਰਦੇ ਸਨ। ਉਹਨਾਂ ਨੂੰ ਆਪਣੀ ਜਾਨ ਤੇ ਮਾਲ ਲਈ ਖਤਰਾ ਪ੍ਰਤੀਤ ਹੋਇਆ। ਉਹਨਾਂ ਨੇ ੧੦ ਮਾਰਚ ਨੂੰ ਬਚਾਉ ਲਈ ਮਦਦ ਭੇਜਣ ਵਾਸਤੇ ਡਿਪਟੀ ਕਮਿਸ਼ਨਰ ਮੀਆਂ ਵਾਲੀ ਨੂੰ ਪਹਿਲੀ ਤਾਰ ਭੇਜੀ।

੧੧ ਮਾਰਚ ਨੂੰ ਡੀ. ਸੀ. ਨੂੰ ਫਿਰ ਇਤਲਾਹ ਦਿਤੀ ਗਈ ਕਿ ਜੇ ਉਹਨਾਂ ਦੀ ਰਾਖੀ ਲਈ ਕੋਈ ਯੋਗ ਪਰਬੰਧ ਨਾਂਹ ਕੀਤਾ ਗਿਆ ਤਾਂ ਉਹ ੧੨ ਮਾਰਚ ਤੋਂ ਆਪਣੀ ਡੀਊਟੀ ਪਰ ਨਹੀਂ ਆਉਣਗੇ। ਇਸਦਾ ਕੋਈ ਉਤਰ ਨਾਂਹ ਮਿਲਣ ਕਰਕੇ ਰੇਲਵੇ ਸਟਾਫ ਦੇ ਬਹੁਤ ਸਾਰੇ ਹਿੰਦੂਆਂ ਸਿਖਾਂ ਨੇ ਕੁੰਦੀਆਂ ਸਟੇਸ਼ਨ ਨੂੰ ਛਡ

ਦਿਤਾ। ਉਸ ਹਾਲਤ ਵਿਚ ਜਦ ਕਿ ਉਹਨਾਂ ਦੀ ਰਾਖੀ ਦਾ ਕੋਈ ਪਰਬੰਧ ਨਹੀਂ ਸੀ।

ਇਹਨਾਂ ਘਟਨਾਵਾਂ ਨੂੰ ਮੁਖ ਰਖਕੇ ਜਿਲਾ ਮੀਆਂ ਵਾਲੀ ਦੇ ਇਲਾਕੇ ਵਿਚ ਸਿਖਾਂ ਲਈ ਗਡੀਆਂ ਵਿਚ ਸਫ਼ਰ ਕਰਨਾ ਬਹੁਤ ਖਤਰਨਾਕ ਸੀ। ਮੀਆਂ ਵਾਲੀ ਤੇ ਦਾਊਦ ਖੇਲ ਦੇ ਸਟੇਸ਼ਨ ਮਾਸਟਰਾਂ ਨੇ ਆਪਣੇ ਨਾਲ ਸਬੰਧਤ ਲਾਈਨਾਂ ਦੇ ਸਟੇਸ਼ਨ ਮਾਸਟਰਾਂ ਨੂੰ ਤਾਰਾਂ ਦਿਤੀਆਂ ਕਿ ਸਿਖ ਮੁਸਾਫਰਾਂ ਲਈ ਸਫਰ ਕਰਨਾ ਖਤਰਨਾਕ ਹੈ। ਜਿਹੜੇ ਸਿਖ ਉਹਨਾਂ ਸਟੇਸ਼ਨਾਂ ਤੋਂ ਸਫਰ ਕਰ ਰਹੇ ਹੋਣ, ਉਹਨਾਂ ਨੂੰ ਗੱਡੀਆਂ ਤੋਂ ਉਤਾਰ ਲਿਆ ਜਾਵੇ।

(ਟ੍ਰਿਬਯੂਨ ੧੬ ਮਾਰਚ ੧੯੪੭)

੧੧-੧੨ ਮਾਰਚ ਦੀ ਵਿਚਕਾਰਲੀ ਰਾਤ ਨੂੰ ਪਿੰਡ ਢਿਲੋਂ ਵਾਲ ਵਿਚ ਮੁਸਲਮਾਨਾਂ ਨੇ ਇਕ ਧਰਮ ਮੰਦਰ ਨੂੰ ਅਗ ਲਾ ਦਿਤੀ ਅਤੇ ਲੁਟ ਮਾਰ ਕੀਤੀ।

੨. **ਦੂਸਰਾ ਹਮਲਾ**–੨੯ ਸਿਤੰਬਰ ਨੂੰ ਰਾਤ ਦੇ ੧੦ ਵਜੇ ਜਿਲਾ ਮੀਆਂ ਵਾਲੀ ਦੇ ਹਜ਼ਾਰਾਂ ਹਥਿਆਰਬੰਦ ਮੁਸਲਮਾਨਾਂ, ਮੁਸਲਿਮ ਗਾਰਡ, ਪੁਲੀਸ ਤੇ ਬਲੋਚ ਮਿਲਟਰੀ ਵਾਲਿਆਂ ਨੇ ਮਿਲ ਕੇ ਸ਼ਹਿਰ ਮੀਆਂਵਾਲੀ ਤੇ ਹਮਲਾ ਕੀਤਾ। ਉਸ ਵਕਤ ਬਹੁਤ ਸਾਰੇ ਹਿੰਦੂ ਸਿਖ ਘਰਾਂ ਵਿਚ ਸਨ। ਕੁਝ ਗੁਰਦਵਾਰਾ ਸਿੰਘ ਸਭਾ, ਸਨਾਤਨ ਧਰਮ ਤੇ ਸਮਾਜ ਮੰਦਰ ਵਿਚ ਜਮਾਂ ਹੋਏ ਸਨ। ਹਮਲਾਵਰਾਂ ਨੇ ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ਗੁਰਦਵਾਰੇ ਪਰ ਵੀ ਹਮਲਾ ਕੀਤਾ। ਉਸ ਵਕਤ ਗੁਰਦਵਾਰੇ ਵਿਚ ੩੦੦ ਸਿੰਘ ਮਰਦ ਇਸਤਰੀਆਂ ਤੇ ਬਚੇ ਸਨ। ਸਿੰਘਾਂ ਨੇ ਬੜੀ ਦਲੇਰੀ ਨਾਲ ਹਮਲਾਵਰਾਂ ਦਾ ਟਾਕਰਾ ਕੀਤਾ। ੨੫੦ ਸਿੰਘ ਕਈ ਦੁਸ਼ਮਣਾਂ ਨੂੰ ਮਾਰਕੇ ਲੜਦੇ ਹੋਏ ਸ਼ਹੀਦ ਹੋ ਗਏ। ਹਮਲਾਵਰਾਂ ਨੇ ਗੁਰਦਵਾਰੇ ਨੂੰ ਅੱਗ ਲਾ ਦਿਤੀ। ਇਸ ਲਈ ਕੋਈ ਜੀਅ ਬਚਕੇ

ਨਹੀਂ ਨਿਕਲ ਸਕਿਆ। ਇਸ ਘਲੂਘਾਰੇ ਵਿਚ ਮੀਆਂ ਵਾਲੀ ਦੇ ਪ੍ਰਸਿਧ ਡਾਕਟਰ ਆਤਮਾ ਸਿੰਘ ਪਰਧਾਨ ਸਿੰਘ ਸਭਾ [ਲੇਖਕ ਦੇ ਪਰਮ ਮਿਤ੍ਰ] ਵੀ ਸ਼ਹੀਦੀ ਪਾ ਗਏ। ਡਾਕਟਰ ਸਾਹਿਬ ਹਿੰਦੂਆਂ ਮੁਸਲਮਾਨਾਂ ਦੀ ਇਕੋ ਜਿਹੀ ਸੇਵਾ ਕਰਨ ਦੇ ਕਾਰਣ ਹਰ ਮਨ ਪਿਆਰੇ ਸਨ।

ਮੁਸਲਮਾਨਾਂ ਨੇ ਸਨਾਤਨ ਧਰਮ ਮੰਦਰ ਤੇ ਵੀ ਹਮਲਾ ਕੀਤਾ। ਉਥੇ ਕੋਈ ੧੫੦ ਹਿੰਦੂ ਮਾਰੇ ਗਏ। ਆਰੀਆ ਸਮਾਜ ਵਿਚ ਵੀ ਕਈ ਆਦਮੀ ਕਤਲ ਕੀਤੇ ਗਏ।

ਮੀਆਂ ਵਾਲੀ ਦੇ ਕਾਂਗਰਸੀ ਸੇਵਕ ਲਾਲਾ ਚਾਂਦੀ ਰਾਮ ਨੂੰ ਅਸੀਂ ਸ੍ਰੀ ਮਤੀ ਮ੍ਰਿਦੁਲਾ ਦੇ ਦਫਤਰ ਅੰਮ੍ਰਿਤਸਰ ਹੋਟਲ ਵਿਚ ਮਿਲੇ ਹਾਂ। ਉਹ ਵੀ ਇਸ ਹਮਲੇ ਵਿਚ ਜ਼ਖਮੀ ਹੋਏ ਸਨ। ਉਹਨਾਂ ਨੇ ਦਸਿਆ ਕਿ ੨੮ ਸਿਤੰਬਰ ਨੂੰ ਮੀਆਂਵਾਲੀ ਵਿਚ ਕੋਈ ੧੫੦੦ ਹਿੰਦੂ ਸਿਖ ਮਾਰੇ ਗਏ ਹਨ। ਮਾਲੀ ਨੁਕਸਾਨ ਦਾ ਤੇ ਕੋਈ ਅੰਦਾਜ਼ਾ ਹੀ ਨਹੀਂ। ਕਈ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਗਿਆ ਬਹੁਤ ਸਾਰੇ ਪਤਵੰਤੇ ਹਿੰਦੂ ਇਸ ਹਲੇ ਵਿਚ ਮਾਰੇ ਗਏ ਹਨ।

ਮੀਆਂ ਵਾਲੀ ਦੇ ਜ਼ਿਲੇ ਵਿਚ ੧ ਸਿਤੰਬਰ ਤੋਂ ਬਾਹਦ ਹਾਲਤ ਬਹੁਤ ਵਿਗੜਨੀ ਸ਼ੁਰੂ ਹੋ ਗਈ। ਜ਼ਿੰਮਾਵਾਰ ਲੀਗੀ ਲੀਡਰਾਂ ਦੀ ਅਗਵਾਈ ਹੇਠ ਮੁਸਲਿਮ ਨੈਸ਼ਨਲ ਗਾਰਡਵਾਲਿਆਂ ਨੇ ਪਿੰਡਾਂ ਉਤੇ ਹੱਲਾ ਬੋਲ ਦਿਤਾ। ਪਹਿਲਾ ਹਮਲਾ ਕਲੂਰ ਕੋਟ ਤੇ ਹੋਇਆ। ਇਥੇ ੬੦੦੦ ਹਿੰਦੂ ਵਸਦੇ ਸਨ। ਲੀਗ ਦੇ ਇਕ ਬਦਨਾਮ ਐਮ. ਐਲ. ਏ, ਨੇ ਹਜੂਮ ਦੀ ਅਗਵਾਈ ਕੀਤੀ। ਲੁਟ ਮਾਰ ਤੇ ਕਤਲਾਮ ਕੀਤੀ ਗਈ। ਮਾਰੇ ਹਿੰਦੂ ਮਹਲੇ ਸਾੜੇ ਗਏ। ਇਥੇ ਲਗ ਪਗ ੨੦੦੦ ਹਿੰਦੂ ਮਾਰੇ ਗਏ। ੩੫-੪੦ ਲੜਕੀਆਂ ਚੁਕੀਆਂ ਗਈਆਂ।

ਇਹ ਕੁਝ ਹੋ ਜਾਣ ਦੇ ਪਿਛੋਂ ਪੁਲੀਸ ਇਨਸਪੈਕਟਰ ਆਇਆ ਅਤੇ ਹਿੰਦੂਆਂ ਨੂੰ ਕਹਿਣ ਲਗਾ–"ਇਕ ਸਪੈਸ਼ਲ ਗੱਡੀ ਤੁਹਾਡੇ ਲਈ ਤਿਆਰ ਹੈ। ਤੁਸੀਂ ਉਸਤੇ ਹਿੰਦੁਸਤਾਨ ਚਲੇ ਜਾਉ।"

ਗੱਡੀ ਦਾ ਝੂਠਾ ਸਿਗਨਲ ਵੀ ਦਿਤਾ ਗਿਆ। ਹਿੰਦੂਆਂ ਨੇ ਨਿਸਚਾ ਕਰ ਲਿਆ ਕਿ ਸੱਚ ਮੁਚ ਗਡੀ ਆ ਰਹੀ ਹੈ। ਉਹ ਮੁਸੀਬਤ ਦੇ ਮਾਰੇ ਹੋਏ ਸਟੇਸ਼ਨ ਤੇ ਪੁਜ ਗਏ। ਇਥੇ ਗੁੰਡਿਆਂ ਨੇ ਫਿਰ ਉਹਨਾਂ ਪਰ ਹਮਲਾ ਕੀਤਾ। ਕਈ ਔਰਤਾਂ ਤੇ ਬਚੇ ਜ਼ਖਮੀ ਹੋਏ। ਜਿਹਨਾਂ ਵਿਚੋਂ ਕੁਝ ਮੀਆਂ ਵਾਲੀ ਹਸਪਤਾਲ ਵਿਚ ਭੇਜੇ ਗਏ।

੩. ਪਿਪਲਾਂ-ਅਬਦੁਲ ਕਰੀਮ ਐਮ. ਐਲ. ਏ. ਦੀ ਅਗਵਾਈ ਹੇਠ ਹਜ਼ਾਰਾਂ ਮੁਸਲਮਾਨਾਂ ਨੇ ਪਿਪਲਾਂ ਤੇ ਹਮਲਾ ਕੀਤਾ। ਹਿੰਦੂਆਂ ਦੇ ਮਕਾਨਾਂ ਨੂੰ ਸਾੜਿਆ ਤੇ ਦੁਕਾਨਾਂ ਨੂੰ ਲੁਟਿਆ ਗਿਆ। ੫੦੦ ਤੋਂ ਵਧੀਕ ਹਿੰਦੂ ਮਾਰੇ ਗਏ। ਜਵਾਨ ਲੜਕੀਆਂ ਨੂੰ ਪਹਿਲੇ ਹੀ ਵਖ ਕਰ ਲੀਤਾ ਗਿਆ, ਉਹਨਾਂ ਨੂੰ ਹਮਲਾਵਰ ਨਾਲ ਲੈ ਗਏ। ਬਹੁਤ ਸਾਰੀਆਂ ਔਰਤਾਂ ਤੇ ਬਚੇ ਕਤਲ ਕੀਤੇ ਗਏ।

[ਬੁਲੇਟੀਨ ੬-੧੦-੪੭]

੪. ਕੁੰਦੀਆਂ-੪ ਸਿਤੰਬਰ ਨੂੰ ਪੁਲੀਸ ਤੇ ਮਿਲਟਰੀ ਦੀ ਮਦਦ ਨਾਲ ਕੋਈ ਤਿੰਨ ਹਜ਼ਾਰ ਹਥਿਆਰਬੰਦ ਬਲਵਾਈਆਂ ਨੇ ਕੁੰਦੀਆਂ ਨੂੰ ਘੇਰਾ ਪਾ ਲਿਆ। ਜਿਹੜਾ ਹਿੰਦੂ ਸਿਖ ਬਾਹਰ ਨਿਕਲਦਾ ਸੀ, ਉਸਨੂੰ ਮਾਰ ਦਿਤਾ ਜਾਂਦਾ ਸੀ। ਦੁਪਹਿਰ ਦੇ ਵਕਤ ਹਮਲਾਵਰ ਸ਼ਹਿਰ ਵਿਚ ਦਾਖਲ ਹੋ ਗਏ। ਉਹਨਾਂ ਨੇ ਲੁਟ ਮਾਰ ਤੇ ਕਤਲਾਮ ਸ਼ੁਰੂ ਕਰ ਦਿਤੀ। ੨੦੦ ਮਕਾਨਾਂ ਨੂੰ ਭਸਮ ਕੀਤਾ ਗਿਆ ਸੈਂਕੜੇ ਨੌਜਵਾਨ ਲੜਕੀਆਂ ਨੂੰ ਅਗਵਾ ਕੀਤਾ ਗਿਆ ਇਕ ਸੌ ਦੇ ਲਗ ਪਗ ਹਿੰਦੂਆਂ ਨੂੰ ਜੀਉਂਦੇ ਅੱਗ ਵਿਚ ਸੁਟ ਦਿਤਾ ਗਿਆ। ਰੇਲਵੇ ਸਟੇਸ਼ਨ ਦੇ ਹਿੰਦੂ ਸਿਖ ਸਟਾਫ ਨੂੰ ਬਿਲਕੁਲ ਖਤਮ ਕਰ ਦਿਤਾ। ਕੁਝ ਆਦਮੀ ਬਚੇ ਜਿਹਨਾਂ ਨੂੰ ਸਰਕਾਰੀ ਕੈਂਪਾਂ ਵਿਚ ਪੁਚਾਇਆ ਗਿਆ।

੫. ਹਰਨੌਲੀ-ਪਹਿਲੇ ਇਸ ਪਿੰਡ ਤੇ ਇਲਾਕੇ ਦੇ ਮੁਖ

ਮੁਸਲਮਾਨਾਂ ਨੂੰ ਭਰੋਸਾ ਦੁਆਇਆ ਕਿ ਉਹਨਾਂ ਦੇ ਜਾਨ ਮਾਲ ਦੀ ਰਾਖੀ ਕੀਤੀ ਜਾਵੇਗੀ। ਉਹਨਾਂ ਲਈ ਕੋਈ ਖਤਰਾ ਨਹੀਂ। ਪਰ ੮ ਸਿਤੰਬਰ ਨੂੰ ਹਜ਼ਾਰਾਂ ਹਥਿਆਰਬੰਦ ਮੁਸਲਮਾਨਾਂ ਨੇ ਮਿਲਟਰੀ ਤੇ ਪੁਲੀਸ ਸਮੇਤ ਹਰਨੋਲੀ ਤੇ ਹਮਲਾ ਕਰ ਦਿਤਾ। ਲੁਟ ਮਾਰ ਤੇ ਕਤਲਾਮ ਕੀਤੀ। ੪ ਹਜਾਰ ਹਿੰਦੂ ਮਾਰੇ ਗਏ। ਪੰਜ ਛੇ ਸੌ ਲੜਕੀਆਂ ਚੁਕੀਆਂ ਗਈਆਂ। ਇਸ ਕਸਬੇ ਵਿਚ ਜੋ ਅਤਿਆਚਾਰ ਹੋਏ ਹਨ, ਕਲਮ ਉਹਨਾਂ ਨੂੰ ਲਿਖ ਨਹੀਂ ਸਕਦੀ।

**੬. ਜੰਡਾਂਵਾਲਾ ਤੇ ਢਾਬ ਗੁਲਾਮਾਂ** ੯ ਸਿਤੰਬਰ ਨੂੰ ਕੋਈ ਦੋ ਹਜ਼ਾਰ ਹਥਿਆਰਬੰਦ ਮੁਸਲਿਮ ਲੀਗੀਆਂ ਨੇ ਇਹਨਾਂ ਦੋਹਾਂ ਪਿੰਡਾਂ ਪਰ ਹਮਲਾ ਕੀਤਾ। ਹਿੰਦੂਆਂ ਤੇ ਸਿਖਾਂ ਨੂੰ ਕਿਹਾ ਗਿਆ- "ਹਥਿਆਰ ਦੇ ਦਿਉ। ਅਸੀਂ ਤੁਹਾਡੀ ਰਾਖੀ ਕਰਾਂਗੇ।" ਹਥਿਆਰ ਲੈ ਕੇ ਵਿਸਾਹਘਾਤ ਕੀਤਾ। ਫਿਰ ਹਿੰਦੂ ਸਿਖਾਂ ਨੂੰ ਲੁਟਿਆ ਤੇ ਮਾਰਿਆ ਗਿਆ। ਜੰਡਾਂ ਵਾਲੇ ਵਿਚ ੪੦੦੦ ਹਿੰਦੂਆਂ ਨੂੰ ਤੇ ਢਾਬ ਦੀ ਸਾਰੀ ਹਿੰਦੂ ਵਸੋਂ ਨੂੰ ਜੋਰੀ ਮੁਸਲਮਾਨਂ ਕੀਤਾ ਗਿਆ। ਇਹਨਾਂ ਨੂੰ ਹਿੰਦੁਸਤਾਨੀ ਫੌਜ ਕਢਕੇ ਲੈ ਆਈ।

**੭. ਢਾਂ ਭੁਚਰੀ**-ਇਸ ਪਿੰਡ ਵਿਚ ਵੀ ਹਿੰਦੂਆਂ ਦੇ ਘਰਾਂ ਤੇ ਦੁਕਾਨਾਂ ਨੂੰ ਲੁਟਿਆ ਤੇ ਸਾੜਿਆ ਗਿਆ। ਕੈਪਟਨ ਮਜ਼ਫਰ ਖਾਨ ਨੇ ਬਚੇ ਹੋਏ ਪੀੜਤਾਂ ਨੂੰ ਮੀਆਂ ਵਾਲੀ ਕੈਂਪ ਵਿਚ ਪੁਚਾ ਦਿਤਾ। ਜਿਸ ਕਰਕੇ ਉਹਨਾਂ ਦਾ ਬਚਾ ਹੋ ਗਿਆ।

**੮. ਸ਼ਹਿਰ ਭਖਰ**-ਮੁਸਲਿਮ ਲੀਗੀਆਂ ਨੇ ਸ਼ਹਿਰ ਭੱਖਰ ਨੂੰ ਲੁਟਿਆ ਤੇ ਸਾੜ ਦਿਤਾ। ਇਸ ਸ਼ਹਿਰ ਵਿਚ ੩-੪ ਹਿੰਦੂ ਮਾਰੇ ਗਏ ਹਨ। ਕਈਆਂ ਦਾ ਜੋਰੀ ਮਜ਼ਹਬ ਤਬਦੀਲ ਕੀਤਾ ਗਿਆ ਲੜਕੀਆਂ ਵੀ ਚੁਕੀਆਂ ਗਈਆਂ।

**੯. ਦਰੀਆ ਖਾਨ**-ਪਹਿਲੇ ਇਥੇ ਸਿਖ ਪੁਲੀਸ ਇਨ-ਸਪੈਕਟਰ ਸੀ। ਇਸ ਲਈ ਤਿੰਨ ਚਾਰ ਮਹੀਨੇ ਅਮਨ ਰਿਹਾ, ਪਾਕਿ

ਸਤਾਨ ਬਣਨ ਪਰ ਤਬਾਹੀ ਸ਼ੁਰੂ ਹੋਈ। ਦਰੀਆਂ ਖ਼ਾਨ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ ਗਈ। ੨੫੦ ਲੜਕੀਆਂ ਚੁਕੀਆਂ ਗਈਆਂ। ੧੪ ਸਿਤੰਬਰ ਨੂੰ ਦਰੀਆ ਖਾਨ ਤੋਂ ਆਏ ਇਕ ਸਿਖ ਸਬ ਇੰਨਸਪੈਕਟਰ ਦੀ ਇਤਲਾਹ ਹੈ ਕਿ ਮੁਸਲਮਾਨਾਂ ਨੇ ਭੱਖਰ, ਪੰਜ ਗਰਾਈਂ, ਸ਼ਾਹ ਆਲਮ ਖਾਨ, ਥੰਮੇਵਾਲੀ, ਜਕੜਾਲਾ ਤੇ ਆਸ ਪਾਸ਼ ਦੇ ਪਿੰਡਾਂ ਵਿਚ ਹਜ਼ਾਰਾਂ ਹਿੰਦੂਆਂ ਨੂੰ ਜ਼ੋਰੀ ਮੁਸਲਮਾਨ ਬਣਾਇਆ। ਛੇ ਹਜ਼ਾਰ ਆਦਮੀ ਕਤਲ ਕੀਤੇ ਗਏ ਹਨ। ਔਰਤਾਂ ਤੇ ਬਚਿਆਂ ਨਾਲ ਜੋ ਅਤਿਆਚਾਰ ਹੋਏ ਹਨ, ਉਹਨਾਂ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਇਲਾਕੇ ਤੇ ਵਸਨੀਕਾਂ ਨੂੰ ਸਖ਼ਤ ਦਰਿੰਦਗੀ ਤੇ ਜ਼ੁਲਮ ਦਾ ਸਾਹਮਣਾ ਕਰਨਾ ਪਿਆ ਹੈ।

[ਪੰਜਾਬ ਦੀ ਤਾਰੀਖ ਦਾ ਖ਼ੂਨੀ ਵਰਕ ਸਫਾ ੬੬]

ਦਰੀਆ ਖਾਨ ਵਿਚ ਸਰਕਾਰ ਨੇ ਸ਼ਰਨਾਰਥੀ ਕੈਂਪ ਬਣਾ ਦਿਤਾ। ਜਿਸ ਵਿਚ ੬-੭ ਹਜ਼ਾਰ ਹਿੰਦੂ ਸਿਖ ਪੀੜਤ ਸਨ। ੩ ਅਕਤੂਬਰ ਦੀ ਰਾਤ ਨੂੰ ਢਾਈ ਵਜੇ ਮਿਲਟਰੀ ਦੀ ਮਦਦ ਨਾਲ ਲੀਗੀਆਂ ਨੇ ਇਸ ਕੈਂਪ ਪਰ ਹਮਲਾ ਕੀਤਾ। ਕਾਫੀ ਚਿਰ ਗੋਲੀ ਚਲਦੀ ਰਹੀ। ਕਈ ਸ਼ਰਨਾਰਥੀ ਮਾਰੇ ਗਏ। ਬਹੁਤ ਸਾਰੇ ਜ਼ਖਮੀ ਹੋਏ।

ਇਸ ਕੈਂਪ ਵਿਚੋਂ ਨਠ ਕੇ ਆਏ ਸੋਮਨਾਥ ਦਾ ਬਿਆਨ ਹੈ:- 'ਅਸੀਂ ਪੰਜੀਹ ਆਦਮੀ ਜਾਨਾਂ ਬਚਾ ਕੇ ਸਵੇਰੇ ੪ ਵਜੇ ਉਥੋਂ ਨਠ ਤੁਰੇ। ਛੇ ਮੀਲ ਤੇ ਜੰਗਲ ਵਿਚ ਜਾਕੇ ਛੁਪ ਗਏ। ਉਥੋਂ ਵੀ ਕੁਝ ਮੁਸਲਮਾਨਾਂ ਨੇ ਸਾਡਾ ਪਿਛਾ ਕੀਤਾ ਪਰ ਅਸੀਂ ਨਠ ਕੇ ਅਸਤਾਮਲ ਕੈਂਪ ਵਿਚ ਪਹੁੰਚ ਗਏ। ਇਥੇ ਪਿੰਡ ਸਾਧਾਂ ਵਾਲਾ, ਕਰਲੂਆਲਾ, ਵਿਗ, ਖੇਊ, ਮਾੜੀ, ਮਨਕੇਰਾ, ਅਤੇ ਹੈਦਰਬਾਦ ਆਦਿਕ ਪਿੰਡਾਂ ਦੇ ਛੇ ਸਤ ਹਜ਼ਾਰ ਹਿੰਦੂ ਸਿਖ ਸ਼ਰਨਾਰਥੀ ਸਨ।' ਇਹਨਾਂ ਸਾਰਿਆਂ ਨੂੰ ਸਰਕਾਰ ਹਿੰਦ ਨੇ ਕਢ ਕੇ ਲੈ ਆਂਦਾ ਹੈ।

(ਬੁਲੇਟੀਨ ੧੦-੧੦-੪੭)

**੧੦. ਈਸਾ ਖੇਲ ਦਾਊਦ ਖੇਲ ਤੇ ਮੂਸਾ ਖੇਲ**—ਮਿ: ਨਿਆਜ਼ੀ ਮੁਸਲਿਮ ਲੀਗੀ ਐਮ. ਐਲ. ਏ. ਦੀ ਅਗਵਾਈ ਹੇਠ ਹਜ਼ਾਰਾਂ ਮੁਸਲਮਾਨਾਂ ਨੇ ਇਹਨਾਂ ਪਿੰਡਾਂ ਤੇ ਹਮਲਾ ਕੀਤਾ। ਲੁਟ ਮਾਰ ਤੇ ਕਤਲਾਮ ਕੀਤੀ ਗਈ। ੧੦੦੦ ਦੇ ਲਗ ਪਗ ਹਿੰਦੂ ਮਾਰੇ ਗਏ।

ਈਸਾ ਖੇਲ ਦੇ ੧੦੦੦ ਹਿੰਦੂਆਂ ਨੂੰ ਮੁਸਲਮਾਨ ਕੀਤਾ ਗਿਆ। ਜਿਹਨਾਂ ਚੋਂ ੩੦੦ ਬੰਨੂ ਦੇ ਰਸਤੇ ਨਿਕਲਕੇ ਆਏ, ਅਤੇ ੬੦੦ ਨੂੰ ਰਾਇ ਬਹਾਦਰ ਨਥੂ ਰਾਮ ਨੇ ਕਢਕੇ ਲਿਆਂਦਾ। ਇਕ ਸੌ ਬਾਕੀ ਮੁਸਲਮਾਨਾਂ ਦੇ ਘਰਾਂ ਵਿਚ ਛੁਪਾ ਕੇ ਰਖੇ ਹੋਏ ਸਨ। ਇਹਨਾਂ ਵਿਚੋਂ ਵੀ ਕੁਝ ਆ ਗਏ ਹਨ।

**੧੧. ਬਸਤੀ ਸਿਖਾਂ ਕਨੇਰੀ**—ਤਸੀਲ ਭਖਰ ਦੇ ਇਸ ਪਿੰਡ ਵਿਚ ੫੦ ਘਰ ਸਿਖਾਂ ਦੇ ਸਨ। ਅਧੇ ਪਹਿਲੇ ਨਿਕਲ ਆਏ ਸਨ। ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕਰਕੇ ਪੰਜੀਹ ਘਰਾਂ ਨੂੰ ਕਤਈ ਤਬਾਹ ਕਰ ਦਿਤਾ। ੧੧੩ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ। ਲਾਭ ਸਿੰਘ, ਮਾਲੂ ਸਿੰਘ, ਸੋਭਾ ਸਿੰਘ, ਬੁਧ ਸਿੰਘ ਤੇ ਉਸਦੀ ਇਸਤਰੀ ਨੂੰ ਮੁਸਲਮਾਨ ਕਰਕੇ ਪਿੰਡ ਰੇਤਾ ਜ਼ਿਲਾ ਡੇਰਾ ਇਸਮਾਈਲ ਖਾਂਨ ਵਿਚ ਭੇਜ ਦਿਤਾ ਗਿਆ। ਹੋਰ ਬਹੁਤ ਸਾਰੀਆਂ ਹਿੰਦੂ ਲੜਕੀਆਂ ਨੂੰ ਵੀ ਉਸ ਇਲਾਕੇ ਵਿਚ ਭੇਜਿਆ ਗਿਆ ਤਾਕਿ ਉਹਨਾਂ ਦਾ ਪਤਾ ਨਾਂਹ ਲਗ ਸਕੇ। ਬਸਤੀ ਸਿਖਾਂ ਦੇ ਇਲਾਕੇ ਦੀ ਤਬਾਹੀ ਅਕਬਰ ਖਾਂ ਜ਼ੈਲਦਾਰ ਬਸਤੀ ਸਿਆਲਾਂ ਨੇ ਕਰਾਈ ਹੈ।

**੧੨. ਗੱਡੀ ਤੇ ਹਮਲਾ**—੧੬ ਸਿਤੰਬਰ ਸ਼ਾਮ ਨੂੰ ਮੀਆਂ ਵਾਲੀ ਤੋਂ ਇਕ ਗੱਡੀ ਸਾਢੇ ਤਿੰਨ ਹਜ਼ਾਰ ਸ਼ਰਨਾਰਥੀਆਂ ਨੂੰ ਲੈ ਕੇ ਚਲੀ। ਰਸਤੇ ਵਿਚ ਇਸਨੂੰ ਖੜਾ ਰਖਿਆ ਗਿਆ। ੧੮ ਸਿਤੰਬਰ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਇਸ ਪਰ ਹਮਲਾ ਕੀਤਾ। ਲੁਟ ਮਾਰ ਤੇ ਕਤਲਾਮ ਕੀਤੀ ਗਈ। ਇਸ ਵਿਚੋਂ ਕਾਫੀ ਸ਼ਰਨਾਰਥੀ ਮਾਰੇ ਗਏ।

ਬਚਿਆਂ ਹੋਇਆਂ ਨੂੰ ਮੰਡੀ ਬਹਾਉਦੀਨ ਕੈਂਪ ਵਿਚ ਪੁਚਾਇਆ ਗਿਆ

**ਲੀਯਨ ਅਫਸਰ ਦਾ ਬਿਆਨ**—ਸ੍ਰੀ ਨਥੂ ਰਾਮ ਚੀਫ ਲੀਯਨ ਆਫੀਸਰ ਪੂਰਬੀ ਪੰਜਾਬ ਨੇ ਜ਼ਿਲਾ ਮੀਆਂ ਵਾਲੀ ਤੇ ਕੈਂਬਲ ਪੁਰ ਦੇ ਪਿੰਡਾਂ ਵਿਚ ਜ਼ੋਰੀ ਕੀਤੇ ਗਏ ਮੁਸਲਮਾਨ ਤੇ ਖੋਹੀਆਂ ਗਈਆਂ ਲੜਕੀਆਂ ਨੂੰ ਕਢਣ ਬਾਰੇ ੭ ਨਵੰਬਰ ੧੯੪੭ ਨੂੰ ਜਲੰਧਰ ਵਿਚ ਇਕ ਬਿਆਨ ਦੇਂਦੇ ਹੋਏ ਕਿਹਾ:—ਜ਼ਿਲਾ ਮੀਆਂ ਵਾਲੀ ਤੇ ਕੈਬਲਪੁਰ ਦੇ ੧੯ ਪਿੰਡਾਂ ਦੀ ਹਿੰਦੂ ਆਬਾਦੀ ਨੂੰ ਜੋਰੀ ਮੁਸਲਮਾਨ ਕਰ ਲਿਆ ਗਿਆ ਹੈ। ਈਸਾ ਖੇਲ, ਕਾਲਾ ਬਾਗ ਤੇ ਸਰਹਦੀ ਇਲਾਕੇ ਵਿਚ ਇਕ ਹਜ਼ਾਰ ਦਾ ਮਜ਼ਹਬ ਤਬਦੀਲ ਕੀਤਾ ਗਿਆ ਹੈ।

ਮੀਆਂ ਵਾਲੀ, ਮੂਸਾ ਖੇਲ, ਨੰਮਲ, ਚਕਰਾਲਾ, ਥੰਮੇਵਾਲੀ, ਨਵਾਂ ਅਤੇ ਮਸਾਣ ਦੀ ਆਬਾਦੀ ੮੦੦੦ ਸੀ। ਇਸ ਚੋਂ ਥੋਹੜੇ ਹੀ ਛੁਪਕੇ ਮੁਸਲਮਾਨ ਹੋਣ ਤੋਂ ਬਚੇ ਹਨ।

ਖੋਹੀਆਂ ਗਈਆਂ ਲੜਕੀਆਂ ਇਕ ਦੂਜੇ ਦੇ ਹੱਥ ਬਾਜ਼ਾਰੀ ਔਰਤਾਂ ਵਾਂਙੂ ਵੇਚੀਆਂ ਜਾਂਦੀਆਂ ਹਨ। ਇਹ ਵਾਰਤਾ ਮੈਨੂੰ ਇਕ ਸਿਖ ਨੇ ਸੁਣਾਈ, ਜਿਸਦੇ ਦਾਹੜੀ ਕੇਸ ਮੁੰਨੇ ਹੋਏ ਸਨ।

'ਮੀਆਂ ਵਾਲੀ, ਕੁੰਦੀਆਂ, ਕਲੂਰ ਕੋਟ, ਜੰਡਾਂ ਵਾਲਾ ਤੇ ਮਨਕੇਰਾ ਵਿਚ ਭਿਆਨਕ ਕਤਲਾਮ ਹੋਈ ਹੈ। ੬ ਹਜ਼ਾਰ ਨੂੰ ਮੁਸਲਮਾਨ ਬਣਾਇਆ ਗਿਆ। ਕੇਵਲ ਹਰਨੌਲੀ ਵਿਚ ੪ ਹਜ਼ਾਰ ਆਦਮੀ ਮਾਰੇ ਗਏ ਹਨ।

ਜੋਰੀ ਕੀਤੇ ਗਏ ਮੁਸਲਮਾਨਾਂ ਨੂੰ ਕਢਣ ਵਿਚ ਜ਼ਿਲੇ ਦੇ ਅਫਸਰ ਬੜੀ ਰੋਕ ਪਾਂਦੇ ਹਨ। ਮੈਂ ੨੦ ਅਕਤੂਬਰ ਨੂੰ ਜਦ ਮੀਆਂ ਵਾਲੀ ਵਿਚ ਸੀ, ਮੈਨੂੰ ਇਤਲਾਹ ਮਿਲੀ ਕਿ ਈਸਾ ਖੇਲ ਦੇ ਹਿੰਦੂਆਂ ਨੂੰ ਡਰ ਦਿਤਾ ਜਾਂਦਾ ਹੈ ਕਿ ਜੇ ਉਹ ਜਾਣ ਲਗੇ ਤਾਂ ਉਨ੍ਹਾਂ ਨੂੰ ਮਾਰ ਦਿਤਾ ਜਾਏਗਾ। ਬ੍ਰੀਗੇਡੀਅਰ ਕੂਨਨ ਤੇ ਮੈਂ ਮੀਆਂ ਵਾਲੀ ਦੇ ਡਿਪਟੀ ਕਮਾਂਡਰ ਨੂੰ ਮਿਲੇ। ਉਸ ਨੇ ਕਿਹਾ ਡਿਸਟ੍ਰਿਕਟ ਮਜਿਸਟ੍ਰੇਟ ਈਸਾ ਖੇਲ ਵਚ ਟਿਕਿਆ ਹੋਇਆ ਤੇ ਬਿਆਨ ਲਿਖ ਰਿਹਾ ਹੈ ਜੋ ਮੁਸਲਮਾਨ ਬਣ

ਕੇ ਉਥੇ ਰਹਿਣਾ ਚਾਹੁੰਦੇ ਹਨ ਅਤੇ ਉਥੋਂ ਨਹੀਂ ਜਾਣਾ ਚਾਹੁੰਦੇ। ਮੀਆਂ ਵਾਲੀ ਵਿਚ ਲੁਟ ਮਾਰ ਕਰਕੇ ਆਏ ਪਠਾਣਾਂ ਨੂੰ ਜੇ ਕਿਸੇ ਆਦਮੀ ਬਾਬਤ ਪਤਾ ਲਗਾ ਕਿ ਉਹ ਮਦਦ ਮੰਗਦਾ ਹੈ ਜਾਂ ਨਠ ਜਾਣਾ ਚਾਹੁੰਦਾ ਹੈ ਤਾਂ ਉਸਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ।

ਸਾਨੂੰ ਕਈ ਖਤਰੇ ਵਾਲੀਆਂ ਥਾਵਾਂ ਤੇ ਜਾਣਾ ਪੈਂਦਾ ਸੀ। ਡਿਪਟੀ ਕਮਾਂਡਰ ਕੋਲੋਂ ਫੌਜੀ ਸਹਾਇਤਾ ਮੰਗੀ ਪਰ ਉਸ ਨੇ ਕੋਈ ਉਤਰ ਨਾਂ ਦਿਤਾ। ਫਿਰ ਅਸੀਂ ਸਥਾਨਕ ਕਮਾਂਡਰ ਨੂੰ ਮਿਲੇ। ਉਸਨੇ ਵੀ ਕਿਹਾ ਕਿ ਪਿੰਡਾਂ ਵਿਚੋਂ ਜ਼ੋਰੀ ਮੁਸਲਮਾਨ ਕੀਤੇ ਗਏ ਹਿੰਦੂਆਂ ਨੂੰ ਕਢਣ ਲਈ ਫੌਜ ਨਹੀਂ ਜਾ ਸਕਦੀ, ਉਹ ਇਥੋਂ ਜਾਣਾ ਨਹੀਂ ਚਾਹੁੰਦੇ।

'ਅਖੀਰ ਏਰੀਆ ਕਮਾਂਡਰ ਜਨਰਲ ਲਵਲ (Lovell) ਨੇ ਸਾਨੂੰ ਇਕ ਫੌਜੀ ਦਸਤਾ ਦਿਤਾ। ਅਸੀਂ ਈਸਾ ਖੇਲ ਗਏ। ਉਥੇ ਵੇਖਿਆ ਕਿ ਹਰ ਦੂਜੇ ਮਕਾਨ ਦੀ ਉਤਲੀ ਛਤ ਤੇ ਹਥਿਆਰਬੰਦ ਪਠਾਣ ਬੈਠੇ ਸਨ। ਉਨ੍ਹਾਂ ਚੋਂ ਇਕ ਮੁਸਲਿਮ ਨੈਸ਼ਨਲ ਗਾਰਡ ਦਾ ਸੀ। ਇਹ ਇਸ ਲਈ ਬੈਠੇ ਸਨ ਕਿ ਜੇ ਕੋਈ ਹਿੰਦੂ ਨਿਕਲਣ ਦਾ ਜਤਨ ਕਰੇ ਤਾਂ ਉਸ ਨੂੰ ਗੋਲੀ ਮਾਰ ਦਿਤੀ ਜਾਵੇ। ਮੇਜਰ ਅਤਾਉਲਾ ਜਿਸ ਨੂੰ ਸਾਡੇ ਜਾਣ ਦੀ ਇਤਲਾਹ ਦਿਤੀ ਗਈ ਸੀ ਉਹ ਸਾਡੇ ਮਿਲ-ਟਰੀ ਅਸਕਾਰਟ ਦੇ ਈਸਾ ਖੇਲ ਵਿਚ ਦਾਖਲ ਹੋਣ ਸਬੰਧੀ ਸਹਿਮਤ ਨਹੀਂ ਸੀ। ਅਸੀਂ ਨਗਰ ਵਿਚ ਗਏ ਤੇ ਡਰੇ ਹੋਏ ਹਿੰਦੂਆਂ ਨਾਲ ਗਲ ਬਾਤ ਕੀਤੀ। ਜਿਹੜੇ ਆਉਣਾ ਚਾਹੁੰਦੇ ਸਨ, ਉਨ੍ਹਾਂ ਨੂੰ ਅਸੀਂ ਟਰਕਾਂ ਵਿਚ ਬਿਠਾਕੇ ਲੈ ਆਂਦਾ। ਰਸਤੇ ਵਿਚ ਤਿੰਨਸੌ ਪਠਾਣਾਂ ਨੇ ਸਾਨੂੰ ਘੇਰ ਲਿਆ, ਜਿਨ੍ਹਾਂ ਪਾਸ ੩੦੩ ਦੀਆਂ ਬੰਦੂਕਾਂ ਸਨ। ਸਾਡੇ ਫੌਜੀ ਟਾਕਰੇ ਲਈ ਤਿਆਰ ਹੋ ਗਏ ਜਿਸ ਕਰਕੇ ਬਚਾ ਹੋ ਗਿਆ।

[ਇੰਡੀਅਨ ਨੀਊਜ਼ ਕਰਾਨੀਕਲ ਦਿਲੀ ੮ ਨਵੰਬਰ ੧੯੪੭

ਇਕ ਸਰਕਾਰੀ ਬਿਆਨ ਅਨੁਸਾਰ ਜ਼ਿਲਾ ਮੀਆਂ ਵਾਲੀ ਵਿਚ ੯੩੦੦ ਕਤਲ, ੮੯੫ ਜ਼ਖਮੀ, ਅਤੇ ੫੪੯੧ ਨੂੰ ਜੋਰੀ ਮੁਸਲ-ਮਾਨ ਕੀਤਾ ਗਿਆ।

# ੧੪

# ਲਾਹੌਰ ਡਵੀਯਨ

## ਸ਼ਹਿਰ ਲਾਹੌਰ ਤੇ ਜ਼ਿਲੇ ਦੀ ਹਾਲਤ

ਪਿਛੇ ਅਸੀਂ ਸਤਵੇਂ ਕਾਂਡ ਵਿਚ 'ਪੰਜਾਬ ਦੀ ਗੜ ਬੜ' ਦੇ ਸਿਰਲੇਖ ਹੇਠਾਂ ਦਸ ਆਏ ਹਾਂ ਕਿ ਮੁਸਲਿਮ ਲੀਗ ਨੇ ਕਿਸ ਤਰਾਂ ਖਿਜ਼ਰ ਵਜ਼ਾਰਤ ਨੂੰ ਤੋੜਨ ਅਤੇ ਸਾਰੇ ਪੰਜਾਬ ਨੂੰ ਪਾਕਿਸਤਾਨ ਵਿਚ ਸ਼ਾਮਲ ਕਰਨ ਲਈ 'ਡਾਇਰੈਕਟ ਐਕਸ਼ਨ' ਰਾਂਹੀ ਕਾਨੂੰਨ ਤੇ ਅਮਨ ਨੂੰ ਭੰਗ ਕੀਤਾ। ਇਹ ਪੰਜਾਬ ਦੀ ਤਬਾਹੀ ਲਈ 'ਰੀਹਰਸਲ ਕੀਤਾ ਗਿਆ। ਅੰਗਰੇਜ਼ ਨੇ ਪਾਕਸਤਾਨ ਨੂੰ ਮੁਕੰਮਲ ਕਰਨ ਲਈ ਇਸ ਲਹਿਰ ਨੂੰ ਹਵਾ ਦਿਤੀ। ਪੰਜਾਬ ਦੀ ਗੜ ਬੜ ਦਾ ਆਰੰਭ ੩ ਮਾਰਚ ੧੯੪੭ ਨੂੰ ਖਿਜ਼ਰ ਵਜ਼ਾਰਤ ਟੁਟਣ ਪਰ ਲਾਹੌਰ ਤੋਂ ਹੋਇਆ। ਪਰ ਮੁਸਲਿਮ ਲੀਗ ਨੇ ਇਸ ਦਾ ਰੁਖ ਇਕ ਦਮ ਰਾਵਲਪਿੰਡੀ ਜੇਹਲਮ ਤੇ ਕੈਂਬਲਪੁਰ ਵਲ ਕਰ ਦਿਤਾ। ਕਿਉਂਕਿ ਇੰਨਾਂ ਜਿਲਿਆਂ ਵਿਚ ਹਿੰਦੂ ਸਿਖ ਆਟੇ ਵਿਚ ਲੂਣ ਸਨ। ਰਾਵਲਪਿੰਡੀ ਡੀਵੀਯਨ ਵਿਚ ਸਿਖ ੪.੯੮ ਫੀ ਸਦੀ ਸਨ, ਲਾਹੌਰ ਡੀਵੀਜਨ ਵਿਚ ਸਿਖਾਂ ਦੀ ਗਿਣਤੀ ੧੯.੯੮ ਸੀ, ਜ਼ਮੀਨ ਦੇ ਮਾਲਕ ਸਨ। ਮੁਸਲਿਮ ਲੀਗ ਨੂੰ ਇਹ ਖਿਆਲ ਸੀ ਕਿ ਮੱਧ ਪੰਜਾਬ ਵਿਚ ਗੜ ਬੜ ਜਾਂ ਫਸਾਦ ਕਰਨ ਵਿਚ ਉਸ ਨੂੰ ਬਹੁਤੀ ਸਫ਼ਲਤਾ ਨਹੀਂ ਹੋ ਸਕਦੀ ਸਖਤ ਮੁਕਾਬਲੇ ਦਾ ਡਰ ਸੀ।

ਪਾਕਿਸਤਾਨ ਦੇ ਪਿਛੇ ਜਿਹੜਾ ਦਿਮਾਗ਼ ਕੰਮ ਕਰ ਰਿਹਾ ਸੀ, ਉਸ ਨੂੰ ਪਤਾ ਸੀ ਕਿ ਹਿੰਦੂ ਬਹੁ ਸੰਮਤੀ ਜਾਂ ਕਾਂਗਰਸੀ ਸੂਬਿਆਂ ਵਿਚ ਗੜ ਬੜ ਨਹੀਂ ਕਰਾਈ ਜਾ ਸਕਦੀ, ਇਸ ਲਈ ਇਸ ਦਾ ਆਰੰਭ ਬੰਗਾਲ ਵਿਚੋਂ ਕਰਾਇਆ ਗਿਆ। ਉਸ ਦੇ ਬਾਹਦ ਹਜ਼ਾਰੇ ਦੇ ਪਿੰਡਾਂ

ਵਿਚ ਹਿੰਦੂਆਂ ਸਿਖਾਂ ਨੂੰ ਤਬਾਹ ਕੀਤਾ ਗਿਆ। ਮਾਰਚ ਵਿਚ ਪੋਠੋਹਾਰ ਧੰਨੀ ਤੇ ਸੂਆਂ ਦੇ ਇਲਾਕੇ ਵਿਚ ਬਰਬਾਦੀ ਕਰਾਈ ਗਈ। ਇੰਨਾਂ ਇਲਾਕਿਆਂ ਵਿਚ ਮੁਸਲਮਾਨ ਇਕ ਤੇ ਭਾਰੀ ਬਹੁ ਸੰਮਤੀ ਵਿਚ ਸਨ, ਦੂਸਰੇ ਪਿਛਾਹਾਂ ਖਿਚੂ ਤੇ ਅੰਗਰੇਜ਼ ਪੂਜ ਸਨ। ਪੋਠੋਹਾਰ ਤੇ ਸਾਰੇ ਪੰਜਾਬ ਵਿਚ ਦਹਿਸ਼ਤ ਪੈਦਾ ਕਰਕੇ ਕਬਜ਼ਾ ਕਰਨਾ ਸੀ।

ਗਿਣਤੀ ਦੇ ਲਿਹਾਜ਼ ਨਾਲ ਦਿਲੀ ਤੋਂ ਲੈਕੇ ਜੇਹਲਮ ਤਕ ਮੁਲਤਾਨ ਤੋਂ ਝੰਗ ਦੇ ਜ਼ਿਲਿਆਂ ਨੂੰ ਕਢਕੇ ਹਿੰਦੂ ਤੇ ਸਿਖ ੧੧, ੧੮੪੮੮੬ ਤੇ ਮੁਸਲਮਾਨ ੧੦,੭੬੧੫੬੦ ਸਨ। ਦਿਲੀ ਤੋਂ ਲੈਕੇ ਝਨਾਂ ਤਕ ੧੦, ੮੮੫੮੩੪ ਹਿੰਦੂ ਸਿਖ ਤੇ ਮੁਸਲਮਾਨ ੯, ੧੯੧੬੧੮ ਸਨ। ਇਸ ਇਲਾਕੇ ਵਿਚ ਹਿੰਦੂਆਂ ਸਿਖਾਂ ਦੀ ਜ਼ਮੀਨ ਤੇ ਜਾਇਦਾਦ ਵੀ ਵਧੇਰੇ ਸੀ, ਮਾਲੀਆ ਜ਼ਮੀਨ ਤੇ ਇਨਕੱਮ ਟੈਕਸ ਵੀ ਮੁਸਲਮਾਨਾਂ ਨਾਲੋਂ ਕਿਤੇ ਵਧ ਦਿੰਦੇ ਸਨ। ਪਰ ਅੰਗਰੇਜ਼ ਨੇ ਕੋਝੀ ਵੰਡ ਕਰਨੀ ਸੀ, ਪਹਿਲੇ ਲਾਹੌਰ ਡੀਵੀਜਨ ਵਿਚ ਇਹ ਜ਼ਿਲੇ ਸਨ—:ਲਾਹੌਰ ਅੰਮ੍ਰਿਤਸਰ ਗੁਰਦਾਸਪੁਰ, ਗੁਜਰਾਂਵਾਲਾ, ਸਿਆਲਕੋਟ ਤੇ ਸ਼ੇਖੂਪੁਰਾ, ਪੰਜਾਬ ਦੀ ਵੰਡ ਹੋਣ ਪਰ ਜ਼ਿਲਾ ਅੰਮ੍ਰਿਤਸਰ ਤੇ ਗੁਰਦਾਸਪੁਰ ਤਸੀਲ ਸ਼ਕਰ ਗੜ੍ਹ ਨੂੰ ਕਢਕੇ, ਹਿੰਦੁਸਤਾਨ ਵਲ ਆਏ। ਇਸ ਡੀਵੀਜਨ ਦੇ ਜਿਹੜੇ ਜ਼ਿਲੇ ਪਾਕਿਸਤਾਨ ਵਿਚ ਆਏ ਹਨ, ਉਨ੍ਹਾਂ ਵਿਚ ਤਬਾਹੀ ੧੫ ਅਗਸਤ ਤੋਂ ਬਾਹਦ ਕੀਤੀ ਗਈ, ਹੁਣ ਉਨ੍ਹਾਂ ਦਾ ਸੰਖੇਪ ਵਰਣਨ ਕਰਦੇ ਹਾਂ।

ਸ਼ਹਿਰ ਲਾਹੌਰ—ਇਹ ਪੰਜਾਬ ਦੀ ਰਾਜਧਾਨੀ, ਸਭ ਤੋਂ ਵੱਡਾ ਖੂਬਸੂਰਤ ਬਾਰੌਣਕ ਤੇ ਦੁਨੀਆਂ ਦੇ ਪੁਰਾਣੇ ਸ਼ਹਿਰਾਂ ਵਿਚੋਂ ਇਕ ਹੈ, ਇਕ ਪੁਰਾਣੀ ਮਨੌਤ ਅਨੁਸਾਰ ਲਾਹੌਰ ਸ੍ਰੀ ਰਾਮਚੰਦਰ ਦੇ ਪੁਤਰ ਲਊ ਦੇ ਨਾਂ ਪਰ ਆਬਾਦ ਹੋਇਆ।

ਲਾਹੌਰ ਨੇ ਸਮੇਂ ਦੇ ਬੜੇ ਇਨਕਲਾਬ ਵੇਖੇ ਹਨ। ਕਈ ਰਾਜਿਆਂ ਤੇ ਮਹਾਰਾਜਿਆਂ ਨੇ ਇਥੇ ਹਕੂਮਤ ਕੀਤੀ। ਯਾਰਵੀਂ ਸਦੀ ਵਿਚ

ਲਾਹੌਰ ਇਕ ਰਾਜਪੂਤ ਰਾਜੇ ਦੀ ਰਾਜਧਾਨੀ ਸੀ। ੧੦੨੨ ਈ: ਵਿਚ ਮਹਿਮੂਦ ਗਜ਼ਨਵੀ ਨੇ ਇਸ ਪਰ ਕਬਜ਼ਾ ਕੀਤਾ। ਉਸ ਤੋਂ ਬਾਹਦ ਗੌਰੀ, ਐਬਕ ਤੇ ਲੋਧੀ ਆਏ, ਉਨ੍ਹਾਂ ਨੇ ਵੀ ਇਸਤੇ ਕਬਜ਼ਾ ਰਖਿਆ। ਸੰਨ ੧੫੨੪ ਈ: ਵਿਚ ਮੁਗਲ ਰਾਜ ਦੇ ਮੋਢੀ ਬਾਬਰ ਨੇ ਲਾਹੌਰ ਨੂੰ ਲੁਟਿਆ ਤੇ ਸਾੜਿਆ। ਉਸ ਸਮੇਂ ਲਾਹੌਰ ਦੀ ਦਰਦਨਾਕ ਹਾਲਤ ਵੇਖਕੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ:- "ਲਾਹੌਰ ਸਹਿਰ ਜ਼ਹਿਰ ਕਹਿਰ ਸਵਾ ਪਹਿਰ।" ਮੁਗਲ ਰਾਜ ਸਮੇਂ ਸਾਈਂ ਮੀਆਂ ਮੀਰ, ਛਜੂ ਭਗਤ ਅਤੇ ਸ਼ਾਹ ਹੁਸੈਨ ਆਦਿਕ ਸੂਫੀ ਫਕੀਰ ਇਥੇ ਹੀ ਹੋਏ ਹਨ। ਮੁਗਲ ਸਾਮਰਾਜ ਦੇ ਖੀਣ ਹੋਣ ਪਰ ਲਾਹੌਰ ਨੇ ੧੭੩੯ ਈ: ਵਿਚ ਨਾਦਰਸ਼ਾਹ ਦੁਰਾਨੀ ਦਾ ਹਮਲਾ ਵੀ ਵੇਖਿਆ। ਉਸ ਦੇ ਪਿਛੋਂ ਅਹਿਮਦ ਸ਼ਾਹ ਅਬਦਾਲੀ ਦੇ ਬਾਰਾਂ ਹਮਲਿਆਂ ਦਾ ਸ਼ਿਕਾਰ ਹੋਇਆ।

ਅਠਾਰਵੀਂ ਸਦੀ ਦੇ ਮਧ ਵਿਚ ਸਿਖ ਮਿਸਲਾਂ ਨੇ ਲਾਹੌਰ ਨੂੰ ਵਿਦੇਸ਼ੀ ਜਰਵਾਣਿਆਂ ਦੇ ਕਬਜ਼ੇ ਵਿਚੋਂ ਆਜ਼ਾਦ ਕਰਾਇਆ। ਉਪ੍ਰੰਤ ਚਾਲੀ ਸਾਲ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਰਾਜ ਕੀਤਾ। ਉਨ੍ਹਾਂ ਨੇ ਲਾਹੌਰ ਨੂੰ ਰਾਜਧਾਨੀ ਬਣਾਇਆ। ੨੯ ਮਾਰਚ ੧੮੪੯ ਨੂੰ ਅੰਗ੍ਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨਾਲ ਕੀਤੇ ਹੋਏ ਅਹਿਦਨਾਮਿਆਂ ਨੂੰ ਭੰਗ ਕਰਕੇ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਅਤੇ ਲਾਹੌਰ ਪਰ ਕਬਜ਼ਾ ਕਰ ਲਿਆ।

ਲਾਹੌਰ ਵਿਚ ਮੁਗਲ ਰਾਜ ਦੇ ਸਮੇਂ ਦੀਆ ਕਈ ਯਾਦਗਾਰਾਂ ਹਨ। ਦਾਤਾਗੰਜ, ਮਜ਼ਾਰ ਸਾਈਂ ਮੀਆਂ ਮੀਰ, ਸ਼ਾਹੀ ਕਿਲ, ਸ਼ਾਹੀ ਮਸਜਿਦ, ਮਸਜਿਦ ਵਜ਼ੀਰ ਖਾਨ, ਅਨਾਰਕਲੀ, ਸ਼ਾਲਾਮਾਰ ਬਾਗ਼, ਮਕਬਰਾ ਨੂਰ ਜਹਾਂ ਆਦਿਕ।

ਸਿਖ ਸਤਿਗੁਰਾ ਤੇ ਸ਼ਹੀਦਾਂ ਦੇ ਵੀ ਬਹੁਤ ਸਾਰੇ ਇਤਿਹਾਸਕ ਅਸਥਾਨ ਹਨ- ਜਿਹਾ ਕਿ ਗੁਰਦਵਾਰਾ ਸ੍ਰੀ ਗੁਰੂ ਨਾਨਕ ਦੇਵ ਜੀ, ਜਨਮ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦਾ

ਦੀਵਾਨ ਖਾਨਾ, ਗੁ: ਬਾਉਲੀ ਸਾਹਿਬ ਡੇਰਾ ਬਾਹਿਬ, ਲਾਲ ਖੂਹੀ, ਛੋਟੇ
ਗੁਰੂ ਜੀ ਦੀ ਯਾਦਗਾਰ ਚੁਮਾਲਾ ਸਾਹਿਬ ਤੇ ਮੁੰਗ ਹਨ। ਸ਼ਹੀਦ ਗੰਜ
ਭਾਈ ਮਨੀ ਸਿੰਘ, ਸ਼ਹੀਦ ਗੰਜ ਭਾਈ ਤਾਰੂ ਸਿੰਘ, ਸ਼ਹੀਦ ਗੰਜ ਸਿੰਘ-
ਣੀਆਂ ਆਦਿਕ ਸ਼ਹੀਦੀ ਅਸਥਾਨ ਹਨ। ਧਰਮਸਾਲਾ ਬਾਬਾ ਖੁਦਾ
ਸਿੰਘ ਤੇ ਸਮਾਧ ਭਾਈ ਵਸਤੀ ਰਾਮ, ਬਾਰਾਂਦਰੀ ਤੇ ਸਮਾਧ ਮਹਾਰਾਜਾ
ਰਣਜੀਤ ਸਿੰਘ, ਸਮਾਧ ਮਹਾਰਾਜਾ ਸ਼ੇਰ ਸਿੰਘ ਪੁਰਾਤਨ ਯਾਦਗਾਰਾਂ
ਹਨ। ਮਿਸਲਾਂ ਦੇ ਸਰਦਾਰਾਂ ਦੇ ਨਾਂ ਪਰ ਕਿਲਾ ਗੁਜਰ ਸਿੰਘ ਆਦਿਕ
ਪ੍ਰਸਿਧ ਹਨ।

ਛਜੂ ਦਾ ਚੁਬਾਰਾ ਤੇ ਸਮਾਧ ਹਕੀਕਤ ਰਾਇ ਸ਼ਹੀਦ ਵੀ
ਪ੍ਰਸਿਧ ਅਸਥਾਨ ਹਨ।

ਪਿਛਲੀ ਅਧੀ ਸਦੀ ਵਿਚ ਲਾਹੌਰ ਨੇ ਬਹੁਤ ਤ੍ਰਕੀ ਕੀਤੀ।
੧੯੧੩ ਤੋਂ ਨਵੀਆਂ ਅਬਾਦੀਆਂ ਸ਼ੁਰੂ ਹੋਈਆਂ। ਰਿਸ਼ੀ ਨਗਰ,
ਰੂਪ ਨਗਰ, ਰਾਮ ਨਗਰ, ਕ੍ਰਿਸ਼ਨ ਨਗਰ, ਸੰਤ ਨਗਰ, ਮਾਡਲ ਟਾਊਨ,
ਆਰੀਆ ਨਗਰ, ਰਾਮ ਗੜ੍ਹ, ਧਰਮ ਪੁਰਾ, ਸਿੰਘ ਪੁਰਾ, ਕਿਲਾ ਗੁਜਰ
ਸਿੰਘ ਆਦਿਕ ਹਿੰਦੂ ਸਿਖ ਆਬਾਦੀਆਂ ਸਨ। ਅਗਸਤ ੧੯੩੯ ਵਿਚ
ਯੂਨੀਨਿਸਟ ਗੌਰਮਿੰਟ ਨੇ ਲਾਹੌਰ ਦੀਆਂ ਹੱਦਾਂ ਨੂੰ ਹੋਰ ਵਡਿਆਂ ਕਰ
ਦਿਤਾ। ਨਾਲ ਲਗਦੇ ਕਈ ਪਿੰਡ ਵੀ ਲਾਹੌਰ ਨਾਲ ਸ਼ਾਮਲ ਕਰਕੇ
ਕਾਰਪੋਰੇਸ਼ਨ ਬਣਾਈ ਗਈ। ਲਾਹੌਰ ੨੦ ਮੀਲ ਲੰਮਾ ਤੇ ੧੬ ਮੀਲ
ਚੌੜਾ ਸ਼ਹਿਰ ਬਣ ਗਿਆ।

ਲਾਹੌਰ ਵਿਚ ਕਹਿਣ ਮਾਤਰ ਤਾਂ ਮੁਸਲਮਾਨਾਂ ਦੀ ਗਿਣਤੀ
ਵਧੇਰੇ ਸੀ ਪਰ ਵਿਦਿਆ, ਹੁਨਰ, ਜਾਇਦਾਦ ਵਪਾਰ ਤੇ ਆਰਥਿਕ
ਲਿਹਾਜ ਨਾਲ ਹਿੰਦੂ ਸਿਖ ਬਹੁਤ ਅੱਗੇ ਸਨ, ਲਾਹੌਰ ਕਾਰਪੋਰੇਸ਼ਨ
ਵਿਚ ਨਾਨ ਮੁਸਲਿਮ ਦੀ ਜਾਇਦਾਦ ੧੨, ੨੭, ੬੪, ੮੦੦ ਰੁਪਏ
ਦੀ ਅਤੇ ਮੁਸਲਮਾਨਾਂ ਦੀ ਜਾਇਦਾਦ ੮੨੦, ੯੯੨੦੦ ਦੀ ਸੀ।
ਲਾਹੌਰ ਵਿਚ ਦੁਕਾਨਾਂ ਦੀ ਗਿਣਤੀ ੫੩੩੨ ਸੀ ਇੰਨਾਂ ਵਿਚੋਂ ੩੫੦੧
ਹਿੰਦੂਆਂ ਸਿਖਾਂ ਦੀਆਂ ਸਨ। ਲਾਹੌਰ ਵਿਚ ੨੧੮ ਰਜਿਸਟਰਡ ਕਾਰ-

ਖਾਨੇ ਸਨ, ਜਿੰਨਾਂ ਚੋਂ ੧੭੩ ਜਾਂ ੮੦ ਫੀ ਸਦੀ ਹਿੰਦੂਆਂ ਸਿਖਾਂ ਦੇ ਸਨ, ੨੬ ਬੈਂਕ ਹਿੰਦੂਆਂ ਸਿਖਾਂ ਦੇ ਸਨ। ਲਾਹੌਰ ਵਿਚ ੯੦ ਬੈਂਕਾਂ ਦੇ ਦਫਤਰ ਸਨ। ਜਿੰਨਾਂ ਚੋਂ ਕੇਵਲ ੩ ਮੁਸਲਮਾਨਾਂ ਦੇ ਸਨ। ਇਥੇ ੮੦ ਬੀਮਾ ਕੰਪਨੀਆਂ ਦੇ ਦਫਤਰ ਸਨ। ਜਿੰਨਾਂ ਚੋਂ ੧੫ ਵੱਡੇ ਵਡੇ ਦਫਤਰ ਸਨ, ਇੰਨਾਂ ਚੋਂ ਕੇਵਲ ੨ ਮੁਸਲਮਾਨਾਂ ਦੇ ਸਨ। ਬਾਰਾਂ ਕਾਲਜਾਂ ਵਿਚ ਇਕ ਗੌਰਮਿੰਟ ਦਾ ਇਕ ਮੁਸਲਮਾਨਾਂ ਦਾ ਕਾਲਜ ਸੀ। ਦਸ ਕਾਲਜ ਹਿੰਦੂ ਸਿਖਾਂ ਦੇ ਸਨ। ੩੬ ਹਾਈ ਸਕੂਲਾਂ ਵਿਚੋਂ ਕੇਵਲ ਚਾਰ ਮੁਸਲਮਾਨਾਂ ਦੇ ਸਨ, ੧੨ ਹਸਪਤਾਲ ਸਨ। ਇੰਨਾਂ ਚੋਂ ਮੁਸਲਮਾਨਾਂ ਦਾ ਇਕ ਵੀ ਨਹੀਂ ਸੀ।

(ਹੱਦ-ਬੰਦੀ ਕਮੀਸ਼ਨ ਸਿਖ ਮੈਮੋਰੈਂਡਮ ਪੰਨਾ ੬੦-੬੩)

ਪੰਜਾਬ ਯੂਨੀਵਰਸਟੀ ਲਾਹੌਰ ਵਿਚ ਸੀ, ਜੋ ਸੰਸਾਰ ਦੀਆਂ ਵਡੀਆਂ ਯੂਨੀਵਰਸਟੀਆਂ ਚੋਂ ਇਕ ਸੀ, ਇਸ ਨਾਲ ਪੰਜਾਬ, ਦਿਲੀ, ਸਰਹੱਦ, ਬਲੋਚਿਸਤਾਨ ਤੇ ਰਿਆਸਤਾਂ ਦੇ ੧੪੦ ਕਾਲਜ ਸਬੰਧਤ ਸਨ। ਲਾਹੌਰ ਚੋਂ ਦੋ ਦਰਜਨ ਰੋਜ਼ਾਨਾ ਅਖਬਾਰ ਨਿਕਲਦੇ ਸਨ।

(ਇਨਸਾਫ)

ਲਾਹੌਰ ਹਿੰਦੁਸਤਾਨ ਦਾ ਪੈਰਸ ਸੀ। ਪੰਜਾਬ ਦੇ ਪਿੰਡਾਂ ਵਿਚ ਇਹ ਕਹਾਵਤ ਸੀ, 'ਜਿਸ ਲਾਹੌਰ ਨਹੀਂ ਵੇਖਿਆ, ਉਸ ਕੁਝ ਨਹੀਂ ਵੇਖਿਆ"।

ਮਿਸਲਾਂ ਦੇ ਸਮੇਂ ਦੇ ਸ਼ਹੀਦਾਂ ਵਿਚੋਂ ਭਾਈ ਤਾਰਾ ਸਿੰਘ ਡਲਵਾਂ, ਭਾਈ ਤਾਰੂ ਸਿੰਘ ਜੀ ਤੇ ਬਾਬਾ ਦੀਪ ਸਿੰਘ, ਗੁਰਬਖਸ਼ ਸਿੰਘ ਜੀ ਇਸ ਜਿਲੇ ਦੇ ਸਨ। ਸ੍ਰਦਾਰਾਂ ਵਿਚੋਂ ਸ: ਜਸਾ ਸਿੰਘ ਆਹਲੂਵਾਲੀਆ। ਰਾਮਗੜੀਆ ਤੇ ਨਕਈ ਮਿਸਲ ਦੇ ਸ੍ਰਦਾਰ ਇਸੇ ਇਲਾਕੇ ਦੇ ਸਨ:-

ਜ਼ਿਲਾ ਲਾਹੌਰ ਵਿਚ ੨੪ ਇਤਿਹਾਸਕ ਗੁਰਦਵਾਰੇ ਹਨ। ਗੁਰਦਵਾਰਾ ਐਕਟ ਦੇ ਸ਼ਡੂਲ ਨੰ: ੧ ਅਨੁਸਾਰ ਲਾਹੌਰ ਸ਼ਹਿਰ ਦੇ ਗੁਰਦੁਵਾਰੇ ਛਡਕੇ ਡੇਰਾ ਚਾਹਲ ਤੇ ਮਾਂਗਾਂ ਕੰਗਣ ਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਦੁਵਾਰੇ ਹਨ, ਜੰਬਰ ਕਲਾਂ ਵਿਚ ਪੰਜਵ।

ਪਾਤਸ਼ਾਹੀ ਦਾ ਗੁਰਦਵਾਰਾ ਹੈ। ਹੁਡਿਆਰਾ ਭੜਾਣਾ ਢਿਲਵਾਂ ਤੇ ਘਵਿੰਡ ਗੁਰਮਾਂਗਟ ਅਮਰਸਿਧੂ ਤੇ ਕਾਹਨੇ ਵਿਚ ਛੇਵੀਂ ਪਾਤਸ਼ਾਹੀ ਦੇ ਹਨ। ਭਾਈ ਫੇਰੂ ਸਾਹਿਬ ਦਾ ਗੁਰਦਵਾਰਾ ਤੇ ਰਤੋਕੀ ਵਿਚ ਡੇਰਾ ਬਾਬਾ ਵੀਰ ਸਿੰਘ ਪ੍ਰਸਿਧ ਅਸਥਾਨ ਹਨ। ਭਾਈ ਫੇਰੂ ਦੇ ਨਾਂ ਕਈ ਮੁਰੱਬੇ ਜ਼ਮੀਨ ਵੀ ਹੈ। ਜਿਲਾ ਲਾਹੌਰ ਵਿਚ ਸਿਖਾਂ ਦੀ ਗਿਣਤੀ ੧੯.੩੨ ਸੀ। ੧੯੩੧ ਵਿਚ ਜਿਲਾ ਲਾਹੌਰ ਦਾ ਕੁਲ ਮਾਲੀਆ ਜ਼ਮੀਨ ੧੪, ੧੯, ੪੫੫ ਸੀ ਜਿਸ ਵਿਚੋਂ ੮੪੧ ੯੨੧ ਰੁਪਏ ਸਿਖ, ੪੬੩੪੪੮ ਮੁਸਲਮਾਨ ਅਤੇ ੧੦੯੭੮੫ ਹਿੰਦੂਆਂ ਦਾ ਸੀ। ਜਿਲਾ ਲਾਹੌਰ ਬਾਬਤ ਸਰ ਜੀ, ਐਚ. ਬੀ. ਇਬਲ ਆਈ ਸੀ ਐਸ ਨੇ ਇਕ ਰਪੋਟ ਵਿਚ ਲਿਖਿਆ ਹੈ–:"ਇਸ ਜਿਲੇ ਦੀ ੬੬.੭ ਫੀ ਸਦੀ, ਜ਼ਮੀਨ ਜੱਟਾਂ ਦੇ ਹਥ ਵਿਚ ਹੈ। ਜਿੰਨਾਂ ਚੋਂ ਭਾਰੀ ਬਹੁ ਸੰਮਤੀ ਸਿਖਾਂ ਦੀ ਹੈ। ਉਨ੍ਹਾਂ ਦੀ ਸਰੀਰਕ ਹਾਲਤ ਬਹੁਤ ਚੰਗੀ ਹੈ। ਉਹ ਚੰਗਾ ਦਿਮਾਗ ਵੀ ਰਖਦੇ ਹਨ। ਉਹ ਮਨੁਖ ਜਾਤੀ ਦੀ ਚੰਗੀ ਨਸਲ ਦੀ ਪ੍ਰਤੀਨਿਧਤਾ ਕਰਦੇ ਹਨ। ਉਹ ਜਿਲੇ ਅਤੇ ਪੰਜਾਬ ਦੀ ਇਕ ਵਡੀ ਭਾਰੀ ਪੂੰਜੀ ਹਨ ਤੇ ਹੋ ਸਕਦੇ ਹਨ। ਉਹ ਬੜੇ ਅਣਖੀਲੇ ਤੇ ਖੁਲਾਸੇ ਹਨ, ਜਿਲੇ ਵਿਚ ਫਿਰਕੂ ਬਹੁ ਸੰਮਤੀ ਮੁਸਲਮਾਨਾਂ ਦੀ ਹੈ ਪਰ ਉਨ੍ਹਾਂ ਚੋਂ ਬਹੁਤੇ ਸ਼ਹਿਰਾਂ ਵਿਚ ਰਹਿਣ ਵਾਲੇ, ਕੰਮੀ ਤੇ ਬਿਨਾਂ ਜ਼ਮੀਨ ਗਾਹਕ ਹਨ। ਜਿੰਮੀਦਾਰ ਬਹੁਤ ਥੋਹੜੇ ਹਨ, ਇਸ ਜਿਲੇ ਵਿਚ ਨਾਮੂਨੇ ਜਿੰਮੀਦਾਰ ਸਿਖ ਜੱਟ ਹੀ ਹਨ।"

ਜ਼ਿਲਾ ਲਾਹੌਰ ਵਿਚ ਸਿਖਾਂ ਦੇ ਇਹ ਵੱਡੇ ਨਗਰ ਸਨ:–ਭੜਾਣਾ ਹੁਡਿਆਰਾ, ਬਰਕੀ, ਕੋਠੀਆਂ, ਕਰਥਾਠ, ਹੇਆਰ; ਠੇਠਰ, ਕਮਾਹਾਂ, ਚਰੜ, ਭਾਣੋ, ਲੁਲਿਆਣੀ, ਕਾਹਨਾ, ਜਾਹਮਣ, ਰਾਜਾ ਜੰਗ, ਢਛੂਹ, ਉਰਾੜਾ, ਨਈਂਏਂ ਕੇ, ਕੋਟ ਬੁਢਾ ਸਿੰਘ, ਹਰਰੇਕੇ, ਆਸਲ, ਭੰਬਾ ਆਦਿਕ। ੭ ਵਡੇ ਨਗਰ ਤੇ ਕੁਲ ੧੧੮੦ ਪਿੰਡ ਸਨ।

**ਸ਼ਹਿਰ ਦੀ ਹਾਲਤ** ਮਾਰਚ ਦੀ ਗੜਬੜ ਦੇ ਬਾਹਦ ਲਾਹੌਰ ਵਿਚ ਕੁਝ ਹਾਲਤ ਸੁਧਰ ਗਈ ਪਰ ਖਿਚੋਤਾਣ ਮੌਜੂਦ ਸੀ।

ਭਾਵੇਂ ਗੜਬੜ ਤੇ ਫਸਾਦਾਂ ਦਾ ਆਰੰਭ ਮੁਸਲਮਾਨਾਂ ਨੇ ਕੀਤਾ ਸੀ ਪਰ ਉਨ੍ਹਾਂ ਦਾ ਵੀ ਜਾਨੀ ਤੇ ਮਾਲੀ ਨੁਕਸਾਨ ਕਾਫ਼ੀ ਹੋਇਆ। ਬਲਵਾਈਆਂ ਨੂੰ ਇਕ ਤਰਾਂ ਦੀ ਹਾਰ ਹੋਈ, ਇਸ ਲਈ ਲੀਗੀ ਦਿਲੋਂ ਖਿਝੇ ਹੋਏ ਸਨ।

ਪੋਠੋਹਾਰ ਦੀ ਤਬਾਹੀ ਵੇਖਕੇ ਪਹਿਲੇ ਪੰਜਾਬ ਵਿਚ ਦੋ ਵਜ਼ਾਰਤਾਂ ਬਨਾਉਣ ਦਾ ਖਿਆਲ ਪੈਦਾ ਹੋਇਆ। ੧੮ ਮਾਰਚ ਨੂੰ ਹਾਊਸ ਆਫ ਕਾਮਨਜ਼ ਵਿਚ ਮਿ: ਹੈਂਡਰਸਨ ਅੰਡਰ ਸੈਕਰੇਟਰੀ ਹਿੰਦ ਨੇ ਪੰਜਾਬ ਵਿਚ ਜ਼ਿਮੇਵਾਰ ਹਕੂਮਤ ਬਨਾਉਣ ਸਬੰਧੀ ਕੋਈ ਸਪਸ਼ਟ ਗੱਲ ਕਹਿਣ ਤੋਂ ਇਨਕਾਰ ਕਰ ਦਿਤਾ। [ਟ੍ਰਿਬਯੂਨ ੧੯-੩-੪੭

ਅਪ੍ਰੈਲ ਵਿਚ ਪੰਜਾਬ ਦੇ ਵੰਡਣ ਦੀ ਬਹਿਸ ਛਿੜ ਪਈ। ੫ ਅਪ੍ਰੈਲ ਨੂੰ ਸ: ਕਪੂਰ ਸਿੰਘ ਡਿਪਟੀ ਸਪੀਕਰ ਪੰਜਾਬ ਅਸੈਂਬਲੀ ਨੇ ਇਕ ਬਿਆਨ ਦਿਤਾ, ਜਿਸ ਵਿਚ ਕਿਹਾ—"ਰਾਜਸੀ ਉਲਝਣ ਸੁਲਝੋਣ ਲਈ ਪੰਜਾਬ ਦੀ ਵੰਡ ਜ਼ਰੂਰੀ ਹੈ।"

[ਅਕਾਲੀ ਲਾਹੌਰ ੬ ਅਪ੍ਰੈਲ ੧੯੪੭

ਹਿੰਦੂ ਸਿਖਾਂ ਵਲੋਂ ਇਹ ਮੰਗ ਜ਼ੋਰ ਨਾਲ ਹੋਣ ਲਗ ਪਈ। ੨੫ ਅਪ੍ਰੈਲ ਨੂੰ ਦਿਆਲ ਸਿੰਘ ਕਾਲਜ ਦਾ ਇਕ ਵਿਦਿਆਰਥੀ ਮਾਰਿਆ ਗਿਆ।

ਲਾਹੌਰ ਵਿਚ ਅਪ੍ਰੈਲ ਤੇ ਮਈ ਵਿਚ ਵੀ ਗੜਬੜ ਜਾਰੀ ਰਹੀ ਸਹੀ ਅਮਨ ਨਹੀਂ ਹੋਇਆ। ੧੫ ਮਈ ਨੂੰ ਛੁਰੇਬਾਜ਼ੀ ਦੇ ਇਕੇ ਦੁਕੇ ਕੇਸ ਹੋਏ। ੯ ਆਦਮੀ ਮਾਰੇ ਗਏ, ੨੦ ਜ਼ਖਮੀ ਹੋਏ, ਕਰਫੀਊ ਲਾ ਦਿਤਾ ਗਿਆ। ੧੯ ਮਈ ਨੂੰ ਡਿ: ਮਜਿਸਟ੍ਰੇਟ ਨੇ ਐਲਾਨ ਕੀਤਾ ਕਿ ੩੮ ਘੰਟਿਆਂ ਦਾ ਕਰਫਿਊ ਖਤਮ ਹੋਣ ਦੇ ਬਾਹਦ ਮੁਜੰਗ, ਪੁਰਾਣੀ ਅਨਾਰਕਲੀ ਤੇ ਇਛਰੇ ਦੇ ਥਾਣਿਆਂ ਵਿਚ ੭ ਬਜੇ ਸ਼ਾਮ ਤੋਂ ਲੈਕੇ ਸਵੇਰੇ ੬ ਬਜੇ ਤਕ ਕਰਫੀਊ ਲਾਇਆ ਜਾਂਦਾ ਹੈ।

ਇਕ ਮੁਸਲਿਮ ਹਜੂਮ ਨੇ ਸ਼ਾਹਾਲਮੀ ਦਰਵਾਜ਼ੇ ਦੇ ਅੰਦਰ ਵੜਕੇ ਇਕ ਹਿੰਦੂ ਦੀ ਦੁਕਾਨ ਨੂੰ ਅੱਗ ਲਾਈ। ਹਿੰਦੂਆਂ ਨੇ ਡਟਕੇ ਮੁਕਾਬਲਾ ਕੀਤਾ, ਬਲਵਾਈਆਂ ਨੂੰ ਮਾਰ ਕੇ ਨਠਾ ਦਿਤਾ। ਪਰ ਪੁਲੀਸ ਨੇ

ਕੋਠਿਆਂ ਤੇ ਖਲੋਤਿਆਂ ਹਿੰਦੂਆਂ ਨੂੰ ਗੋਲੀਆਂ ਮਾਰੀਆਂ ਜੋ ਬਚਾਉ ਲਈ ਹਮਲਾਵਰਾਂ ਦਾ ਟਾਕਰਾ ਕਰ ਰਹੇ ਸਨ। ਇਸ ਦੌਰਾਨ ਵਿਚ ਪਿਪਲ ਵੇਹੜਾ, ਮਹਲਾ ਵਾਣ ਵੱਟਾਂ, ਮਹਲਾ ਸਰੀਣ ਆਦਿਕ ਵਿਚ ਮੁਸਲਮਾਨਾਂ ਨੇ ਹਮਲੇ ਕੀਤੇ ਤੇ ਅਗਾਂ ਲਾਈਆਂ। ਅਗੋਂ ਕਈਆਂ ਨੇ ਸਖਤ ਮੁਕਾਬਲਾ ਕੀਤਾ। ਉਥੇ ਪੁਲੀਸ ਨੇ ਗੋਲੀ ਚਲਾਈ, ਜਿਸ ਨਾਲ ੬ ਹਿੰਦੂ ਤੇ ੧੦ ਹਮਲਾਵਰ ਮਾਰੇ ਗਏ। ਮਿ: ਚੀਮਾ ਮਜਿਸਟ੍ਰੇਟ ਨੇ ਉਲਟਾ ਹਿੰਦੂਆਂ ਨੂੰ ਗ੍ਰਿਫਤਾਰ ਕੀਤਾ। ਉਨ੍ਹਾਂ ਨੂੰ ਜੇਹਲ ਵਿਚ ਬੜੇ ਤਸੀਹੇ ਦਿਤੇ ਗਏ। ਜਸਟਿਸ ਤੇਜਾ ਸਿੰਘ ਨੇ ਇਨ੍ਹਾਂ ਨੂੰ ਅਪੀਲ ਵਿਚ ਰਿਹਾਂ ਕਰ ਦਿਤਾ।

ਮਹਲਾ ਸਰੀਣ ਚੋਂ ਕਈ ਔਰਤਾਂ ਨੂੰ ਇਸ ਜੁਰਮ ਵਿਚ ਗ੍ਰਿਫਤਾਰ ਕੀਤਾ ਗਿਆ ਕਿ ਉਹਨਾਂ ਨੇ ਹਮਲਾਆਵਰਾਂ ਦਾ ਮੁਕਾਬਲਾ ਕਿਉਂ ਕੀਤਾ।

**ਰਸੂਲਪੁਰਾ ਤੇ ਸਿੰਘ ਪੁਰਾ**- ੧੯ ਮਈ ਨੂੰ ਸਿਖ ਨੈਸ਼ਨਲ ਕਾਲਜ ਦੇ ਪਾਸ ਸਿੰਘਾਂ ਤੇ ਮੁਸਲਮਾਨਾਂ ਦੀ ਟੱਕਰ ਹੋਈ, ਜਿਸ ਵਿਚ ਸਿਖਾਂ ਨੇ ਹਮਲਾਵਰਾਂ ਨੂੰ ਮਾਰਕੇ ਨਠਾ ਦਿਤਾ। ਸਿਖ ਨੈਸ਼ਨਲ ਕਾਲਜ ਦੇ ਵਿਦਿਆਰਥੀਆਂ ਨੇ ਬੜੀ ਦਲੇਰੀ ਨਾਲ ਖਤਰੇ ਦਾ ਮੁਕਾਬਲਾ ਕੀਤਾ। ਪੁਲੀਸ ਨੇ ਕਾਲਜ ਤੇ ਛਾਪਾ ਮਾਰਕੇ ਸ: ਗਰਦੀਪ ਸਿੰਘ ਤੇ ਕਈ ਵਿਦਆਰਥੀਆਂ ਨੂੰ ਗ੍ਰਿਫਤਾਰ ਕੀਤਾ। ਇਕ ਮੁਸਲਮਾਨ ਦੇ ਕਤਲ ਦੀ ਆੜ ਵਿਚ ਸ. ਨਰਿੰਜਨ ਸਿੰਘ ਪ੍ਰਿੰਸੀਪਲ ਤੇ ਕਈ ਸਿਖ ਲੀਡਰਾਂ ਨੂੰ ਫਸਾਉਣ ਦਾ ਜਤਨ ਕੀਤਾ। ਪਰ ਗ੍ਰਿਫਤਾਰ ਹੋਏ ਨੌਜਵਾਨਾਂ ਪਰ ਬੜੀ ਸਖਤੀ ਕਰਨ ਦੇ ਬਾਵਜੂਦ ਪੁਲੀਸ ਨੂੰ ਕੋਈ ਸਫਲਤਾ ਨਾ ਹੋਈ। ਸਿਖ ਨੈਸ਼ਨਲ ਕਾਲਜ ਦੇ ਪ੍ਰੋਫੈਸਰ ਰਾਜਿੰਦਰ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ। ਰਿਹਾਈ ਦੇ ਬਾਹਦ ਪੁਲੀਸ ਦੀ ਮੌਜੂਦਗੀ ਵਿਚ ਕੁਝ ਹਮਲਾਵਰਾਂ ਨੇ ਉਸ ਨੂੰ ਕਤਲ ਕਰ ਦਿਤਾ।

ਰਸੂਲ ਪੁਰੇ ਤੇ ੨੦ ਮਈ ਨੂੰ ਬਾਗਬਾਨ ਪੁਰੇ ਵਿਚ ਝਪਟਾਂ

ਹੋਈਆਂ। ਉਥੇ ਪੁਲੀਸ ਦੀਆਂ ਗੋਲੀਆਂ ਨਾਲ ਦੋ ਆਦਮੀ ਮਾਰੇ ਗਏ। ਬਹੁਤ ਸਾਰੇ ਹਿੰਦੂ-ਸਿਖ ਬਾਗਬਾਨ ਪੁਰਾ ਛਡ ਕੇ ਆ ਗਏ। ਮੁਸਲਮਾਨਾਂ ਨੇ ਕਈ ਖਾਲੀ ਮਕਾਨਾਂ ਨੂੰ ਭਸਮ ਕਰ ਦਿਤਾ।

## ਰਾਜਗੜ੍ਹ ਤੇ ਹਮਲਾ

ਕੁਝ ਨੌਜਵਾਨਾਂ ਨੇ ਬਾਗਬਾਨ ਪੁਰੇ ਦੀ ਤਬਾਹੀ ਤੋਂ ਖਿਝਕੇ ਰਾਤ ਦੇ ਸਮੇਂ ਮੁਸਲਮਾਨਾਂ ਦੀ ਆਬਾਦੀ ਰਾਜਗੜ੍ਹ ਤੇ ਹਮਲਾ ਕਰ ਦਿਤਾ। ਕੁਝ ਬੰਬ ਵੀ ਸੁਟੇ ਤੇ ਗੋਲੀਆਂ ਵੀ ਚਲਾਈਆਂ। ਇਥੇ ੩੨ ਮੁਸਲਮਾਨ ਮਾਰੇ ਗਏ। ੨੦ ਕੁ ਜ਼ਖਮੀ ਹੋਏ। ਰਾਜਗੜ੍ਹ ਕੇਸ ਵਿਚ ਰਿਆਸਤ ਫਰੀਦਕੋਟ ਦੇ ਇਕ ਦੋ ਅਫਸਰਾਂ ਤੇ ਕੁਝ ਸਿਪਾਹੀਆਂ ਨੂੰ ਗ੍ਰਿਫਤਾਰ ਕੀਤਾ ਗਿਆ। ਜਿਹਨਾਂ ਨੂੰ ਪਿਛੋਂ ਹਾਈ ਕੋਰਟ ਨੇ ਰਿਹਾ ਕਰ ਦਿਤਾ।

ਰਾਜ ਗੜ੍ਹ ਦੇ ਹਮਲੇ ਤੋਂ ਡਰਕੇ ਕਈ ਆਬਾਦੀਆਂ ਵਿਚੋਂ ਮੁਸਲਮਾਨ ਵੀ ਨਠਣੇ ਸ਼ੁਰੂ ਹੋ ਗਏ। ੩ ਜੂਨ ਨੂੰ ਮਾਊਂਟ ਬੇਟਨ ਨੇ ਪਲੈਨ ਦਿਤਾ।

ਜੂਨ ਦੇ ਮਹੀਨੇ ਵਿਚ ਅੰਮ੍ਰਿਤਸਰ ਤੋਂ ਕੁਝ ਗੁੰਡੇ ਲਾਹੌਰ ਗਏ। ਉਹਨਾਂ ਨੇ ਜਾਕੇ ਮੁਸਲਮਾਨਾਂ ਨੂੰ ਕਿਹਾ—"ਚੂੜੀਆਂ ਪਹਿਨਕੇ ਘਰਾਂ ਵਿਚ ਬਹਿ ਜਾਉ। ਤੁਹਾਥੋਂ ਕੁਝ ਨਹੀਂ ਬਣਿਆ।" ਇਸ ਪਰ ਫਸਾਦਾਂ ਦੀ ਅੱਗ ਫੇਰ ਭੜਕ ਉਠੀ। ਮੋਚੀ ਦਰਵਾਜ਼ਾ, ਦਿਲੀ ਦਰਵਾਜ਼ਾ ਤੇ ਮਸਤੀ ਦਰਵਾਜ਼ੇ ਵਿਚ ਹਿੰਦੂਆਂ ਸਿਖਾਂ ਦੇ ਘਰਾਂ ਨੂੰ ਭਸਮ ਕੀਤਾ ਗਿਆ। ੨੪੦ ਆਦਮੀ ਮਾਰੇ ਜਾ ਚੁਕੇ ਸਨ ਤੇ ੫੦੦ ਜ਼ਖਮੀ ਹੋਏ ਸਨ। ੧੩ ਜੂਨ ਨੂੰ ਸ਼ਹਿਰ ਦੇ ਕਈ ਹਿਸਿਆਂ ਵਿਚ ਅਗਾਂ ਲਗੀਆਂ। ਸਬਜ਼ੀ ਮੰਡੀ ਵਿਚ ਇਕ ਸਿਖ ਨੇ ਬੰਬ ਸੁਟਿਆ ਜਿਸ ਨਾਲ ੭ ਮੁਸਲਮਾਨ ਮਾਰੇ ਗਏ। ਕਸਾਈਆਂ ਨੇ ਛੁਰਿਆਂ ਨਾਲ ਸਤ ਅਠ ਹਿੰਦੂ ਸਿਖ ਮਾਰ ਸੁਟੇ। ਕਈ ਆਬਾਦੀਆਂ ਵਿਚ ੬੦ ਘੰਟੇ ਦਾ ਕਰਫੀਊ ਲਾਇਆ ਗਿਆ। ੧੩ ਜੂਨ ਨੂੰ ਬਾਗਬਾਨਪੁਰੇ ਤੇ ਦੋ ਲਖ ਜੁਰਮਾਨਾ ਕੀਤਾ ਗਿਆ।

ਹਿੰਦੂ ਸਿਖ ਲੀਡਰਾਂ ਨੇ ਲਾਹੌਰ ਵਿਚ ਮਾਰਸ਼ਲ ਲਾਅ ਲਾਣ ਦੀ ਮੰਗ ਕੀਤੀ ਪਰ ਉਹ ਨਾਂਹ ਮੰਨੀ ਗਈ।

## ਨਵਾਬ ਮਮਦੋਟ ਦਾ ਪ੍ਰਣ

ਲੀਗੀ ਲੀਡਰ ਇਕ ਪਾਸੇ ਤਬਾਹੀ ਕਰਾ ਰਹੇ ਸਨ, ਦੂਸਰੇ ਪਾਸੇ ਅਮਨ ਦੀਆਂ ਅਪੀਲਾਂ ਕਰਦੇ ਸਨ। ੨੧ ਜੂਨ ਨੂੰ ਨਵਾਬ ਮਮਦੋਟ ਨੇ ਟਾਊਨ ਹਾਲ ਲਾਹੌਰ ਦੇ ਇਕ ਜਲਸੇ ਵਿਚ ਕਿਹਾ- "ਮੈਂ ਮੁਸਲਮਾਨਾਂ ਵਲੋਂ ਹਿੰਦੂ ਸਿਖ ਭਰਾਵਾਂ ਨਾਲ ਪ੍ਰਣ ਕਰਦਾ ਹਾਂ ਅਤੇ ਉਹਨਾਂ ਨੂੰ ਭਰੋਸਾ ਦੁਆਉਂਦਾ ਹਾਂ ਕਿ ਉਹਨਾਂ ਨਾਲ ਨਿਆਂ ਤੇ ਖੁਲ ਦਿਲੀ ਦਾ ਵਰਤਾਉ ਕੀਤਾ ਜਾਵੇਗਾ। ਉਹਨਾਂ ਦੀ ਜਾਨ ਮਾਲ ਦੀ ਰਾਖੀ ਕੀਤੀ ਜਾਵੇਗੀ"। ਪਰ ਵਰਤੋਂ ਇਸਦੇ ਉਲਟ ਕੀਤੀ ਜਾ ਰਹੀ ਸੀ।

## ਸ਼ਹਾਲਮੀ ਦੀ ਤਬਾਹੀ

੨੧ ਜੂਨ ਨੂੰ ਨਵਾਬ ਮਮਦੋਟ ਨੇ ਪ੍ਰਣ ਲਿਆ। ਦੂਸਰੇ ਦਿਨ ਹਿੰਦੂਆਂ ਦੇ ਗੜ੍ਹ ਸ਼ਹਾਲਮੀ ਦਰਵਾਜ਼ੇ ਦੀ ਤਬਾਹੀ ਕਰਾਈ ਗਈ। ਮਿ: ਚੀਮਾ ਮਜਿਸਟਰੇਟ ਇਸ ਇਲਾਕੇ ਦੀ ਬਰਬਾਦੀ ਕਰਾਉਣਾ ਚਾਹੁੰਦਾ ਸੀ। ਚੁਨਾਂਚਿ ੨੨ ਜੂਨ ਐਤਵਾਰ ਦੀ ਰਾਤ ਨੂੰ ਚੀਮੇ ਨੇ ਸ਼ਹਾਲਮੀ ਦਰਵਾਜ਼ੇ ਦੇ ਦੋਹੀਂ ਪਾਸੀਂ ਪੁਲੀਸ ਖੜੀ ਕਰ ਦਿਤੀ। ਕਰਫ਼ਿਊ ਲਗਾ ਹੋਇਆ ਸੀ। ਉਸ ਵਕਤ ਪੁਲੀਸ ਤੇ ਬਲਵਾਈਆਂ ਨੇ ਮਿਲਕੇ ਸ਼ਹਾਲਮੀ ਦਰਵਾਜ਼ੇ ਦੇ ਅੰਦਰ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ੨ ਵਜੇ ਰਾਤ ਦੇ ਅੱਗ ਲਾਈ ਗਈ। ਉਸ ਵਕਤ ਹਿੰਦੂ ਆਪਣੇ ਘਰਾਂ ਵਿਚ ਸਨ। ਬਾਹਰ ਹਮਲਾਵਰ ਅੱਗਾਂ ਲਾ ਰਹੇ ਸਨ। ਜੇ ਹਿੰਦੂ ਅਗ ਬੁਝਾਉਣ ਜਾਂ ਬਾਹਰ ਨਿਕਲਕੇ ਹਮਲਾਵਰਾਂ ਦਾ ਟਾਕਰਾ ਕਰਨ ਦਾ ਜਤਨ ਕਰਦੇ ਸਨ ਤਾਂ ਪੁਲੀਸ ਗੋਲੀਆਂ ਮਾਰਦੀ ਸੀ। ਸ਼ਹਾਲਮੀ ਦੀ ਅੱਗ ਦੋ ਵਜੇ ਰਾਤ ਤੋਂ ਲੈ ਕੇ ਦੂਸਰੇ ਦਿਨ ਬਾਰਾਂ ਵਜੇ ਦੁਪਹਿਰ ਤਕ ਲਗੀ ਰਹੀ। ਪਰ ਕਿਸੇ ਨਹੀਂ

ਬੁਝਾਈ। ਫਾਇਰ ਬ੍ਰੀਗੇਡ ਮੌਕੇ ਤੇ ਨਹੀਂ ਪੁਜ ਸਕਿਆ। ਅੱਗ ਨਾਲ ੧੦੦ ਹਿੰਦੂਆਂ ਦੇ ਮਕਾਨ ਤੇ ਦੁਕਾਨਾਂ ਸੜ ਗਈਆਂ। ਕਰੋੜਾਂ ਰੁਪਿਆਂ ਦਾ ਨੁਕਸਾਨ ਹੋਇਆ। ਇਹ ਤਬਾਹੀ ਮਿ: ਚੀਮੇ ਨੇ ਕੋਲ ਖਲੋ ਕੇ ਕਰਾਈ। ੨੩ ਜੂਨ ਨੂੰ ਲੋਕਾਂ ਨੇ ਗਵਰਨਰ ਤੇ ਵਡੇ ਅਫਸਰਾਂ ਤਕ ਕੂਕ ਪੁਕਾਰ ਕੀਤੀ ਪਰ ਕੌਣ ਸੁਣਦਾ ਸੀ।

੨੩ ਜੂਨ ਤੋਂ ੨੫ ਜੂਨ ਤਕ ਲਾਹੌਰ ਵਿਚ ੬੯ ਅੱਗਾਂ ਲਗੀਆਂ। ਜਿਹਨਾਂ ਨਾਲ ਬਹੁਤ ਨੁਕਸਾਨ ਹੋਇਆ। ਪੁਲੀਸ ਨੇ ਦੋਸ਼ੀਆਂ ਨੂੰ ਪਕੜਨ ਦੀ ਥਾਂ ਸ਼ਹਾਲਮੀ ਦੇ ੧੫੦ ਹਿੰਦੂਆਂ ਨੂੰ ਗ੍ਰਿਫਤਾਰ ਕਰ ਲਿਆ। ਸ਼ਹਾਲਮੀ ਦੀ ਤਬਾਹੀ ਦੇ ਬਾਹਦ ਹਿੰਦੂਆਂ ਸਿਖਾਂ ਨੂੰ ਨਿਸਚਾ ਹੋ ਗਿਆ ਕਿ ਲਾਹੌਰ ਵਿਚ ਉਹਨਾਂ ਦਾ ਵਸਣਾ ਅਸੰਭਵ ਹੋ ਗਿਆ ਹੈ। ਇਸ ਲਈ ਕਈ ਆਦਮੀ ਨਿਕਲ ਤੁਰੇ।

## ਸ਼ੌਕਤ ਦੀ ਤਕਰੀਰ

੨੯ ਜੂਨ ਨੂੰ ਲਾਹੌਰ ਰੇਡੀਉ ਤੋਂ ਸਰਦਾਰ ਸ਼ੌਕਤ ਹਯਾਤ ਨੇ ਇਕ ਤਕਰੀਰ ਬਰਾਡਕਾਸਟ ਕੀਤੀ। ਜਿਸ ਵਿਚ ਕਿਹਾ-"ਹਰੇਕ ਮੁਸਲਮਾਨ ਦਾ ਇਹ ਫਰਜ਼ ਹੈ ਕਿ 'ਪਾਕਿਸਤਾਨ ਵਿਚ ਘਟ ਗਿਣਤੀਆਂ ਦੇ ਭਰਾਵਾਂ ਦੇ ਭਰੋਸੇ ਨੂੰ ਪ੍ਰਾਪਤ ਕਰੇ। ਸਾਨੂੰ ਉਹਨਾਂ ਦੇ ਦਿਲਾਂ ਵਿਚੋਂ ਸ਼ੱਕ ਤੇ ਡਰ ਕਢ ਦੇਣਾ ਚਾਹੀਦਾ ਹੈ ਕਿ ਪਾਕਿਸਤਾਨ ਦੇ ਮੁਸਲਮਾਨ ਉਹਨਾਂ ਦੇ ਦੁਸ਼ਮਣ ਹਨ। ਇਹ ਤਦ ਹੀ ਸੰਭਵ ਹੋ ਸਕਦਾ ਹੈ ਜਦ ਅਮਨ ਕਾਇਮ ਹੋ ਜਾਵੇ। ਇਸ ਲਈ ਮੁਸਲਮਾਨਾਂ ਨੂੰ ਹਰ ਪ੍ਰਕਾਰ ਦਾ ਅਮਨ ਕਾਇਮ ਕਰਨਾ ਚਾਹੀਦਾ ਹੈ। ਹਿੰਦੂਆਂ ਸਿਖਾਂ ਨੂੰ ਅਪਣਾ ਭਰਾ ਸਮਝਕੇ ਉਹਨਾਂ ਦੇ ਜਾਨ ਮਾਲ ਦੀ ਰਾਖੀ ਕਰਕੇ ਸਾਬਤ ਕਰਨਾ ਚਾਹੀਦਾ ਹੈ ਕਿ ਪਾਕਿਸਤਾਨ ਵਿਚ ਸਭ ਲਈ ਸਮਾਨਤਾ ਤੇ ਖੁਸ਼ਹਾਲੀ ਹੈ।"

ਤਕਰੀਰਾਂ ਅਮਨ ਦੀਆਂ ਸਨ। ਇਰਾਦਾ ਅਮਲ ਤੇ ਪਰੋਗਰਾਮ ਘਟ ਗਿਣਤੀਆਂ ਦਾ ਫਸਤਾ ਵਢਣ ਦਾ ਸੀ।

## ਰਾਜਸੀ ਤਬਦੀਲੀਆਂ

੭ ਜੁਲਾਈ ੧੯੪੭ ਨੂੰ ਇੰਟੈਰਮ ਗੌਰਮਿੰਟ ਦੇ ਮੈਂਬਰਾਂ ਨੇ ਅਸਤੀਫ਼ੇ ਦਿਤੇ। ੧੦ ਜੁਲਾਈ ਨੂੰ ਮਿ: ਐਟਲੇ ਨੇ ਪਾਰਲੀਮਿੰਟ ਵਿਚ ਐਲਾਨ ਕੀਤਾ ਕਿ ਹਿੰਦੁਸਤਾਨ ਦਾ ਗਵਰਨਰ ਜਨਰਲ ਲਾਰਡ ਮਾਊਂਟ ਬੇਟਨ ਤੇ ਪਾਕਿਸਤਾਨ ਦਾ ਮਿ: ਜਿਨਾਹ ਨੂੰ ਨੀਯਤ ਕੀਤਾ ਗਿਆ ਹੈ।

## ਜਿਨਾਹ ਦਾ ਬਿਆਨ

੧੩ ਜੁਲਾਈ ਨੂੰ ਮਿ: ਜਿਨਾਹ ਨੇ ਪਾਕਿਸਤਾਨ ਦੀ ਘਟ ਗਿਣਤੀਆਂ ਬਾਰੇ ਇਹ ਬਿਆਨ ਦਿਤਾ–"ਪਾਕਿਸਤਾਨ ਵਿਚ ਘਟ ਗਿਣਤੀਆਂ ਦੀ ਹਰ ਤਰਾਂ ਰਖਿਆ ਕੀਤੀ ਜਾਵੇਗੀ। ਉਹਨਾਂ ਦੇ ਮਜ਼ਹਬ ਨਿਸਚੇ ਤੇ ਮਨੌਤਾਂ ਨੂੰ ਹਰ ਤਰਾਂ ਬਚਾਇਆ ਜਾਵੇਗਾ। ਉਹਨਾਂ ਦੇ ਜਾਨ ਮਾਲ ਦੀ ਰਾਖੀ ਕੀਤੀ ਜਾਵੇਗੀ। ਪੂਜਾ ਪਾਠ ਦੀ ਆਜ਼ਾਦੀ ਵਿਚ ਕਿਸੇ ਤਰਾਂ ਦਖਲ ਨਹੀਂ ਦਿਤਾ ਜਾਵੇਗਾ। ਧਰਮ ਨਿਸਚੇ, ਜਾਨ ਮਾਲ ਤੇ ਸਭਯਤਾ ਦੀ ਰਾਖੀ ਕੀਤੀ ਜਾਵੇਗੀ। ਜ਼ਾਤ ਪਾਤ ਜਾਂ ਮਜ਼ਹਬੀ ਵਿਤਕਰਾ ਕੋਈ ਨਹੀਂ ਹੋਵੇਗਾ। ਸਭ ਲੋਕ ਪਾਕਿਸਤਾਨ ਦੇ ਸਤਿਕਾਰ ਯੋਗ ਸ਼ਹਿਰੀ ਹੋਣਗੇ। ਉਹਨਾਂ ਨੂੰ ਸਾਰੇ ਸ਼ਹਿਰੀ ਹੱਕ ਪ੍ਰਾਪਤ ਹੋਣਗੇ। ਘਟ ਗਿਣਤੀਆਂ ਨੂੰ ਸਟੇਟ ਦੇ ਸਾਰੇ ਮਾਮਲਿਆਂ ਵਿਚ ਕੰਮ ਕਰਨ ਦੀ ਪੂਰੀ ਖੁਲ੍ਹ ਹੋਵੇਗੀ। ਉਹਨਾਂ ਨੂੰ ਸਟੇਟ ਦਾ ਵਫ਼ਾਦਾਰ ਰਹਿਣਾ ਪਵੇਗਾ।

'ਡਾਨ' ਨੇ 'ਤਸ਼ੱਦਦ ਬੰਦ ਕਰੋ' ਦੇ ਸਿਰ ਲੇਖ ਹੇਠਾਂ ਇਕ ਲੇਖ ਵਿਚ ਲਿਖਿਆ–'ਹੁਣ ਵੀ ਜੇਕਰ ਕੋਈ ਮੁਸਲਮਾਨ ਆਪਣਾ ਚਾਕੂ ਕਿਸੇ ਹਿੰਦੂ ਸਿਖ ਨੂੰ ਮਾਰਨ ਦਾ ਜਤਨ ਕਰਦਾ ਹੈ, ਉਹ ਪਾਕਿਸਤਾਨ ਨੂੰ ਛੁਰੀ ਮਾਰਦਾ ਹੈ।"

## ਸਤਲੁਜ ਤਕ ਮੰਗ

ਸਰ ਫ਼ੀਰੋਜ਼ ਖ਼ਾਂ ਨੂਨ ਨੇ ਇਕ ਬਿਆਨ ਵਿਚ ਹਦਬੰਦੀ ਕਮਿ-

ਸ਼ਨ ਨੂੰ ਕਿਹਾ-'ਪੰਜਾਬ ਦੇ ਮੁਸਲਮਾਨ ਦਰਿਆ ਸਤਲੁਜ ਤਕ ਦੇ ਇਲਾਕੇ ਦੇ ਨਾਲ ਉਸ ਦੇ ਘਰ ਦੋਹਾਂ ਪਾਸਿਆਂ ਦੇ ਇਲਾਕਿਆਂ ਦੇ ਹਕਦਾਰ ਹਨ। ਜੇ ਸਤਲੁਜ ਨੂੰ ਪੂਰਬੀ ਤੇ ਪਛਮੀ ਪੰਜਾਬ ਦੀ ਸਰਹੱਦ ਨਾਂਹ ਬਣਾਇਆ ਗਿਆ ਤਾਂ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਵਿਚਕਾਰ ਅਮਨ ਕਾਇਮ ਨਹੀਂ ਰਹਿ ਸਕੇਗਾ।

(ਨਵਾਏ ਵਕਤ ੧੨-੭-੪੭)

## ਸਿਖ ਮੈਮੋਰੰਡਮ

੧੮ ਜੁਲਾਈ ੧੯੪੭ ਨੂੰ ਪੰਜਾਬ ਅਸੈਂਬਲੀ ਦੇ ੩੨ ਸਿਖ ਮੈਂਬਰਾਂ ਤੇ ਸ: ਹਰਨਾਮ ਸਿੰਘ ਐਡਵੋਕੇਟ ਨੇ ਪੰਜਾਬ ਦੇ ਹੱਦਬੰਦੀ ਕਮਿਸ਼ਨ ਦੇ ਸਾਹਮਣੇ ਇਕ ਮੈਮੋਰੰਡਮ ਪੇਸ਼ ਕੀਤਾ। ਜਿਸ ਵਿਚ ਸਿਖਾਂ ਦੀ ਪੋਜ਼ੀਸ਼ਨ ਨੂੰ ਬਿਆਨ ਕੀਤਾ ਗਿਆ ਜਿਸ ਵਿਚ ਪੰਜਾਬ ਵੰਡਣ ਦੀ ਮੰਗ ਕੀਤੀ ਗਈ।

## ਅੰਗਰੇਜ਼ ਤੇ ਲੀਗ ਦੀ ਸਾਜ਼ਸ

ਲੀਗੀ ਲੀਡਰ ਇਕ ਪਾਸੇ ਬਦ ਅਮਨੀ ਕਰਾ ਰਹੇ ਸਨ। ਦੂਸਰੇ ਪਾਸੇ ਅਮਨ ਦੀਆਂ ਅਪੀਲਾਂ ਕਰਦੇ ਸਨ। ਨੂੰਨ ਹੁਰੀ ਸਤਲੁਜ ਤਕ ਪੰਜਾਬ ਦੀ ਹੱਦ ਮੰਗਦੇ ਸਨ। ਸਰਕਾਰੀ ਅਫਸਰ ਅਮਨ ਕਮੇਟੀਆਂ ਬਣਾਕੇ ਹਿੰਦੂ ਸਿਖਾਂ ਨੂੰ ਧੋਖਾ ਦੇ ਰਹੇ ਸਨ। ਕਈ ਅੰਗਰੇਜ਼ ਛਲ ਭਰਿਆ ਪ੍ਰਾਪੇਗੰਡਾ ਕਰ ਰਹੇ ਸਨ। ਉਹ ਕਹਿੰਦੇ ਸਨ-"ਪੰਜਾਬ ਦੀ ਵੰਡ ਜ਼ਮੀਨ, ਜਾਇਦਾਦ ਇਤਿਹਾਸਕ ਅਸਥਾਨਾਂ ਅਤੇ ਕੁਦਰਤੀ ਹੱਦਾਂ ਨੂੰ ਮੁਖ ਰਖਕੇ ਕੀਤੀ ਜਾਵੇਗੀ। ਇਸ ਲਈ ਕਈ ਲੋਕਾਂ ਨੂੰ ਖਿਆਲ ਸੀ ਕਿ ਪੰਜਾਬ ਦੀ ਹੱਦ ਰਾਵੀ ਬਣੇਗੀ। ਲਾਹੌਰ ਜ਼ਰੂਰ ਹਿੰਦੁਸਤਾਨ ਵਿਚ ਆਵੇਗਾ। ਕਈ ਲੀਡਰ ਤੇ ਅਖਬਾਰ ਵੀ ਦੁਬਿਤੇ ਸਨ। ਉਹ ਪਛਮੀ ਪੰਜਾਬ ਦੇ ਲੋਕਾਂ ਨੂੰ ਕਹਿੰਦੇ ਸਨ-ਉਠਿਓ ਨਾਂਹ ਅਨਾਜ ਸੰਭਾਲ ਕੇ ਰਖੋ"। ਸਾਧਾਰਨ ਲੋਕਾਂ ਨੂੰ ਇਹ ਭੁਲੇਖਾ ਸੀ ਕਿ ਪਾਕਿਸਤਾਨ ਬਣਨ ਨਾਲ ਸਾਡੇ ਪਾਸੋਂ ਕਿਸੇ ਜ਼ਮੀਨਾਂ

ਮਕਾਨ ਤੇ ਮੁਰੱਬੇ ਨਹੀਂ ਖੋਹ ਲੈਣੇ। ਰਾਜ ਦੀ ਤਬਦੀਲੀ ਹੋਣੀ ਹੈ, ਅਸੀਂ ਮਾਮਲਾ ਜ਼ਮੀਨ ਜਾਂ ਟੈਕਸ ਪਾਕਿਸਤਾਨ ਨੂੰ ਦੇ ਦੇਵਾਂਗੇ।"

ਲੋਕੀ ਅੰਗਰੇਜ਼ ਤੇ ਲੀਗ ਦੀ ਚਾਲ ਨੂੰ ਸਮਝਦੇ ਨਹੀਂ ਸਨ। ਅੰਗਰੇਜ਼ ਦਰਾ ਖੈਬਰ ਤੋਂ ਲੈਕੇ ਰਾਵੀ ਤਕ ਹਿੰਦੂਆਂ ਸਿਖਾਂ ਨੂੰ ਕਢਕੇ ਰੂਸ ਤੇ ਹਿੰਦੁਸਤਾਨ ਵਿਚਕਾਰ ਨਿਰੋਲ ਮੁਸਲਮਾਨੀ ਇਲਾਕਾ ਅਰਥਾਤ 'ਬਫ਼ਰ ਸਟੇਟ' [ਮਾਝਾ] ਬਨਾਉਣਾ ਚਾਹੁੰਦਾ ਸੀ। ਉਹ ਇਸ ਲਈ ਕਿ ਤੀਸਰੀ ਜੰਗ ਵਿਚ ਪਾਕਿਸਤਾਨ ਨੂੰ ਵਰਤਿਆ ਜਾਵੇ ਅਤੇ ਸਾਂਝੀਵਾਲਤਾ ਦੀ ਲਹਿਰ ਨੂੰ ਰੋਕਿਆ ਜਾਵੇ। ਅੰਗਰੇਜ਼ ਹਿੰਦੂਆਂ ਤੋਂ ਇਸ ਲਈ ਬੇਜ਼ਾਰ ਸੀ ਕਿ ਉਹ ਹਿੰਦੁਸਤਾਨ ਦੇ ਦਾਹਵੇਦਾਰ ਅਤੇ ਕਾਂਗਰਸੀ ਸਨ। ਹਿੰਦੂ ਉਸਨੂੰ ਕਢਣ ਲਈ ਦ੍ਰਿੜ ਸਨ। ਸਿਖਾਂ ਪਰ ਇਸ ਲਈ ਔਖਾ ਸੀ ਕਿ ੧੯੨੦ ਤੋਂ ਲੈਕੇ ਸਿਖ ਕਾਂਗਰਸ ਦੇ ਨਾਲ ਤੇ ਅੰਗਰੇਜ਼ ਦੇ ਸਖ਼ਤ ਵਿਰੋਧੀ ਸਨ। ੧੯੪੨ ਵਿਚ ਜਨਰਲ ਡਾਇਰ ਨੂੰ ਇਕ ਸਿੱਖ ਸ: ਊਧਮ ਸਿੰਘ ਨੇ ਮਾਰਿਆ। ੧੯੪੩ ਵਿਚ ਜਨਰਲ ਮੋਹਣ ਸਿੰਘ ਨੇ ਆਜ਼ਾਦ ਹਿੰਦ ਫੌਜ ਖੜੀ ਕੀਤੀ, ਉਸ ਵਿਚ ਵੀ ਬਹੁਤੇ ਸਿਖ ਸਨ। ਇਸ ਤੋਂ ਰਿਨਾਂ ਸਿਖ ਧਰਮ ਦੇ ਅਸੂਲ ਨਾਮ ਜਪਣਾ, ਵੰਡ ਕੇ ਛਕਣਾਂ, ਤੇ ਕਿਰਤ ਕਰਨੀ, ਸੰਗਤ, ਪੰਗਤ, ਲੰਗਰ, ਅੰਮ੍ਰਿਤ ਆਦਿਕ ਸਾਂਝੀਵਾਲਤਾ ਪ੍ਰਚਾਰ ਦੇ ਹਨ। ਬਾਬਾ ਬੰਦਾ ਬਾਰਾਂ ਮਿਸਲਾਂ ਤੇ ਮਾ: ਰੰਜੀਤ ਸਿੰਘ ਨੇ ਪੰਜਾਬ ਵਿਚੋਂ ਵੱਡੀ ਜ਼ਿਮੀਂਦਾਰੀ ਖਾਤਮਾ ਕਰ ਕੇ ਆਮ ਲੋਕਾਂ ਵਿਚ ਜ਼ਮੀਨ ਵੰਡੀ। ਇਹਨਾਂ ਗਲਾਂ ਕਰਕੇ ਅੰਗਰੇਜ਼ ਸਿਖਾਂ ਨੂੰ ਸਾਂਝੀਵਾਲ, ਤੇ ਆਪਣਾ ਵਿਰੋਧੀ ਸਮਝਦਾ ਸੀ।

ਮੁਸਲਿਮ ਲੀਗ ਨੂੰ ਆਪਣੀ ਪੈਦਾਵਾਰ ਤੇ ਹਮਾਇਤੀ ਸਮਝਦਾ ਸੀ। ਲੀਗ ਉਤੇ ਵਡੇ ਵਡੇ ਜ਼ਿਮੀਂਦਾਰਾਂ ਤੇ ਸਰਮਾਏਦਾਰਾਂ ਤੇ ਨਵਾਬਾਂ ਦਾ ਕਬਜ਼ਾ ਸੀ। ਇਸ ਲਈ ਲੀਗ ਨੂੰ ਆਪਣਾ ਪੱਖੀ ਸਮਝਦਾ ਸੀ।

ਮੁਸਲਿਮ ਲੀਗ ਪਾਕਿਸਤਾਨ ਨੂੰ ਨਿਰੋਲ ਇਸਲਾਮੀ ਸਟੇਟ ਬਨਾਉਣਾ ਚਹੁੰਦੀ ਸੀ। ਉਸਨੂੰ ਯੂਨਾਨ, ਤੁਰਕੀ, ਰੂਮਾਨੀਆ ਆਦਿਕ ਯੂਰਪੀਨ ਦੇਸਾਂ ਤੇ ਸ਼ਾਮ ਅਤੇ ਫਲਸਤੀਨ ਆਦਿਕ ਏਸ਼ਿਆਈ ਦੇਸ਼ਾਂ ਦੀਆਂ ਘਟ ਗਿਣਤੀਆਂ ਦੇ ਝਮੇਲੇ ਦਾ ਪਤਾ ਸੀ, ਇਸ ਲਈ ਲੀਗ ਪਾਕਿਸਤਾਨ ਵਿਚੋਂ ਘਟ ਗਿਣਤੀ ਹਿੰਦੂਆਂ ਸਿਖਾਂ ਦਾ ਕੰਡਾ ਕਢਣਾ ਚਾਹੁੰਦੀ ਸੀ। ਡਿਕਟੇਟਰ ਸ਼ਿਪ ਮਜ਼ਹਬੀ ਰਾਜ ਜਾਂ ਇਕ ਪਾਰਟੀ ਦੀ ਹਕੂਮਤ ਤਾਂ ਹੀ ਚਲ ਸਕਦੀ ਸੀ। ਦੂਸਰੇ ਲੀਗ ਦੀ ਨਜ਼ਰ ਬਾਗਾਂ ਅਤੇ ਨਹਿਰੀ ਜ਼ਮੀਨਾਂ ਉਤੇ ਸੀ। ਬਹੁਤ ਸਾਰੇ ਲੋਕੀ ਇਸ ਚਾਲ ਨੂੰ ਨਹੀਂ ਸਨ ਸਮਝ ਸਕੇ।

## ਬਰਤਾਨਵੀ ਸਫ਼ਰਤਖਾਨੇ ਚੋਂ ਇਕ ਚਿੱਠੀ

ਤਰਨ ਤਾਰਨ ਦਾ ਇਕ ਗ੍ਰੈਜੂਏਟ ਅਬਦੁਲ ਹਲੀਮ ਬਰਤਾਨਵੀ ਸਫਾਰਤ ਖਾਨੇ ਕਾਬਲ ਦੇ ਇਕ ਅਫਸਰ ਕਰਨਲ ਅਬਦੁਲ ਰਹੀਮ ਆਫ ਦਾਣਾ ਢੇਰੀ ਤਸੀਲ ਸਵਾਬੀ ਜ਼ਿਲਾ ਮਰਦਾਨ ਦੇ ਲੜਕੇ ਦਾ ਟੀਊਟਰ ਹੈ। ਅਬਦੁਲ ਹਲੀਮ ਨੇ ੩ ਅਗਸਤ ੧੯੪੭ ਨੂੰ ਬਰ-ਤਾਨਵੀ ਸਫਾਰਤ ਖਾਨੇ ਵਿਚੋਂ ਇਕ ਚਿੱਠੀ ਆਪਣੇ ਮਾਂ ਪਿਉ ਦੇ ਨਾਂ ਤਰਨ ਤਾਰਨ ਲਿਖੀ। ਜਿਸ ਵਿਚ ਸਿਖਾਂ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ:—

"ਤਰਨ ਤਾਰਨ ਮੇਂ ਸਿਖੋਂ ਕੀ ਆਬਾਦੀ ਹੈ। ਵੋਹ ਜ਼ਰੂਰ ਮੁਸਲਮਾਨੋਂ ਕੋ ਤੰਗ ਕਰਤੇ ਹੂੰਗੇ। ਮਗਰ ਉਨ੍ਹੇਂ ਖੁਦਾ ਕੀ ਤਰਫ ਸੇ ਐਸੀ ਸਜ਼ਾ ਮਿਲੀ ਹੈ ਕਿ ਵੋਹ ਦਸ ਸਾਲੋਂ ਕੇ ਬਾਹਦ ਬਿਲਕੁਲ ਖਤਮ ਹੋ ਜਾਏਂਗੇ *

---

*ਇਹ ਚਿੱਠੀ ਭਾਈ ਮੋਹਣ ਸਿੰਘ ਵੈਦ ਤਰਨ ਤਾਰਨ ਦੇ ਪੁਤ੍ਰ ਸ੍ਰ: ਤ੍ਰਿਲੋਕ ਸਿੰਘ ਪਾਸ ਮੌਜੂਦ ਹੈ। ਅਸੀਂ ਆਪ ਪੜ੍ਹੀ ਹੈ। ਪ. ਕ.

ਅਬਦੁਲ ਹਲੀਮ ਕੋਈ ਔਲੀਆ ਨਹੀਂ ਸੀ, ਜਿਸ ਨੂੰ ਗੈਬ ਰਾਹੀਂ ਇਹ ਗਲ ਪਤਾ ਲਗੀ ਕਿ ਸਿਖ ਦਸ ਸਾਲ ਦੇ ਬਾਹਦ ਖਤਮ ਹੋ ਜਾਣਗੇ। ਇਹ ਚਿੱਠੀ ਲੀਗ ਦੀ ਸਾਜ਼ਸ਼ ਦੀ ਇਕ ਸੂਹ ਦਿੰਦੀ ਹੈ ਕਿ ਕਿਵੇਂ ਸਿਖਾਂ ਨੂੰ ਖਤਮ ਕਰਨ ਦੀਆਂ ਗੋਂਦਾਂ ਗੁੰਦੀਆਂ ਗਈਆਂ ਸਨ।

ਹੁਣ ਅਸੀਂ ਇਕ ਵੇਰ ਫਿਰ ਪਾਠਕਾਂ ਦਾ ਧਿਆਨ ਲਾਹੌਰ ਵਲ ਲਿਜਾਣਾ ਚਾਹੁੰਦੇ ਹਾਂ।

**ਲਾਹੌਰ ਦੇ ਗੁਰਦਵਾਰੇ**- ਮਾਰਚ ਦੀ ਗੜਬੜ ਦੇ ਕਾਰਨ ਗ: ਕਮੇਟੀ ਲਾਹੌਰ ਨੇ ਡਿਪਟੀ ਕਮਿਸ਼ਨਰ ਐਸ. ਪੀ., ਮਿਸਟਰ ਮੈਕਡਾਨਲਡ, ਸਕੱਤਰ ਪੰਜਾਬ ਗੌਰਮਿੰਟ ਤੇ ਗਵਰਨਰ ਪੰਜਾਬ ਦਾ ਧਿਆਨ ਗੁਰਦਵਾਰਿਆਂ ਦੀ ਰਾਖੀ ਲਈ ਦੁਆਇਆ। ਪਿਛੋਂ ਬਾਊਂਡਰੀ ਫੋਰਸ ਕਾਇਮ ਹੋਣ ਪਰ ਜਨਰਲ ਰੀਸ ਤੇ ਸਰਦਾਰ ਦਿਗੰਬਰ ਸਿੰਘ ਨੂੰ ਕਿਹਾ ਗਿਆ ਪਰ ਅਫਸਰਾਂ ਨੇ ਕੋਈ ਬਹੁਤੀ ਪ੍ਰਵਾਹ ਨਹੀਂ ਕੀਤੀ।

**੧. ਜਨਮ ਅਸਥਾਨ ਗੁਰੂ ਰਾਮਦਾਸ ਜੀ**- ਇਹ ਅਸਥਾਨ ਚੂਨੇ ਮੰਡੀ ਵਿਚ ਮੁਸਲਮਾਨ ਆਬਾਦੀ ਵਿਚ ਹੈ। ਇਥੇ ਕਾਫੀ ਖਤਰਾ ਮਹਿਸੂਸ ਕੀਤਾ ਜਾ ਰਿਹਾ ਸੀ। ੨੧ ਜੂਨ ਨੂੰ ਮੁਸਲਮਾਨਾਂ ਨੇ ਗੁਰਦਵਾਰੇ ਉਤੇ ਬੰਬ ਸੁਟਿਆ, ਜਿਸ ਨਾਲ ਇਕ ਸੇਵਾਦਾਰ ਭਾਈ ਸੰਤਾ ਸਿੰਘ ਜ਼ਖਮੀ ਹੋਇਆ। ਮੁਸਲਮਾਨਾਂ ਦਾ ਮਕਸਦ ਇਹ ਸੀ ਕਿ ਬੰਬ ਸਿਖਾਂ ਦੇ ਨਾਂ ਲਾ ਕੇ ਉਨ੍ਹਾਂ ਨੂੰ ਗ੍ਰਿਫਤਾਰ ਕਰਾਇਆ ਜਾਵੇ। ਇਸੇ ਤਰਾਂ ਹੀ ਹੋਇਆ। ਪੁਲੀਸ ਨੇ ਗੁਰਦੁਆਰੇ ਦੇ ਸੇਵਾਦਾਰਾਂ ਨੂੰ ਗ੍ਰਿਫਤਾਰ ਕਰ ਲਿਆ। ਪੁਲੀਸ ਨੇ ਬੰਬ ਸੁਟਣ ਵਾਲਿਆਂ ਵਿਰੁਧ ਕੋਈ ਕਾਰਵਾਈ ਨਾ ਕੀਤੀ। ਮੁਸਲਮਾਨ ਸਿਪਾਹੀਆਂ ਦੀ ਇਕ ਪਿਕਟ ਬਿਠਾ ਦਿਤੀ ਗਈ।

੧੧ ਅਗਸਤ ਨੂੰ ਬਲੋਚ ਮਿਲਟਰੀ ਦਾ ਇਕ ਦਸਤਾ

ਗੁਰਦੁਆਰੇ ਕੋਲੋਂ ਲੰਘ ਰਿਹਾ ਸੀ, ਉਸ ਵਕਤ ਮੁਸਲਮਾਨਾਂ ਨੇ ਇਕ ਬਬ ਸੁਟਿਆ। ਇਹ ਦਸਣ ਲਈ ਕਿ ਗੁਰਦੁਆਰੇ ਵਿਚੋਂ ਮਿਲਟਰੀ ਤੇ ਬੰਬ ਸੁਟਿਆ ਗਿਆ ਹੈ। ਇਕ ਤੇ ਇਲਾਕਾ ਮੁਸਲਮਾਨੀ ਸੀ, ਦੂਸਰੇ ਮਿਲਟਰੀ ਬਲੋਚ ਸੀ, ਉਸ ਪਰ ਗੁਰਦੁਆਰੇ ਦੇ ਥੋੜੇ ਜਿਹੇ ਸੇਵਾਦਾਰ ਕਿਸ ਤਰਾਂ ਬੰਬ ਸੁਟ ਸਕਦੇ ਸਨ? ਇਹ ਗੱਲ ਅਕਲ ਦਲੀਲ ਤੇ ਹਕੀਕਤ ਦੇ ਉਲਟ ਹੈ। ਮਿਲਟਰੀ ਵਾਲੇ ਬਹਾਨਾ ਲਭਦੇ ਸਨ। ਉਨ੍ਹਾਂ ਨੇ ਗੁਰਦਵਾਰੇ ਦੇ ਸਾਰੇ ਸੇਵਾਦਾਰਾਂ ਨੂੰ ਬਾਹਰ ਕਢਕੇ ਇਕ ਲਾਈਨ ਵਿਚ ਖੜੇ ਕਰਕੇ ਗੋਲੀ ਨਾਲ ਮਾਰ ਦਿਤਾ। ੧੫ ਸਿੰਘ ਸ਼ਹੀਦ ਹੋਏ। ਇਨ੍ਹਾਂ ਚੋਂ ੧੩ ਸੇਵਾਦਾਰ ਤੇ ਦੋ ਹੋਰ ਸਨ। ਇਨ੍ਹਾਂ ਚੋਂ ਭਾਈ ਸਾਧੂ ਸਿੰਘ ਅਹੀਆ ਬੋਹੜ ਵਾਲਾ ਜ਼ਖਮੀ ਹਾਲਤ ਵਿਚ ਬਚ ਸਕਿਆ।

ਸ਼ਹੀਦ ਹੋਏ ਸਿੰਘਾਂ ਦੇ ਨਾਂ ਇਹ ਹਨ:-

੧. ਮੋਹਣ ਸਿੰਘ ਗ੍ਰੰਥੀ, ੨. ਹਜ਼ਾਰਾ ਸਿੰਘ ਸ਼ਾਮਕੇ ਜ਼ਿਲਾ ਸ਼ੇਖੂਪੁਰਾ, ੩. ਭਾਈ ਦਲੀਪ ਸਿੰਘ ਸ਼ਾਮਕੇ, ੪. ਭਾਈ ਸਰਦਾਰਾ ਸਿੰਘ ਸ਼ਾਮਕੇ, ੫. ਦੌਲਤ ਸਿੰਘ ਸ਼ਾਮਕੇ, ੬. ਸੁਦਾਗਰ ਸਿੰਘ ਸ਼ਾਮਕੇ, ੭. ਖੇਮ ਸਿੰਘ ਸ਼ਾਮਕੇ, ੮. ਖਜ਼ਾਨ ਸਿੰਘ ਸ਼ਾਮਕੇ, ੯. ਗਹਿਣਾ ਸਿੰਘ ਸ਼ਾਮਕੇ, ੧੦. ਦਲੀਪ ਸਿੰਘ, ੧੧. ਕਿਰਪਾ ਸਿੰਘ ਸ਼ਾਮਕੇ, ੧੨. ਭਾਗ ਸਿੰਘ ਮੀਖੋਵਾਲ ਜ਼ਿਲਾ ਸ਼ੇਖੂਪੁਰਾ, ੧੩. ਹਰਨਾਮ ਸਿੰਘ ਜੋੜੇ ਬਰਦਾਰ ਲਾਹੌਰ, ੧੪. ਜਗਨ ਨਾਥ ਦਾਤਨਾਂ ਵਾਲਾ, ੧੫. ਭਾਈ ਪ੍ਰੀਤਮ ਸਿੰਘ ਸ਼ਾਮਕੇ। ਪੁਲੀਸ ਨੇ ਇਨ੍ਹਾਂ ਦੀਆਂ ਲਾਸ਼ਾਂ ਨੂੰ ਮਿਉ ਹਸਪਤਾਲ ਵਿਚ ਪੁਚਾਇਆ, ਪਰ ਐਵੇਂ ਹੀ ਸੁਟ ਦਿਤਾ ਗਿਆ। ਬਾਹਦ ਵਿਚ ਮੁਸਲਮਾਨਾਂ ਨੇ ਗੁਰਦਵਾਰੇ ਨੂੰ ਤਬਾਹ ਕਰ ਦਿਤਾ। ਜਨਮ ਅਸਥਾਨ ਦਾ ਮਾਲੀ ਤੇ ਜਾਇਦਾਦ ਦਾ ਨੁਕਸਾਨ ੧੫੪੩੦੦) ਦਾ ਹੋਇਆ।

**ਗੁ: ਕਮੇਟੀ ਦੇ ਸੇਵਾਦਾਰ ਤੇ ਮਿਲਟਰੀ**-੧੨ ਅਗਸਤ ਨੂੰ ਗਿ. ਆਨੀ ਮਹਿੰਦਰ ਸਿੰਘ ਸਕੱਤ੍ਰ ਗੁ: ਕਮੇਟੀ ਲਾਹੌਰ ਰੀਜ਼ਰਵ ਬੈਂਕ

ਤੋਂ ੧੩੦੦੦) ਰੁਪਿਆ ਸਟਾਫ ਨੂੰ ਤਨਖਾਹਾਂ ਦੇਣ ਲਈ ਲਿਆ ਰਹੇ ਸਨ। ਉਨ੍ਹਾਂ ਨਾਲ ਕਾਰ ਵਿਚ ਕੁਝ ਸੇਵਾਦਾਰ ਵੀ ਸਨ। ਟਕ-ਸਾਲੀ ਦਰਵਾਜ਼ੇ ਦੇ ਬਾਹਰ ਬਲੋਚ ਮਿਲਟਰੀ ਨੇ ਕਾਰਰੋਕਕੇ ਸਾਰਿਆਂ ਨੂੰ ਖੜੇ ਕਰਕੇ ਗੋਲੀ ਮਾਰਨ ਦੀ ਧਮਕੀ ਦਿਤੀ, ਪਰ ਕਮਾਂਡਰ ਦੇ ਰੋਕਣ ਪਰ ਬਚਾਉ ਹੋ ਗਿਆ। ਇਨ੍ਹਾਂ ਨੂੰ ਪੁਲੀਸ ਦੇ ਸਪੁਰਦ ਕੀਤਾ ਗਿਆ। ਥਾਣਾ ਟਿਬੀ ਦਾ ਇਕ ਡੀ. ਐਸ. ਪੀ. ਸਕੱਤ੍ਰ ਦਾ ਜਾਣੂ ਸੀ, ਜਿਸ ਕਰਕੇ ਇਨ੍ਹਾਂ ਦੀ ਜਾਨ ਬਚੀ। ਮਿਲਟਰੀ ਨੂੰ ਰੁਪਏ ਦਾ ਪਤਾ ਨਹੀਂ ਸੀ ਵਰਨਾ ਜ਼ਰੂਰ ਖੋਹ ਲੈਂਦੀ।

**੨-ਬਾਉਲੀ ਸਾਹਿਬ**-ਡਬੀ ਬਾਜ਼ਾਰ ਲਾਹੌਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਣਾਇਆ ਹੋਇਆ ਪ੍ਰਸਿਧ ਇਤਿ-ਹਾਸਕ ਗੁਰਦਵਾਰਾ ਹੈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਇਸਨੂੰ ਬਣਵਾਇਆ ਸੀ। ਇਸ ਦੇ ਨਾਲ ਬਹੁਤ ਸਾਰੀਆਂ ਦੁਕਾਨਾਂਸਨ।

ਮਈ ਵਿਚ ਮੁਸਲਮਾਨਾਂ ਨੇ ਇਸ ਗੁਰਦਵਾਰੇ ਨੂੰ ਅਗ ਲੌਣ ਲਈ ਪਟਰੋਲ ਛਿੜਕਿਆ, ਇਸ ਦੀ ਇਤਲਾਹ ਪੁਲੀਸ ਨੂੰ ਦਿਤੀ ਗਈ ਪਰ ਉਸ ਨੇ ਕੋਈ ਕਾਰਵਾਈ ਨ ਕੀਤੀ।

੨੩ ਜੂਨ ਨੂੰ ਮੁਸਲਮਾਨਾਂ ਨੇ ਗੁਰਦਵਾਰੇ ਦੀਆਂ ਕੁਝ ਦੁਕਾਨਾਂ ਨੂੰ ਅਗ ਲਾਈ। ਸੇਵਾਦਾਰਾਂ ਨੇ ਅੱਗ ਬੁਝਾਉਣ ਦੀ ਕੋਸ਼ਸ਼ ਕੀਤੀ। ਪੁਲੀਸ ਨੇ ਉਨ੍ਹਾਂ ਨੂੰ ਗੋਲੀ ਮਾਰਨ ਦੀ ਧਮਕੀ ਦਿਤੀ। ਪੁਲੀਸ ਦੇ ਸਿਪਾਹੀ ਨੰ. ੧੯੨੪ ਨੇ ਅਗ ਲਾਉਣ ਵਾਲਿਆਂ ਦੀ ਮਦਦ ਕੀਤੀ। ਫਿਰ ਵੀ ਸੇਵਾਦਾਰਾਂ ਨੇ ਅਗ ਪਰ ਕਾਬੂ ਪਾ ਲਿਆ, ਪਰ ਚਾਰ ਦੁਕਾਨਾਂ ਸੜ ਗਈਆਂ। ੨੪ ਜੂਨ ਨੂੰ ਅਗ ਫੇਰ ਭੜਕ ਉਠੀ, ਪਰ ਬੁਝਾਈ ਗਈ। ਪੁਲੀਸ ਨੇ ਕਿਸੇ ਦੋਸ਼ੀ ਨੂੰ ਗ੍ਰਿਫਤਾਰ ਨਾਂਹ ਕੀਤਾ।

੧੧ ਅਗਸਤ ਨੂੰ ਰਾਤ ਦੇ ਵਕਤ ਚਾਰ ਪੰਜ ਸੌ ਮੁਸਲਮਾਨਾਂ ਨੇ ਗੁਰਦਵਾਰੇ ਪਰ ਹਮਲਾ ਕਰ ਦਿਤਾ। ਉਸ ਵਕਤ ਪੁਲੀਸ ਮੌਕੇ ਤੇ ਮੌਜੂਦ ਸੀ। ਅਗਨ ਤੇ ਬੋਤਲ ਬੰਬ ਗੁਰਦੁਆਰੇ ਤੇ ਸੁਟੇ ਗਏ। ਚਾਰ

ਦੁਕਾਨਾਂ ਸਾੜੀਆਂ ਗਈਆਂ, ਪੁਲੀਸ ਨੇ ਸੇਵਾਦਾਰਾਂ ਪਰ ਗੋਲੀ ਚਲਾਈ।

੧੨ ਅਗਸਤ ਨੂੰ ਚਾਰ ਸੇਵਾਦਾਰ ਇਸ ਘਟਨਾ ਦੀ ਇਤਲਾਹ ਦੇਣ ਲਈ ਗੁ: ਕਮੇਟੀ ਦੇ ਦਫਤਰ ਡੇਹਰਾ ਸਾਹਿਬ ਵਲ ਆ ਰਹੇ ਸਨ। ਪੁਲੀਸ ਨੇ ਉਨ੍ਹਾਂ ਨੂੰ ਰਸਤੇ ਵਿਚ ਹੀ ਗ੍ਰਿਫਤਾਰ ਕਰ ਲਿਆ ਹੁਣ ਤਕ ਉਨ੍ਹਾਂ ਦਾ ਕੋਈ ਪਤਾ ਨਹੀਂ।

੧੩ ਅਗਸਤ ਨੂੰ ਸ਼ਹਿਰ ਲਾਹੌਰ ਦਾ ਪ੍ਰਬੰਧ ਪਾਕਿਸਤਾਨੀਅ ਦੇ ਸਪੁਰਦ ਹੋਣਾ ਸ਼ੁਰੂ ਹੋ ਗਿਆ। ੧੪ ਅਗਸਤ ਨੂੰ ਹਿੰਦੂ ਸਿਖ ਪੁਲੀਸ ਦੇ ਹਥਿਆਰ ਲਏ ਗਏ। ਇਸ ਹਾਲਤ ਵਿਚ ਕਿਸੇ ਗੁਰ-ਦੁਆਰੇ ਜਾਂ ਹਿੰਦੂ ਸਿਖ ਦਾ ਸੁਰਖਸ਼ਤ ਹੋਣਾ ਕਠਨ ਸੀ। ੧੩ ਅਗ-ਸਤ ਨੂੰ ਚਾਰ ਪੰਜ ਸੌ ਹਥਿਆਰਬੰਦ ਮੁਸਲਮਾਨਾਂ ਨੇ ਦਿਨ ਦੇ ਢਾਈ ਵਜੇ ਫਿਰ ਗੁ: ਬਾਉਲੀ ਸਾਹਿਬ ਪਰ ਹਮਲਾ ਕੀਤਾ, ਜਿਸ ਵਿਚ ਭਾਈ ਦਲੀਪ ਸਿੰਘ ਗ੍ਰੰਥੀ, ਭਾਈ ਧਰਮ ਸਿੰਘ ਰਾਗੀ, ਜਗਤ ਸਿੰਘ ਸੇਵਾ-ਦਾਰ ਟਾਂਡਾ, ਬਲਵੰਤ ਸਿੰਘ ਭੁਖ ਤੁਆਲੀ ਜ਼ਿਲਾ ਗੁਜਰਾਤ ਸ਼ਹੀਦ ਹੋਏ। ਗੁਰਦਵਾਰੇ ਨੂੰ ਅੱਗ ਲਾਈ ਗਈ, ਪਰ ਕੁਝ ਬਚਾਉ ਹੋ ਗਿਆ। ਸਾਰੀਆਂ ਦੁਕਾਨਾਂ ਸਾੜੀਆਂ ਗਈਆਂ। ੧੩ ਆਦਮੀ ਗੁਰਦਵਾਰੇ ਵਿਚੋਂ ਬਚਕੇ ਨਿਕਲ ਆਏ। ੩੭੬੦੦੦) ਦਾ ਨੁਕਸਾਨ ਹੋਇਆ।

**੩ - ਗੁ: ਛੇਵੀਂ ਪਾਤਸ਼ਾਹੀ ਮਜ਼ੰਗ** - ਜੁਲਾਈ ਦੇ ਤੀਸਰੇ ਹਫਤੇ ਵਿਚ ਪਹਿਲੇ ਮੁਸਲਮਾਨਾਂ ਨੇ ਇਸ ਗੁਰਦਵਾਰੇ ਪਰ ਹਮਲਾ ਕੀਤਾ। ਦੋ ਬੰਬ ਸੁਟੇ ਅਤੇ ਪੱਥਰ ਵੀ ਮਾਰੇ। ਕੁਝ ਗੁੰਡਿਆਂ ਨੇ ਛਤ ਉਤੇ ਚੜ੍ਹਕੇ ਨੰਗੇ ਹੋ ਕੇ ਸਿਖਾਂ ਨੂੰ ਗਾਲ੍ਹਾਂ ਕਢੀਆਂ। ਡੇਢ ਘੰਟਾ ਇਹ ਹਮਲਾ ਜਾਰੀ ਰਿਹਾ। ਕੁਝ ਸਿਖ ਪੁਲੀਸ ਵਾਲੇ ਮੌਕੇ ਤੇ ਪਹੁੰਚ ਗਏ। ਜਿਸ ਕਰਕੇ ਬਚਾਉ ਹੋ ਗਿਆ। ਡੀ. ਐਸ. ਪੀ. ਤੇ ਥਾਣੇਦਾਰ ਮੌਕੇ ਤੇ ਗਏ। ਉਹਨਾਂ ਨੇ ਸੇਵਾਦਾਰਾਂ ਦੇ ਨਾਂ ਹੀ ਨੋਟ ਕਰਕੇ ਲਿਆਂਦੇ, ਹਮਲਾ-ਵਰਾਂ ਨੂੰ ਕਿਸੇ ਨਹੀਂ ਪੁਛਿਆ।

੧੧ ਅਗਸਤ ਨੂੰ ਬਾਉਂਡਰੀ ਫੋਰਸ ਦੇ ਡੋਗਰਾ ਸਿਪਾਹੀ ਇਥੇ

ਲਾਏ ਗਏ ਪਰ ਉਹਨਾਂ ਨੂੰ ਛੇਤੀ ਹੀ ਬਦਲ ਦਿਤਾ ਗਿਆ।

੧੪ ਅਗਸਤ ਨੂੰ ਇਕ ਹਜ਼ਾਰ ਹਥਿਆਰ ਬੰਦ ਮੁਸਲਮਾਨਾਂ ਨੇ ਗੁਰਦਵਾਰੇ ਪਰ ਹਮਲਾ ਕਰ ਦਿਤਾ। ਅੱਗ ਲਾਈ। ਉਸ ਵਕਤ ਗੁਰਦਵਾਰੇ ਵਿਚ ੨੨ ਸੇਵਾਦਾਰ ਤੇ ਇਕ ਲੜਕੀ ਮੌਜੂਦ ਸੀ। ਮਿਲ-ਟਰੀ ਤੇ ਪੁਲੀਸ ਨੇ ਗੋਲੀਆਂ ਮਾਰਕੇ ਗੁਰਦਵਾਰੇ ਦੇ ੧੬ ਸੇਵਾਦਾਰਾਂ ਨੂੰ ਸ਼ਹੀਦ ਕੀਤਾ, ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ.—

੧ ਰਾਮ ਸਿੰਘ ਗ੍ਰੰਥੀ ਤੇ ਉਸਦਾ ਭਰਾ ਤਾਰਾ ਸਿੰਘ ਮੈਲੀਆਂ (ਅੰਮ੍ਰਿਤਸਰ), ੨ ਬਚਨ ਸਿੰਘ ਰਤਨੀ ਵਾਲਾ ਜ਼ਿਲਾ ਸ਼ੇਖੂਪੁਰਾ, ੩ ਬੀਬੀ ਹਰਨਾਮ ਕੌਰ, ੪ ਭਾਈ ਅਛਰ ਸਿੰਘ ਸ਼ਹੀਦੀ ਵਾਲਾ(ਸ਼ੇਖੂਪੁਰਾ) ੫ ਰਾਮ ਸਿੰਘ, ੬ ਸੁਖਾ ਸਿੰਘ ਸਾਧ ਵਾਲਾ, ੭ ਅਮਰ ਸਿੰਘ ਕਾਜ਼ੀ ਕੋਟ, ੮ ਸੰਗਤ ਸਿੰਘ ਮੀਰ ਪੁਰ, ੯ ਸੰਤੋਖ ਸਿੰਘ ਮੀਰਪੁਰ, ੧੦ ਮੇਲਾ ਸਿੰਘ ਸਾਧ (ਸ਼ੇਖੂਪੁਰਾ), ੧੧ ਸ਼ਿੰਗਾਰਾ ਸਿੰਘ ਬਲੋਕੀ, ੧੨ ਈਸ਼ਰ ਸਿੰਘ ਭੇਬਾ, ੧੩ ਦਿਆਲ ਸਿੰਘ ਕਸ਼ਮੀਰ, ੧੪ ਸੰਤੋਖ ਸਿੰਘ ਖੌੜੀ ਜ਼ਿਲਾ ਗੁਜਰਾਤ, ੧੫ ਬਲਵੰਤ ਸਿੰਘ ਸਾਧ (ਸ਼ੇਖੂਪੁਰਾ), ੧੬ ਰਾਮ ਸਿੰਘ ਜਾਟ (ਰੁਹਤਕ)

ਗੁਰਦਵਾਰਾ ਬਿਲਕੁਲ ਭਸਮ ਕੀਤਾ ਗਿਆ। ਇੰਦਰ ਸਿੰਘ ਗੁਨੋਹਾਰ (ਗੁਜਰਾਂਵਾਲਾ), ਬਾਜ ਸਿੰਘ ਬਲੋਕੇ ਤੇ ਸਰਦਾਰਾ ਸਿੰਘ ਚੱਕ ੪੧ (ਸ਼ੇਖੂਪੁਰਾ) ਜ਼ਖਮੀ ਹੋਏ ਪਰ ਵਰਦੀਆਂ ਗੋਲੀਆਂ ਤੇ ਬਲਦੀ ਅਗ ਚੋਂ ਬਚਕੇ ਆ ਗਏ। ਭਾਈ ਇੰਦਰ ਸਿੰਘ ਨੂੰ ਸ: ਸੰਪੂਰਨ ਸਿੰਘ ਡਿਪਟੀ ਹਾਈ ਕਮਿਸ਼ਨਰ ਨੇ ਜ਼ਖਮੀ ਹਾਲਤ ਵਿਚ ਹਸਪਤਾਲ ਪਹੁੰ-ਚਾਇਆ। ਗੁਰਦਵਾਰਾ ਛੇਵੀਂ ਪਾਤਸ਼ਾਹੀ ਮੁਜ਼ੰਗ ਦਾ ਨੁਕਸਾਨ ੨੧੦੦੦੦) ਦਾ ਹੋਇਆ।

**੪. ਗੁ: ਡੇਹਰਾ ਸਾਹਿਬ ਤੇ ਹਮਲਾ** ੧੨, ੧੩ ਅਗ-ਸਤ ਦੀ ਵਿਚਕਾਰਲੀ ਰਾਤ ਨੂੰ ੧੧ ਬਜੇ ਦੇ ਲਗ ਪਗ ਬਲੋਚ ਮਿਲਟਰੀ ਨੇ ਗੁ: ਡੇਹਰਾ ਸਾਹਿਬ ਤੇ ਸਮਾਧ ਮ: ਰਣਜੀਤ ਸਿੰਘ ਦੇ

ਬੰਦ ਬੂਹਿਆਂ ਅਗੇ ਬੰਬ ਰਖਕੇ ਰੌਲਾ ਪਾ ਦਿਤਾ ਕਿ ਸਿਖਾਂ ਨੇ ਬੰਬ ਸੁਟੇ ਹਨ। ਉਨ੍ਹਾਂ ਨੇ ਆਪ ਹੀ ਪਾਣੀ ਪਾਣਾ ਸ਼ੁਰੂ ਕਰ ਦਿਤਾ। ਖਤਰਾ ਸਮਝਕੇ ਸਾਰੇ ਸਿੰਘ ਸਮਾਧ ਵਿਚ ਇਕਠੇ ਹੋ ਗਏ। ਰਾਤ ਕੋਈ ਸਿੰਘ ਬਾਹਿਰ ਨਹੀਂ ਗਿਆ। ਸਵੇਰੇ ਸਿੰਘ ਜੰਗਲ ਗਏ। ਮਿਲਟਰੀ ਨੇ ਉਹਨਾਂ ਨੂੰ ਫੜ ਲਿਆ ਅਤੇ ਬੰਬ ਉਹਨਾਂ ਦੀ ਝੋਲੀ ਵਿਚ ਪਾਕੇ ਕਿਲੇ ਵਿਚ ਲੈ ਗਈ।

ਸ: ਦਲੀਪ ਸਿੰਘ ਅਕਾਊਂਟੈਂਟ ਗੁ: ਡੇਹਰਾ ਸਾਹਿਬ ਦਾ ਬਿਆਨ ਹੈ ਕਿ ੧੩ ਅਗਸਤ ਨੂੰ ਦਿਨ ਦੇ ੩ ਬਜੇ ਐਡੀਸ਼ਨਲ ਪੁਲੀਸ ਨੇ ਗੁਰਦਵਾਰੇ ਨੂੰ ਘੇਰ ਲਿਆ। ਕਿਲੇ ਵਿਚੋਂ ਸੜਕ ਤੇ ਸ਼ਾਹੀ ਮਸੀਤ ਦੇ ਮੁਨਾਰਿਆਂ ਤੋਂ ਡੇਹਰਾ ਸਾਹਿਬ ਵਲ ਗੋਲੀਆਂ ਦੀ ਬਰਖਾ ਸ਼ੁਰੂ ਹੋ ਗਈ। ਸਾਰੇ ਸਿੰਘ ਪ੍ਰਵਾਰਾਂ ਸਮੇਤ ਸਮਾਧ ਵਿਚ ਇਕਠੇ ਹੋ ਗਏ। ਇਕ ਗੋਲੀ ਸ: ਜਸਵੰਤ ਸਿੰਘ ਨੂੰ ਲਗੀ, ਓਹ ਡਿਗ ਪਿਆ। ਇਸ ਤਰਾਂ ਦੋ ਘੰਟੇ ਗੋਲੀ ਚਲਦੀ ਰਹੀ। ਪਿਛੋਂ ਪੰਜ ਛੇ ਸੌ ਮੁਸਲਮਾਨਾਂ ਦਾ ਹਜੂਮ ਲੁਟ ਮਾਰ ਤੇ ਸਾੜ ਫੂਕ ਕਰਨ ਲਈ ਆ ਗਿਆ। ਉਹਨਾਂ ਨੇ ਸਮਾਧ ਦੇ ਦਰਵਾਜਿਆਂ ਨੂੰ ਭੰਨਣਾ ਸ਼ੁਰੂ ਕਰ ਦਿਤਾ ਅਤੇ ਅਗ ਵੀ ਲਾਈ। ਅਸੀਂ ਸਾਰੇ ਸਿੰਘ ਸਮਾਧ ਦੇ ਅੰਦਰ ਸਾਂ। ਸਮਾਧ ਧੂੰਏਂ ਨਾਲ ਭਰ ਗਈ। ਕੁਝ ਸਿੰਘ ਘਬਰਾਕੇ ਬਾਹਰ ਨਿਕਲੇ। ਉਹ ਗੋਲੀਆਂ ਦਾ ਸ਼ਿਕਾਰ ਹੋਏ। ਫਿਰ ਸਮਾਧ ਦਾ ਦਰਵਾਜ਼ਾ ਬੰਦ ਕਰ ਦਿਤਾ ਗਿਆ। ਸ਼ਾਮ ਦੇ ੬ ਬਜੇ ਡੋਗਰਾ ਮਿਲਟਰੀ ਆ ਗਈ। ਉਸ ਦੇ ਨਾਲ ਇਕ ਸਿਖ ਲਫਟੀਨੈਂਟ ਸ: ਅਜਾਇਬ ਸਿੰਘ ਸਨ। ਮਿਲਟਰੀ ਦੇ ਕਹਿਣ ਪਰ ਦਰਵਾਜ਼ੇ ਖੋਹਲੇ ਗਏ। ਸ਼ਹੀਦ ਸਿੰਘਾਂ ਨੂੰ ਚੁਕਿਆ ਗਿਆ। ਜ਼ਖ-ਮੀਆਂ ਦੀ ਸੰਭਾਲ ਕੀਤੀ ਗਈ। ਇਸ ਹਮਲੇ ਵਿਚ ੭ ਸਿੰਘ ਸ਼ਹੀਦ ਤੇ ੧੦ ਜ਼ਖਮੀ ਹੋਏ। ਸ਼ਹੀਦਾਂ ਦੇ ਨਾਮ ਇਹ ਹਨ:-

੧ ਸ: ਰੰਜੀਤ ਸਿੰਘ ਟਾਈਪਿਸਟ ਗੁ: ਕਮੇਟੀ, ੨ ਹੌਲਦਾਰ ਨਿਹਾਲ ਸਿੰਘ, ੩ ਭਾਈ ਜਸਵੰਤ ਸਿੰਘ ਤੇ (੪) ਗਿਆਨ ਸਿੰਘ ਚਠਿਆਂਵਾਲਾ (ਲਾਹੌਰ), ੫ ਭਾਗ ਸਿੰਘ ਅਵਾਣ(ਸ਼ੇਖੂਪੁਰਾ), ੬ ਪ੍ਰੀਤਮ

ਸਿੰਘ ਹੈਡ ਕਲਰਕ ਗੌਰਮਿੰਟ ਕਾਲਜ ਲੁਧਿਆਣਾ, ੭ ਕਾਲਾ ਸਿੰਘ।

ਸੰਤ ਕਿਸ਼ਨ ਸਿੰਘ ਗੁ: ਡੇਹਰਾ ਸਾਹਿਬ ਦਾ ਬਿਆਨ ਹੈ ਕਿ ਜਿਸ ਵਕਤ ਪੁਲੀਸ ਤੇ ਮਿਲਟਰੀ ਨੇ ਘੇਰਾ ਪਾਇਆ, ਮੈਂ ਅੰਦਰ ਮੌਜੂਦ ਸੀ। ਮਿਲਟਰੀ ਨੇ ਗੁਰਦਵਾਰੇ ਦੇ ਬੂਹੇ ਭੰਨਕੇ ਅੰਦਰ ਗੋਲੀਆਂ ਮਾਰੀਆਂ, ਜਿਨ੍ਹਾਂ ਨਾਲ ਭਾਈ ਕਾਲਾ ਸਿੰਘ (੭ ਨੰਬਰ) ਗੁਰਦਵਾਰੇ ਦੇ ਅੰਦਰ ਹੀ ਸ਼ਹੀਦ ਹੋ ਗਿਆ।

੧੪ ਅਗਸਤ ਨੂੰ ਸ: ਬ: ਚਰਨਜੀਤ ਸਿੰਘ ਆਏ। ਉਹਨਾਂ ਨੇ ਗੁਰਦਵਾਰੇ ਦੇ ਸੇਵਾਦਾਰਾਂ ਨੂੰ ਬੜਾ ਧੀਰਜ ਦਿਤਾ। ੧੫ ਅਗਸਤ ਨੂੰ ਬਾਊਂਡਰੀ ਫੋਰਸ ਦੇ ਇਨਚਾਰਜ ਜਨਰਲ ਰੀਸ ਨੂੰ ਸਭ ਕੁਝ ਵਿਖਾਇਆ ਗਿਆ। ਉਸ ਨੇ ਭਰੋਸਾ ਦਿਵਾਇਆ ਕਿ ਅਗੋਂ ਲਈ ਗੁਰਦਵਾਰੇ ਦੀ ਰਾਖੀ ਵਾਸਤੇ ਮਿਲਟਰੀ ਰਹੇਗੀ। ਪਰ ੧੦ ਸਤੰਬਰ ਨੂੰ ਪਾਕਿਸਤਾਨੀ ਅਫਸਰਾਂ ਵਲੋਂ ਹੁਕਮ ਦਿਤਾ ਗਿਆ ਕਿ ਸਾਰੇ ਸੇਵਾਦਾਰ ਗੁਰਦਵਾਰਾ ਖਾਲੀ ਕਰਕੇ ਚਲੇ ਜਾਣ। ਇਸ ਪਰ ਸਾਰੇ ਸੇਵਾਦਾਰ ਗੁ: ਡੇਹਰਾ ਸਾਹਿਬ ਦਾ ਸਾਮਾਨ ਲੈ ਕੇ ਮੋਟਰਾਂ ਵਿਚ ਅੰਮ੍ਰਿਤਸਰ ਆ ਗਏ। ਗੁਰਦਵਾਰਾ ਡੇਹਰਾ ਸਾਹਿਬ ਦਾ ਕਲੇਮ ੮੬੯੫੦੦) ਦਾ ਦਿਤਾ ਗਿਆ।

**੫ ਗੁ: ਦੀਵਾਨ ਖਾਨਾ ਸ੍ਰੀ ਗੁਰੂ ਅਰਜਨ ਦੇਵ ਚੂਨੇਮੰਡੀ**–੧੧ ਅਗਸਤ ਨੂੰ ਗੁ: ਜਨਮ ਅਸਥਾਨ ਚੌਥੀ ਪਾਤਸ਼ਾਹੀ ਵਿਚ ਜਦ ਮੁਸਲਮਾਨਾਂ ਨੇ ਹਮਲਾ ਕੀਤਾ, ਉਸ ਵਕਤ ਦੀਵਾਨ ਖਾਨੇ ਨੂੰ ਅਗ ਲਾਕੇ ਭਸਮ ਕੀਤਾ ਗਿਆ।

੭੩੫੦੦) ਦਾ ਨੁਕਸਾਨ ਹੋਇਆ। ਇਸ ਗੁਰਦਵਾਰੇ ਦੇ ਸੇਵਾਦਾਰ ਜਨਮ ਅਸਥਾਨ ਵਿਚ ਹੀ ਸ਼ਹੀਦ ਹੋਏ।

**੬ ਧਰਮਸਾਲਾ ਸਾਹਿਬ** ੧੩ ਅਗਸਤ ਨੂੰ ਮੁਸਲਿਮ ਪੁਲੀਸ ਤੇ ਫੌਜੀਆਂ ਨੇ ਘੇਰਾ ਪਾਕੇ ਗੁਰਦਵਾਰੇ ਪਰ ਗੋਲੀ ਵਰ੍ਹਾਉਣੀ ਸ਼ੁਰੂ ਕਰ ਦਿਤੀ। ਗੁਰਦਵਾਰੇ ਦੇ ਅੰਦਰ ਪੰਦਰਾਂ ਸੇਵਾਦਾਰ ਸਨ, ਉਨ੍ਹਾਂ ਚੋਂ ਕੋਈ

ਬਾਹਿਰ ਨਹੀਂ ਨਿਕਲ ਸਕਿਆ। ਬਾਹਰੋਂ ਮੁਸਲਮਾਨਾਂ ਨੇ ਲਕੜਾਂ ਸੁਟਕੇ ਅਗ ਲਾ ਦਿਤੀ। ਸਾਰੇ ਸਿੰਘਾਂ ਨੇ ਅੰਦਰ ਹੀ ਸ਼ਹੀਦੀ ਪ੍ਰਾਪਤ ਕੀਤੀ। ਦੋ ਲਖ ਰੁਪੈ ਦਾ ਨੁਕਸਾਨ ਹੋਇਆ।

ਹੇਠ ਲਿਖੇ ਸਿੰਘ ਗੁ: ਚੁਮਾਲਾ ਸਾਹਿਬ ਵਿਖੇ ਸ਼ਹੀਦ ਹੋਏ –:

੧. ਭਾਈ ਪਿਆਰਾ ਸਿੰਘ ਪਿੰਡ ਧਨਿਤਾ ਜ਼ਿਲਾ ਜਲੰਧਰ ੨. ਭਾਈ ਗੁਰਮੁਖ ਸਿੰਘ ਟਾਂਡਾ ਜ਼ਿਲਾ ਗੁਜਰਾਤ ੩. ਸੰਤ ਸਿੰਘ ਰਤਨੀ ਵਾਲਾ ਜ਼ਿਲਾ ਸ਼ੇਖੂਪੁਰਾ ੪. ਭਾਈ ਫੌਜਾਂ ਸਿੰਘ ਚੱਕ ੪੧ ਜ਼ਿਲਾ ਸ਼ੇਖੂਪੁਰਾ ੫. ਫਕੀਰ ਸਿੰਘ ਨੰਗਲਭੁਚਰ ਜ਼ਿਲਾ ਸ਼ੇਖੂਪੁਰਾ ੬. ਗੁਰਮੁਖ ਸਿੰਘ ਨੰਗਲਭੁਚਰ ਜ਼ਿਲਾ ਸ਼ੇਖੂਪੁਰਾ ੭. ਚੰਨਣ ਸਿੰਘ ਗਗੜ ਜ਼ਿਲਾ ਲਾਹੌਰ ੮. ਮਖਣ ਸਿੰਘ ਢੁਬਲੀ ਜ਼ਿਲਾ ਲਾਹੌਰ ੯. ਭਜਨ ਸਿੰਘ ਮਾਜਰਾ ਜ਼ਿਲਾ ਗੁਜਰਾਤ। ਇੰਨਾਂ ਨਾਲ ਤਿੰਨ ਹਿੰਦੂ ਸਿਖ ਪੁਲੀਸ ਵਾਲੇ ਵੀ ਮਾਰੇ ਗਏ। ਲਾਹੌਰ ਦੇ ਗੁਰਦਵਾਰਿਆਂ ਚੋਂ ਡੇਹਰਾ ਸਾਹਿਬ, ਸ਼ਹੀਦ ਗੰਜ ਤੇ ਸਮਾਧ ਮਹਾਰਾਜਾ ਰਜੀਤ ਸਿੰਘ ਸਹੀ ਸਲਾਮਤ ਹਨ। ਬਾਕੀ ਤਬਾਹ ਕੀਤੇ ਗਏ ਹਨ।

ਧ ਤਕਾ–ਪੂਰਬੀ ਪੰਜਾਬ ਦੀ ਸਰਕਾਰ ਤੇ ਪਾਕਿਸਤਾਨ ਗੌਰਮਿੰਟ ਦੇ ਫੈਸਲੇ ਅਨੁਸਾਰ ਸ਼੍ਰੋਮਣੀ ਕਮੇਟੀ ਵਲੋਂ ਮਹੰਤ ਮੂਲ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਅਗਵਾਈ ਹੇਠ ਪੰਜਾਹ ਸਿੰਘਾਂ ਦਾ ਜਥਾ ਜੇਠ ਸੁਦੀ ਚੌਥ ਦਾ ਅਖੰਡ ਪਾਠ ਅਤੇ ਦੀਵਾਨ ਕਰਨ ਲਈ ੯ ਜੂਨ ੧੯੪੮ ਨੂੰ ਅੰਮ੍ਰਿਤਸਰ ਤੋਂ ਗਿਆ। ਇਸ ਜਥੇ ਨੇ ਡੇਹਰਾ ਸਾਹਿਬ ਪੁਜਕੇ ਅਖੰਡ ਪਾਠ ਰਖਿਆ, ਜਿਸ ਦਾ ਭੋਗ ੧੧ ਜੂਨ ਨੂੰ ਦੁਪਹਿਰ ਦੇ ਵਕਤ ਪਿਆ।

ਜਥੇ ਦੇ ਸਿੰਘਾਂ ਦਾ ਬਿਆਨ ਹੈ ਕਿ ਗੁ: ਡੇਹਰਾ ਸਾਹਿਬ, ਸ਼ਹੀਦ ਗੰਜ ਤੇ ਸਮਾਧ ਮਹਾਰਾਜਾ ਰਣਜੀਤ ਸਿੰਘ ਨੂੰ ਵਖਣ ਦਾ ਮੌਕਾ ਮਿਲਿਆ ਹੈ। ਇਹ ਠੀਕ ਹਾਲਤ ਵਿਚ ਹਨ। ਅਸੀਂ ਅਫਸਰਾਂ ਨੂੰ ਕਿਹਾ ਕਿ ਸਾਨੂੰ ਬਾਕੀ ਦੇ ਗੁਰਦਵਾਰਿਆਂ ਦੇ ਦਰਸ਼ਨ ਵੀ ਕਰਾਉ। ਪਰ ਉਨ੍ਹਾਂ ਨੇ

ਕਿਸੇ ਕਾਰਣ ਦਰਸ਼ਨ ਕਰਾਉਣ ਦਾ ਪ੍ਰਬੰਧ ਨਹੀਂ ਕੀਤਾ। ਗੁਰਦਵਾਰਾ ਡੇਹਰਾ ਸਾਹਿਬ ਦੇ ਅੰਦਰ ਗੋਲੀਆਂ ਦੇ ਨਿਸ਼ਾਨ ਹਨ। ਫਰਸ਼ ਉਤੇ ਸ਼ਹੀਦ ਸਿੰਘਾਂ ਦਾ ਲਹੂ ਵੀ ਲਗਾ ਹੋਇਆ ਸੀ।

**ਲਾਹੌਰ ਵਿਚ ਨਾਦਰਸ਼ਾਹੀ**- ਲਾਹੌਰ ਵਿਚ ਮਾਰਚ ਤੋਂ ਲੈ ਕੇ ੧੫ ਅਗਸਤ ਤਕ ਸੈਂਕੜੇ ਹਿੰਦੂ ਸਿਖ ਮਾਰੇ ਗਏ। ਸਿਖ ਖਾਸ ਤੌਰ ਤੇ ਨਾਦਰਸ਼ਾਹੀ ਦਾ ਸ਼ਿਕਾਰ ਹੋਏ। ਮੁਗਲਪੁਰੇ ਵਰਕਸ਼ਾਪ ਵਿਚ ਕੰਮ ਕਰਨ ਵਾਲੇ ਕਈ ਸਿਖ ਸ਼ਹੀਦ ਕੀਤੇ ਗਏ।

ਪਾਕਿਸਤਾਨੀ ਘਲੂ ਘਾਰੇ ਵਿਚ ਮਾਰੇ ਗਿਆਂ ਚੋਂ ਕੁਝ ਮੁਖੀਆਂ ਦੇ ਨਾਂ ਦਰਜ ਕਰਦੇ ਹਾਂ:-

੧. ਸ: ਹਰਨਾਮ ਸਿੰਘ ਤਿਲਕ ਹੌਜ਼ਰੀ ਫੈਕਟਰੀ ਸਕੱਤ੍ਰ ਅਕਾਲੀ ਜਥਾ-੧੩ ਅਗਸਤ ਨੂੰ ਮੋਹਣੀ ਰੋਡ ਉਤੇ ਸਮੇਤ ਅਠ ਸਾਥੀਆਂ ਦੇ ਬਲੋਚ ਮਿਲਟਰੀ ਨੇ ਗੋਲੀਆਂ ਨਾਲ ਮਾਰ ਦਿਤੇ।

੨. ਸ: ਬ: ਚਰਨਜੀਤ ਸਿੰਘ ਮੈਂਬਰ ਗੁ: ਕਮੇਟੀ ਲਾਹੌਰ ੧੯ ਅਗਸਤ ਨੂੰ ਚੇਅਰਿੰਗ ਕਰਾਸ ਦੇ ਪਾਸ ਕਾਰ ਵਿਚ ਜਾਂਦੇ ਹੋਏ ਮੁਸਲਿਮ ਗਾਰਡ ਵਾਲਿਆਂ ਨੇ ਗੋਲੀ ਨਾਲ ਸ਼ਹੀਦ ਕੀਤੇ। ਸ: ਜੀ ਨੇ ਲਾਹੌਰ ਦੇ ਗੁਰਦਵਾਰਿਆਂ ਦੀ ਰਾਖੀ ਤੇ ਸੇਵਾ ਲਈ ਬੜਾ ਕੰਮ ਕੀਤਾ ਹੈ।

੩. ਸ: ਗੁਰਬਖਸ਼ ਸਿੰਘ ਸ਼ਮਸ਼ੇਰ ਝਬਾਲੀਆ, ਕੰਜਰ ਫਲੋ ਦੇ ਪਾਸ ਮਾਰੇ ਗਏ।

੪. ਮਦਨ ਗੋਪਾਲ ਸਿੰਘ ਰਜਿਸਟਰਾਰ ਪੰਜਾਬ ਯੂਨੀਵਰਸਟੀ, ਪ੍ਰੋਫੈਸਰ ਬ੍ਰਿਜ ਨਰਾਇਣ, ਪ੍ਰਿੰਸੀਪਲ ਬਰਟਲਮ ਇੰਜੀਨਰਿੰਗ ਟੈਕਨੀਕਲ ਕਾਲਜ ਆਦਿਕ ਵਿਦਵਾਨ ਵੀ ਮਾਰੇ ਗਏ।

**ਲਾਹੌਰ ਦੀ ਹਾਲਤ** ਪਾਕਿਸਤਾਨ ਬਣਨ ਪਰ ਲਾਹੌਰ ਚੋਂ ਹਿੰਦੂਆਂ ਸਿਖਾਂ ਨੂੰ ਕਢਕੇ ਉਨ੍ਹਾਂ ਦੀਆਂ ਵਡੀਆਂ ਵਡੀਆਂ ਕੋਠੀਆਂ ਪਰ ਸਮੇਤ ਮਾਲ ਇਸਬਾਬ ਦੇ ਕਈ ਲੀਗੀ ਲੀਡਰਾਂ ਨੇ ਕਬਜ਼ਾ ਕਰ ਲਿਆ।

ਦੁਕਾਨਾਂ ਤੇ ਪ੍ਰੈਸਾਂ ਨੂੰ ਵੀ ਕਾਬੂ ਕੀਤਾ ਗਿਆ, ਲਾਹੌਰ ਦੀ ਰੌਣਕ ਸੁੰਦਰਤਾ, ਵਪਾਰ, ਹੁਨਰ ਤੇ ਵਿਦਿਆ ਖਤਮ ਹੋ ਗਈ। ਰੀਜ਼ਰਵ ਬੈਂਕ, ਇੰਮਪੀਰੀਅਲ ਬੈਂਕ, ਪੰਜਾਬ ਨੈਸ਼ਨਲ ਬੈਂਕ, ਨੈਸ਼ਨਲ ਬੈਂਕ ਆਫ ਇੰਡੀਆ ਨੇ ਆਪਣਾ ਲੈਣ ਦੇਣ ਬੰਦ ਕਰ ਦਿਤਾ। ਜੇ ਕੋਈ ਕਿਸੇ ਬੈਂਕ ਚੋਂ ੫੦੦) ਕਢਾਂਦਾ ਸੀ ਤਾਂ ਉਸ ਨੂੰ ਮੁਸਲਿਮ ਗਾਰਡ ਵਾਲਿਆਂ ਨੂੰ ਰਕਮ ਦੀ 'ਜ਼ਕਾਤ' ਦੇਣੀ ਪੈਂਦੀ ਸੀ। ਨਹੀਂ ਤੇ ਇਸਲਾਮ ਦਾ ਦੁਸ਼ਮਨ ਸਮਝਕੇ ਉਸ ਨਾਲ ਵਰਤਾਉ ਕੀਤਾ ਜਾਂਦਾ। ਲਾਹੌਰ ਕਾਰਪੋਰੇਸ਼ਨ ਦੀ ਆਮਦਨ ੧੫੦੦੦) ਰੋਜ਼ਾਨਾ ਸੀ ਉਹ ਘਟਕੇ ੫੦) ਤਕ ਰਹਿ ਗਈ। ਪੰਜਾਬ ਯੂਨੀਵਰਸਟੀ ਨੂੰ ਪੰਜਾਹ ਲੱਖ ਸਾਲਾਨਾ ਆਮਦਨ ਸੀ। ਉਹ ਇਕ ਲਖ ਤਕ ਰਹਿ ਗਈ। ਮੀਟਰੋ ਹੋਟਲ ਲੁਟ ਲਿਆ ਗਿਆ। ਵਾਲਗਾ ਬੰਦ ਹੋ ਗਿਆ। ਸਟਿਫਲ ਦੇ ਬਹਿਰੇ ਕਹਿੰਦੇ ਹਨ:-

ਅਗੇ ਰਾਜਿਆਂ ਮਹਾਰਾਜਿਆਂ ਦੀ ਸੇਵਾ ਕਰਦੇ ਸਾਂ, ਹੁਣ ਟਾਂਗਿਆਂ ਵਾਲਿਆਂ ਨਾਲ ਵਾਹ ਪੈਂਦਾ ਹੈ। ਸ਼ਿਮਲੇ ਦਿਲੀ ਅਤੇ ਸਾਰੇ ਹਿੰਦੁਸਤਾਨਵਿਚਮੁਸਲਮਾਨਾਂ ਲਈਸਾਰੇ ਵਡੇਹੋਟਲਾਂ ਵਿਚ ਖਾਣ ਪੀਣ ਤੇ ਰਿਹਾਇਸ਼ ਦੀ ਖੁਲ੍ਹ ਹੈ, ਪਰ ਲਾਹੌਰ ਦੇ ਫਲੈਟੀ ਹੋਟਲ ਵਿਚ ਇਕ ਸੀਨੀਅਰ ਸਿਖ ਫੌਜੀ ਅਫਸਰ ਨੂੰ ਅੰਗ੍ਰੇਜ਼ ਮੈਨੇਜਰ ਨੇ ਇਸ ਲਈ ਖਾਣਾ ਨਾ ਦਿਤਾ ਕਿ ਲਾਗੇ ਬੈਠੇ ਹੋਏ ਮੁਸਲਮਾਨ ਸਿਖ ਦੀ ਮੌਜੂਦਗੀ ਪਰ ਇਤਰਾਜ ਕਰਦੇ ਸਨ।

ਹਿੰਦੁਸਤਾਨ ਤੇ ਪਾਕਿਸਤਾਨ ਗੌਰਮਿੰਟ ਦੇ ਫੈਸਲੇ ਮੁਤਾਬਕ ਸੇਫ ਡੀਪਾਜ਼ਟ ਕਢਣ ਲਈ ਡੀ. ਸੀ. ਨੇ ਪ੍ਰਬੰਧ ਕੀਤਾ। ਜਿਸ ਨੂੰ ਲੁਟਣ ਲਈ ਮੁਸਲਮਾਨਾਂ ਨੇ ਗੜ ਬੜ ਕੀਤੀ। ਡੀ. ਸੀ. ਤੇ ਪਥਰਾਓ ਤੇ ਪ੍ਰਧਾਨ ਮੰਤਰੀ ਦੇ ਬੰਗਲੇ ਤੇ ਮੁਜ਼ਾਹਰਾ ਕੀਤਾ ਗਿਆ।

ਸ੍ਰੀ ਯੁਤ ਗਾਬਾ ਨੇ ਲਿਖਿਆ ਹੈ:-ਕਿਰਪਾ ਰਾਮ ਬ੍ਰਾਦਰਜ਼ ਦੇ ਮੈਨੇਜਰ ਨੇ ਇਕ ਲਖ ਰੁਪਿਆ ਲੀਗੀਆਂ ਨੂੰ ਖੁਸ਼ ਕਰਨ ਲਈ ਖਰਚ ਕੀਤਾ। ਉਹ ਕੁਰਬਾਨ ਅਲੀ ਆਈ. ਜੀ. ਪੁਲੀਸ ਪਛਮੀ ਪੰਜਾਬ ਦਾ ਦੋਸਤ ਵੀਸੀ, ਪਰ ਛੁਰੇਬਾਜ਼ੀ ਤੋਂ ਨਾਂਹ ਬਚ ਸਕਿਆ।ਕਈ ਆਦਮੀਆਂ ਨੇ

ਲਾਹੌਰ ਵਿਚ ਆਪਣੀ ਜਾਇਦਾਦ ਬਚਾਉਣ ਲਈ ਇਸਲਾਮ ਕਬੂਲ ਕਰ ਲਿਆ। ਮਿ: ਦੀਨਾ ਨਾਥ ਪੁੱਤਰ ਰਾਇ ਬਹਾਦਰ ਧਨਪਤ ਰਾਇ ਦੀਨ ਮੁਹੰਮਦ ਬਣ ਗਿਆ। ਇਸੇ ਤਰਾਂ ਹੋਰ ਕਈ ਆਦਮੀ ਮੁਸਲਮਾਨ ਬਣ ਗਏ। ਪਰ ਮੁਸਲਮਾਨ ਹੋਣਾ ਉਨ੍ਹਾਂ ਨੂੰ ਬਚਾ ਨਾਂਹ ਸਕਿਆ। ਦੀਨਾ ਨਾਥ ਛੁਰੇਬਾਜ਼ੀ ਨਾਲ ਹਸਪਤਾਲ ਵਿਚ ਜਾ ਕੇ ਮਰਿਆ। ਕਈ ਨਵੇਂ ਮੁਸਲਮਾਨਾਂ ਨੇ ਮੁਸਲਮਾਨੀਆਂ ਨਾਲ ਸ਼ਾਦੀਆਂ ਕਰ ਲਈਆਂ ਅਤੇ ਔਰਤਾਂ ਦੇ ਨਾਂ ਕੀਮਤੀ ਚੀਜ਼ਾਂ ਤੇ ਜਾਇਦਾਦ 'ਹੱਕ ਮਹਿਰ' ਕਰ ਦਿਤੀ, ਪਰ ਜਦ ਇਹ ਨਵੇਂ ਖਾਵੰਦ ਬੀਵੀਆਂ ਨਾਲ ਕਿਤੇ ਸੈਰ ਨੂੰ ਗਏ, ਉਨ੍ਹਾਂ ਦੇ ਸਿਰ ਕਲਮ ਕੀਤੇ ਗਏ। ਔਰਤਾਂ ਵਿਧਵਾ ਬਣ ਗਈਆਂ ਤੇ ਦੂਸਰੀ ਸ਼ਾਦੀ ਲਈ ਆਜ਼ਾਦ ਹੋ ਗਈਆਂ।

(ਇਕ ਸਾਈਡ ਪਾਕਿਸਤਾਨ ਸਫ਼ਾ ੬੮-੯੦)

ਲਾਹੌਰ ਸੈਂਟ੍ਰਲ ਤੇ ਬੋਰਸਟਲ ਜੇਹਲ ਅਤੇ ਕਿਲੇ ਵਿਚ ਹਿੰਦੂ ਸਿਖ ਕੈਦੀਆਂ ਤੇ ਹਵਾਲਾਤੀਆਂ ਤੇ ਬੜੀ ਸਖਤੀ ਕੀਤੀ ਗਈ। ਰਾਸ਼ਨ ਤੇ ਕਪੜੇ ਦੀ ਤੰਗੀ ਦਿਤੀ ਗਈ ਤੇ ਕੰਮ ਸਖਤ ਲਿਆ ਗਿਆ। ਕਈਆਂ ਨੂੰ ਭੁਲੇਖਾ ਪਾਕੇ ਮੁਸਲਮਾਨ ਕੀਤਾ ਗਿਆ।

ਸ: ਕਰਤਾਰ ਸਿੰਘ ਵਲਦ ਸੁੰਦਰ ਸਿੰਘ ਪਿੰਡ ਭਾਗਸਰ, ਤਸੀਲ ਗੰਗਾ ਨਗਰ (ਬੀਕਾਨੇਰ) ੨੪ ਅਕਤੂਬਰ ੧੯੪੭ ਨੂੰ ਸੈਂਟਰਲ ਜੇਹਲ ਲਾਹੌਰ ਵਿਚੋਂ ਰਿਹਾ ਹੋ ਕੇ ਅੰਮ੍ਰਿਤਸਰ ਪੁਜੇ। ਉਨ੍ਹਾਂ ਨੇ ਦਸਿਆ ਕਿ ੩੦ ਸਿਤੰਬਰ ਨੂੰ ਸੈਂਟਰਲ ਜੇਹਲ ਵਿਚੋਂ ੯ ਸਿਖ ਕੈਦੀ ਰਿਹਾ ਹੋਏ। ਇਨ੍ਹਾਂ ਨੂੰ ਕੈਂਪ ਜਾਂ ਸਟੇਸ਼ਨ ਤੇ ਪਹੁੰਚਾਣ ਲਈ ਜੇਹਲ ਦਾ ਦਰੋਗਾ ਤੇ ਪੁਲੀਸ ਦੇ ਦੋ ਸਿਪਾਹੀ ਨਾਲ ਸਨ। ਜਦ ਇਹ ਸਿਖ ਕੈਦੀ ਮੁਜੰਗ ਦੇ ਪਾਸ ਪੁਜੇ ਤਾਂ ਮੁਸਲਮ ਹਜੂਮ ਨੇ ਹਮਲਾ ਕਰਕੇ ਕਤਲ ਕਰ ਦਿਤੇ। ਉਹਨਾਂ ਚੋਂ ਕੁਝ ਸਿੰਘਾਂ ਦੇ ਨਾਂ ਇਹ ਹਨ:-

੧ ਦੀਦਾਰ ਸਿੰਘ ਜ਼ਿਲਾ ਲਾਹੌਰ, ੨ ਕੌਰ ਸਿੰਘ ਹਰੀਕੇ ਜ਼ਿਲਾ ਫੀਰੋਜ਼ਪੁਰ, ੩ ਪਾਖਰ ਸਿੰਘ ਜ਼ਿਲਾ ਜਲੰਧਰ, ੪ ਸਰਦੂਲ ਸਿੰਘ ਜ਼ਿਲਾ ਲਾਹੌਰ, ੫ ਸੰਤਾ ਸਿੰਘ ਆਦਿਕ। ਸ: ਸੰਪੂਰਨ ਸਿੰਘ ਡਿਪਟੀ ਹਾਈ

ਕਮਿਸ਼ਨਰ ਸਰਕਾਰ ਹਿੰਦ ਨੇ ਮੌਕੇ ਤੇ ਪੁਜਕੇ ਸਿਖਾਂ ਦੀਆਂ ਲਾਸ਼ਾਂ ਦੀ ਸੰਭਾਲ ਕੀਤੀ। ਪਛਮੀ ਪੰਜਾਬ ਦੀ ਸਰਕਾਰ ਨੇ ਇਸ ਸਬੰਧੀ ਕੀ ਕਾਰਵਾਈ ਕੀਤੀ ? ਇਸ ਦਾ ਕੁਝ ਪਤਾ ਨਹੀਂ।

ਪਾਕਿਸਤਾਨ ਬਣਨ ਪਰ ਲਾਹੌਰ ਸ਼ਹਿਰ ਵਿਚੋਂ ਘਟ ਗਿਣਤੀ ਹਿੰਦੂ ਸਿਖਾਂ ਨੂੰ ਕਤਈ ਕਢ ਦਿਤਾ ਗਿਆ। ਵਿਦਿਆ, ਹੁਨਰ, ਵਪਾਰ ਤੇ ਸੁੰਦਰਤਾ ਦਾ ਕੇਂਦਰ ਭੁਖਿਆਂ ਨੰਗਿਆਂ ਤੇ ਪੀੜਤਾਂ ਦਾ ਸ਼ਹਿਰ ਬਣ ਗਿਆ। ਜਿਨ੍ਹਾਂ ਲੋਕਾਂ ਨੇ ਕੋਠੀਆਂ ਸੰਭਾਲ ਲਈਆਂ ਜਾਂ ਦੁਕਾਨਾਂ ਵਿਚੋਂ ਲਖਾਂ ਰੁਪਿਆਂ ਦਾ ਮਾਲ ਲੁਟ ਲਿਆ, ਉਨ੍ਹਾਂ ਲਈ ਭਾਵੇਂ ਮੌਜ ਬਣ ਗਈ ਹੋਵੇ ਪਰ ਲਾਹੌਰ ਵਿਚ ਆਮ ਮੁਸਲਮਾਨਾਂ ਦੀ ਹਾਲਤ ਚੰਗੀ ਨਹੀਂ ਹੋ ਸਕੀ। ਡਾਕਟਰ ਅਬਦੁਲਾ ਹੈਲਥ ਅਫਸਰ ਲਾਹੌਰ ਨੇ ਇਕ ਬਿਆਨ ਵਿਚ ਦਸਿਆ ਕਿ ਲਾਹੌਰ ਵਿਚ ੭੦ ਆਦਮੀ ਰੋਜ਼ ਭੁਖ ਤੇ ਬੀਮਾਰੀ ਨਾਲ ਮਰਦੇ ਹਨ।

(ਸਿਵਲ ਮਿਲਟਰੀ ਗਜ਼ਟ ੨੭ ਦਸੰਬਰ ੧੯੪੭)

ਲਾਰੰਸ ਗਾਰਡਨ ਦਾ ਨਾਂ ਜਿਨਾਹ ਬਾਗ ਅਤੇ ਕ੍ਰਿਸ਼ਨ ਨਗਰ ਦਾ ਨਾਂ ਮੁਹੰਮਦ ਨਗਰ ਰਖਿਆ ਗਿਆ। ਜਿਨ੍ਹਾਂ ਦੁਕਾਨਾਂ ਵਿਚ ਵਡੇ ਵਡੇ ਵਪਾਰੀ ਤੇ ਡਾਕਟਰ ਕੰਮ ਕਰਦੇ ਸਨ, ਉਨ੍ਹਾਂ ਵਿਚ ਨਾਨਬਾਈ ਬੈਠੇ ਹੋਏ ਖਾ ਲਉ 'ਜਿਨਾਹ ਕਬਾਬ' ਤੇ 'ਮਮਦੋਟ ਕਬਾਬ' ਦੀਆਂ ਅਵਾਜ਼ਾਂ ਦੇ ਰਹੇ ਹਨ। ਲਾਹੌਰ ਨੇ ਬੜੇ ਇਨਕਲਾਬ ਦੇਖੇ ਹਨ, ਪਰ ਇਸਦਾ ਜੋ ਹਸ਼ਰ ਪਾਕਿਸਤਾਨ ਬਣਨ ਪਰ ਹੋਇਆ ਹੈ, ਉਸਨੂੰ ਬਿਆਨ ਕਰਨਾ ਕਠਨ ਹੈ।

## ਜ਼ਿਲਾ ਲਾਹੌਰ ਦੇ ਪਿੰਡਾਂ ਦੀ ਹਾਲਤ

੧੫ ਅਗਸਤ ਦੇ ਬਾਹਦ ਮੁਸਲਿਮ ਮਿਲਟਰੀ ਤੇ ਪੁਲੀਸ ਨੇ ਜ਼ਿਲੇ ਦੇ ਪਿੰਡਾਂ ਵਿਚੋਂ ਸਿਖਾਂ ਤੇ ਹਿੰਦੂਆਂ ਨੂੰ ਉਜਾੜਿਆ। ਅਫਸਰਾਂ ਨੇ ਆਪ ਪਿੰਡਾਂ ਵਿਚ ਜਾਕੇ ਸਿਖਾਂ ਨੂੰ ਕਿਹਾ :-"ਹੁਣ ਪਾਕਿਸਤਾਨ ਬਣ ਚੁਕਾ ਹੈ। ਤੁਸੀਂ ਇਥੇ ਨਹੀਂ ਰਹਿ ਸਕਦੇ। ਇਸ

ਲਈ ਨਿਕਲ ਜਾਉ।"

ਮੁਸਲਿਮ ਨੈਸ਼ਨਲ ਗਾਰਡ ਨੂੰ ਹਥਿਆਰ ਤੇ ਮਿਲਟਰੀ ਦਾ ਰੂਪ ਦੇਕੇ ਪਿੰਡਾਂ ਉਤੇ ਹਮਲੇ ਕਰਾਏ ਗਏ। ਬਹੁਤ ਸਾਰੇ ਲੋਕਾਂ ਨੂੰ ਮਿਲਟਰੀ ਦਾ ਧੋਖਾ ਦਿਤਾ ਗਿਆ। ਜ਼ਿਲਾ ਲਾਹੌਰ ਦੇ ਜਿਹੜੇ ਪਿੰਡ ਅੰਮ੍ਰਿਤਸਰ ਨਾਲ ਲਗਦੇ ਸਨ, ਉਹ ਛੇਤੀ ਹੀ ਉਠਕੇ ਹਿੰਦੁ-ਸਤਾਨ ਆ ਗਏ। ਪਰ ਕਈ ਪਿੰਡਾਂ ਵਿਚ ਸਖਤ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ। ਕਈ ਨਗਰਾਂ ਵਿਚ ਸਿੰਘਾਂ ਨੇ ਬੜੀ ਦਲੇਰੀ ਨਾਲ ਹਮਲਾਵਰਾਂ ਦਾ ਟਾਕਰਾ ਕੀਤਾ। ਕਈ ਥਾਈਂ ਵਹੀਰਾਂ ਤੇ ਹਮਲੇ ਹੋਏ। ਇੰਨਾਂ ਦਾ ਸੰਖੇਪ ਵਰਣਨ ਕਰਦੇ ਹਾਂ।

## ਤਸੀਲ ਲਾਹੌਰ

੧ ਭੜਾਣਾ-ਇਹ ਬਹੁਤ ਵਡਾ ਨਗਰ ਸੀ। ੬੫੦੦੦ ਦੀ ਆਬਾਦੀ ਸੀ, ਜਿਸ ਵਿਚੋਂ ਅਧੇ ਸਿਖ ਤੇ ਅਧੇ ਮੁਸਲਮਾਨ ਸਨ। ੧੧ ਅਗਸਤ ਨੂੰ ਇਕ ਸਬ ਇੰਨਸਪੈਕਟਰ ਤੇ ਪੁਲੀਸ ਦੇ ੧੭ ਸਿਪਾਹੀ ਭੜਾਣੇ ਵਿਚ ਬਿਠਾ ਦਿਤੇ ਗਏ। ਪੁਲੀਸ ਨੇ ਤਲਾਸ਼ੀਆਂ ਲੈਕੇ ਸਿਖਾਂ ਪਾਸੋਂ ਹਥਿਆਰ ਲੈ ਲਏ। ਸ੍ਰ: ਮੇਵਾ ਸਿੰਘ ਸ੍ਰ: ਭੁਪਿੰਦਰ ਸਿੰਘ ਸ੍ਰ: ਗੁਰਬਚਨ ਸਿੰਘ ਸ੍ਰ: ਨੌਨਿਹਾਲ ਸਿੰਘ ਸ੍ਰ: ਗੁਲਜ਼ਾਰ ਸਿੰਘ ਤੇ ਹਰਬੰਸ ਸਿੰਘ ਆਦਿਕ ਜੋ ਪੰਜਾਬ ਚੀਫਸ ਵਿਚੋਂ ਸਨ, ਇੰਨਾਂ ਨੂੰ ਗ੍ਰਿਫਤਾਰ ਕਰ ਲੀਤਾ। ਸਰਦਾਰ ਸੇਵਾ ਸਿੰਘ ਨੂੰ ਗੋਲੀ ਮਾਰਕੇ ਮਾਰ ਦਿਤਾ ਗਿਆ। ੨੦ ਅਗਸਤ ਨੂੰ ਕਈ ਪਿੰਡਾਂ ਦੇ ਮੁਸਲਮਾਨਾਂ ਨੇ ਭੜਾਣੇ ਪਰ ਹਮਲਾ ਕੀਤਾ। ਮਿਲਟਰੀ ਤੇ ਪੁਲੀਸ ਉਹਨਾਂ ਦੇ ਨਾਲ ਸੀ। ਲੁਟ ਮਾਰ ਤੇ ਸਾੜ ਫੂਕ ਕੀਤੀ ਗਈ,। ਇਸ ਦਿਨ ਪਿੰਡ ਦੇ ੨੦ ਆਦਮੀ ਮਾਰੇ ਗਏ।

੨੧ ਅਗਸਤ ਨੂੰ ਮੁਸਲਮਾਨਾਂ ਨੇ ਫਿਰ ਹਮਲਾ ਕੀਤਾ, ਇਸ ਦਿਨ ਨੰਬਰਦਾਰ ਤੇਜਾ ਸਿੰਘ, ਤਾਰਾ ਸਿੰਘ ਹਰੀ ਸਿੰਘ ਫੂਲਾ ਸਿੰਘ ਨੰਬਰਦਾਰ, ਦਫ਼ੇਦਾਰ ਲਾਭ ਸਿੰਘ, ਕਰਮ ਸਿੰਘ, ਬੂਟਾ ਸਿੰਘ,

ਆਦਿਕ ੧੫ ਆਦਮੀ ਮਾਰੇ ਗਏ। ਹਮਲਾਵਰਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਇਤਿਹਾਸਕ ਗੁਰਦਵਾਰੇ ਨੂੰ ਸਾੜਿਆ ਤੇ ਕਲਸ ਲਾਹ ਲਿਆ। ਪਿੰਡ ਵਿਚ ਵੀ ਸਾੜ ਫੂਕ ਕੀਤੀ ਗਈ। ਭੜਾਣਾ ਸ੍ਰ: ਸਰਦੂਲ ਸਿੰਘ ਐਮ. ਐਲ- ਏ ਦਾ ਨਗਰ ਸੀ।

**੨ ਛਾਪਾ ਤੇ ਨਰਵੜ**–ਪਿੰਡ ਨਰਵੜ ਦੇ ਸਿੰਘਾਂ ਨੇ ਜਿਸ ਬਹਾਦਰੀ ਨਾਲ ਹਮਲਾਵਰਾਂ ਦਾ ਟਾਕਰਾ ਕੀਤਾ ਅਤੇ ਬੇਮਿਸਾਲ ਕੁਰਬਾਨੀ ਕੀਤੀ ਹੈ, ਉਸ ਦੀ ਮਿਸਾਲ ਬਹੁਤ ਘਟ ਮਿਲਦੀ ਹੈ। ਉਹਨਾਂ ਦੀ ਬੀਰਤਾ ਤ ਕੁਰਬਾਨੀ ਵੀਹਵੀਂ ਸਦੀ ਦੇ ਇਤਿਹਾਸ ਵਿਚ ਸਦਾ ਚਮਕਦੀ ਰਹੇਗੀ। ਛਾਪੇ ਦੇ ਸਿੰਘਾਂ ਨੇ ਵੀ ਬੜੀ ਬਹਾਦਰੀ ਵਿਖਾਈ ਹੈ। ੧੯ ਅਗਸਤ ਨੂੰ ਮੁਸਲਮਾਨਾਂ ਨੇ ਛਾਪੇ ਤੇ ਹਮਲਾ ਕੀਤਾ। ਸਿੰਘਾਂ ਨੇ ਮੁਕਾਬਲਾ ਕੀਤਾ। ਬਹੁਤਾ ਖਤਰਾ ਵੇਖਕੇ ਸਿੰਘ ਆਪਣੇ ਬਾਲ ਬਚਿਆਂ ਨੂੰ ਨਰਵੜ ਲੈ ਆਏ। ਉਹਨਾਂ ਨੇ ਵਾਪਿਸ ਜਾਕੇ ਵੇਖਿਆ ਕਿ ਪਿੰਡ ਵਿਚ ਮੁਸਲਮਾਨ ਲੁਟ ਮਾਰ ਕਰ ਰਹੇ ਹਨ। ਸਿੰਘਾਂ ਨੇ ਹਲਾ ਕਰਕੇ ਤੀਹ ਪੈਂਤੀ ਹਮਲਾਵਰਾਂ ਨੂੰ ਥਾਂ ਤੇ ਰਖਿਆ, ਸੈਂਕੜੇ ਹਮਲਾਵਰਾਂ ਨੂੰ ਮਾਰ ਕੇ ਨਠਾ ਦਿਤਾ।

ਮੁਸਲਮਾਨ ਮਾਰ ਖਾ ਕੇ ਲਾਹੌਰ ਗਏ। ਉਨਾਂ ਨੇ ਅਫਸਰਾਂ ਨੂੰ ਕਿਹਾ–"ਸਾਨੂੰ ਸਿਖਾਂ ਨੇ ਮਾਰਿਆ ਹੈ।" ਇਹ ਆਖਕੇ ਮਿਲ-ਟਰੀ ਨਾਲ ਲੈ ਆਏ। ਛਾਪੇ ਦੇ ਸਿੰਘ ਵੀ ਨਰਵੜ ਵਿਚ ਜਮਾ ਸਨ। ੨੧ ਅਗਸਤ ਨੂੰ ਮੁਸਲਿਮ ਹਜੂਮ, ਮਿਲਟਰੀ ਤੇ ਮੁਸਲਿਮ ਗਾਰਡ ਨੇ ਨਰਵੜ ਤੇ ਹਮਲਾ ਕਰ ਦਿਤਾ। ਸਿੰਘਾਂ ਨੇ ਬੜੀ ਦਲੇਰੀ ਨਾਲਲਗਾਤਾਰ ਕਈ ਘੰਟੇ ਮੁਕਾਬਲਾ ਕੀਤਾ। ਮਸ਼ੀਨ ਗੰਨਾਂ ਤੇ ਸਟੇਨ ਗੰਨਾਂ ਚਲਦਿਆਂ ਸਿੰਘ ਦੁਸ਼ਮਣਾਂ ਦਾ ਟਾਕਰਾ ਕਰਦੇ ਰਹੇ।

ਸਰਦਾਰ ਸੰਤਾ ਸਿੰਘ ਪੁਤਰ ਕੇਹਰ ਸਿੰਘ ਪਿੰਡ ਨਰਵੜ ਦਾ ਬਿਆਨ ਹੈ ਕਿ ਜਦ ਹਮਲਾਵਰਾਂ ਦੀ ਕੋਈ ਪੇਸ਼ ਨਾ ਗਈ ਤਾਂ ਉਨਾਂ ਨੇ ਬੰਬ ਤੇ ਛੋਟੀਆਂ ਤੋਪਾਂ ਦੇ ਗੋਲੇ ਸੁਟੇ। ਪਾਕਿਸਤਾਨੀ

ਹਵਾਈ ਜਹਾਜ਼ ਨੇ ਉਤੋਂ ਗੋਲੀਆਂ ਵਰ੍ਹਾਈਆਂ। ਇਸ ਘਮਸਾਣ ਵਿਚ ੨੦੦ ਸਿੰਘ ਸ਼ਹੀਦ ਤੇ ੩੦੦ ਜ਼ਖਮੀ ਹੋ ਗਏ। ਕਈ ਹਮਲਾ-ਵਰ ਵੀ ਮਾਰੇ ਗਏ। ਬਚੇ ਹੋਏ ਸਿੰਘਾਂ ਨੂੰ ਹਿੰਦੁਸਤਾਨੀ ਮਿਲਟਰੀ ਕਢਕੇ ਲਿਆਈ।

੩. ਮੰਲਾਂਤੇ-ਇਸ ਪਿੰਡ ਵਿਚ ਤਿੰਨ ਸੌ ਘਰ ਸਿਖਾਂ ਦੇ ਸਨ। ੨੨-੨੩ ਅਗਸਤ ਨੂੰ ਕੋਈ ਪੰਜ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ। ਪਿੰਡ ਦੇ ਅਠਾਰਾਂ ਸਿੰਘਾਂ:—ਸ: ਬਹਾਲ ਸਿੰਘ, ਰੰਧੀਰ ਸਿੰਘ, ਹਰਬਖਸ਼ ਸਿੰਘ ਆਦਿਕ ਨੇ ਬਰਛਿਆਂ ਨਾਲ ਟਾਕਰਾ ਕੀਤਾ, ੩੫ ਹਮਲਾਵਰ ਮਾਰ ਦਿਤੇ। ਇਨ੍ਹਾਂ ਸੂਰਬੀਰਾਂ ਨੇ ਪੰਜ ਹਜ਼ਾਰ ਦੇ ਹਜੂਮ ਨੂੰ ਨਠਾ ਦਿਤਾ। ਦੂਸਰੇ ਦਿਨ ਮੁਸਲਮਾਨਾਂ ਨੇ ਮਿਲਟਰੀ ਲਿਆਂਦੀ। ਮਿਲਟਰੀ ਨੇ ਇਨ੍ਹਾਂ ਅਠਾਰਾਂ ਸਿੰਘਾਂ ਨੂੰ ਗੁਰਦਵਾਰੇ ਵਿਚ ਸਦਕੇ ਗੋਲੀ ਨਾਲ ਮਾਰ ਦਿਤਾ। ਇਸ ਤੋਂ ਬਾਹਦ ਪਿੰਡ ਲੁਟਿਆ ਤੇ ਸਾੜਿਆ ਗਿਆ। ਇਸ ਪਿੰਡ ਵਿਚ ੩੫ ਸਿੰਘ ਸ਼ਹੀਦ ਹੋਏ।

੪ ਹਲੋਕੇ-੨੧ ਅਗਸਤ ਨੂੰ ਤਿੰਨ ਹਜ਼ਾਰ ਮੁਸਲਮਾਨਾਂ ਨੇ ਹੱਲਾ ਕੀਤਾ। ਇਮਾਮ ਦੀਨ,ਮੁਹੰਮਦਹੁਸੈਨ,ਸੈਦਅਮਾਮਥਾਣੇਦਾਰ,ਆਗੂ ਸਨ। ਪਿੰਡ ਦੇ ਸਿੰਘਾਂ ਨੇ ਹਮਲਾਵਰਾਂ ਦਾ ਟਾਕਰਾ ਕੀਤਾ। ਸ੍ਰੀ ਤੇਜਾ ਸਿੰਘ ਤੇ ਚਾਲੀ ਕੁ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ: ਕੁਝ ਆਦਮੀ ਦੌੜ ਭਜਕੇ ਨਿਕਲ ਆਏ। ਮੁਸਲਮਾਨਾ ਨੇ ਪਿੰਡ ਨੂੰ ਤਬਾਹ ਕਰ ਦਿਤਾ।

੫ ਮਨਾਵਾਂ-੧੯ ਅਗਸਤ ਨੂੰ ਤਿੰਨ ਹਜ਼ਾਰ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਸਿੰਘਾਂ ਨੇ ਮੁਕਾਬਲਾ ਕਰਕੇ ਦੁਸ਼ਮਣਾਂ ਨੂੰ ਭਜਾ ਦਿਤਾ। ਸ੍ਰ: ਦੀਦਾਰ ਸਿੰਘ, ਨਾਰਾਇਣ ਸਿੰਘ, ਅਤੇ ਪਾਲਾ ਸਿੰਘ ਆਦਿਕ ਸ਼ਹੀਦ ਹੋਏ। ਕਈ ਹਮਲਾਵਰ ਮਾਰੇ ਗਏ। ਮੁਸਲਮਾਨ ਹਾਰ ਖਾ ਕੇ ਪੁਲੀਸ ਤੇ ਮਿਲਟਰੀ ਨੂੰ ਲੈ ਆਏ। ਪੁਲੀਸ ਨੇ ਸ੍ਰ: ਘਸੀਟਾ ਸਿੰਘ ਨੂੰ ਫੜਕੇ ਉਸ ਪਾਸੋ

ਬੰਦੂਕ ਲੈ ਲਈ। ਮਿਲਟਰੀ ਤੇ ਪੁਲੀਸ ਨੇ ਮਿਲਕੇ ਪਿੰਡ ਤੇ ਹਮਲਾ ਕੀਤਾ। ਸਿਖਾਂ ਦੀ ਤਬਾਹੀ ਕੀਤੀ। ਮਨਾਵੇ ਦੇ ਸਿੱਖਾਂ ਨੂੰ ਹਿੰਦੁਸਤਾਨੀ ਮਿਲਟਰੀ ਕਢਕੇ ਲਿਆਈ।

**੬ ਹੁੱਡਿਆਰਾਂ, ਭਸੀਣ, ਮੋਹ ਵਾ**–ਇਹ ਸਿਖਾਂ ਦੇ ਚੰਗੇ ਵਡੇ ਨਗਰ ਸਨ। ਇਨ੍ਹਾਂ ਪਰ ਪੁਲੀਸ, ਮਿਲਟਰੀ ਤੇ ਆਮ ਮੁਸਲਮਾਨਾਂ ਨੇ ਮਿਲਕੇ ਹਮਲੇ ਕੀਤੇ। ਥਾਨਾ ਬਰਕੀ ਵਿਚ ਹੋਰ ਕਈ ਪਿੰਡ ਸਿਖਾਂ ਦੇ ਸਨ। ਜਿੰਨਾਂ ਨੂੰ ਬਿਲਕੁਲ ਤਬਾਹ ਕੀਤਾ ਗਿਆ।

੨੬ ਅਗਸਤ ਨੂੰ ਜੰਜਾਤਾ, ਅਰਾਈਆਂ, ਪਾਜੀਆਂ, ਮਾਣਕ, ਜੋਧੂ, ਤਾਰੋ ਗਿਲ ਆਦਿਕ ਪਿੰਡਾਂ ਦੇ ਸਿਖ ਇਕ ਵਹੀਰ ਬਣਾਕੇ ਆ ਗਏ।

## ਤਸੀਲ ਕਸੂਰ

**੧. ਕਸੂਰ**–ਪੁਰਾਣਾ ਸ਼ਹਿਰ ਹੈ, ਲਾਹੌਰ ਬਠਿੰਡਾ ਲਾਈਨ ਦਾ ਜੰਕਸ਼ਨ ਸੀ। ਪ੍ਰਸਿਧ ਸੂਫ਼ੀ ਫਕੀਰ ਸਾਂਈਂ ਬੁਲ੍ਹੇ ਸ਼ਾਹ ਦਾ ਮਜ਼ਾਰ ਇਥੇ ਹੀ ਹੈ। ਅਠਾਰਵੀਂ ਸਦੀ ਵਿਚ ਸਿਖ ਮਿਸਲਾਂ ਨੇ ਇਕ ਬ੍ਰਾਹਮਣ ਲੜਕੀ ਨੂੰ ਕਸੂਰੀਏ ਪਠਾਣਾਂ ਦੇ ਕਬਜ਼ੇ ਵਿਚੋਂ ਛੁਡਾਉਣ ਲਈ ਕਸੂਰ ਤੇ ਹਮਲਾ ਕਰਕੇ ਪਠਾਣਾਂ ਦੀਆਂ ਬਾਰਾਂ ਗੜ੍ਹੀਆਂ ਨੂੰ ਢੇਰੀ ਕੀਤਾ ਸੀ, ਉਨ੍ਹਾਂ ਦੇ ਨਿਸ਼ਾਨ ਹੁਣ ਤੀਕ ਮਿਲਦੇ ਹਨ। ਕਸੂਰ ਵਿਚ ਮੁਸਲਮਾਨਾਂ ਦੀ ਭਾਰੀ ਬਹੁਸੰਮਤੀ ਸੀ। ਪਾਕਿਸਤਾਨ ਬਣਨ ਪਰ ਕਸੂਰ ਸ਼ਹਰ ਤੇ ਇਲਾਕੇ ਦੇ ਪਿੰਡਾਂ ਦੀ ਤਬਾਹੀ ਹੋਈ।

ਸ: ਅਤਰ ਸਿੰਘ ਡਿਪਟੀ ਸੁਪ੍ਰੰਟੰਡੈਂਟ ਐਕਸਾਈਜ਼ ਕਸੂਰ ਦਾ ਬਿਆਨ ਹੈ ਕਿ ੧੮ ਅਗਸਤ ਨੂੰ ਮੁਸਲਮਾਨਾਂ ਨੇ ਕਸੂਰ ਵਿਚ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕੀਤੀ। ਪੁਲੀਸ ਦਾ ਡੀ. ਐਸ. ਪੀ. ਤੇ ਸਕੰਦਰ ਹਯਾਤ ਥਾਣੇਦਾਰ ਹਮਲਾਵਰਾਂ ਦੇ ਨਾਲ ਸਨ। ਉਨ੍ਹਾਂ ਆਪ ਨਾਲ ਹੋ ਕੇ ਪਹਿਲੇ ਸੈਂਟਰਲ ਬੈਂਕ ਨੂੰ ਲੁਟਵਾਇਆ ਤੇ ਤਬਾਹ ਕਰਾਇਆ। ਹਿੰਦੂ ਸਿਖ ਅਫਸਰਾਂ, ਸਰਕਾਰੀ ਮੁਲਾਜ਼ਮਾਂ ਤੇ ਲੋਕਾਂ ਪਾਸੋਂ ਪਹਿਲ

ਹਥਿਆਰ ਲਏ ਗਏ, ਫਿਰ ਲੁਟ ਮਾਰ ਤੇ ਕਤਲਾਮ ਕਰਾਈ ਗਈ। ਕਸੂਰ ਵਿਚ ੨੮੦ ਹਿੰਦੂ ਤੇ ਸਿਖ ਮਾਰੇ ਗਏ। ਮਾਲੀ ਨੁਕਸਾਨ ਦਾ ਅੰਦਾਜ਼ਾ ਲਾਉਣਾ ਕਠਨ ਹੈ।

ਲਾਲਾ ਫਕੀਰ ਚੰਦ ਐਮ. ਐਲ. ਏ., ਸ: ਸੁੰਦਰ ਸਿੰਘ ਮਾਲ ਅਫਸਰ; ਸ: ਮਹਿੰਦਰ ਸਿੰਘ ਵਕੀਲ ਆਦਿਕ ਮਸਾਂ ਬਚਕੇ ਨਿਕਲੇ। ਇਕ ਅੰਗ੍ਰੇਜ਼ ਮਿ: ਬ੍ਰਾਊਨ ਅੰਨੇ ਵਾਹ ਸਿਖਾਂ ਪਰ ਗੋਲੀਆਂ ਚਲਾਂਦਾ ਰਿਹਾ।

੨. ਰਾਜਾ ਜੰਗ—ਇਹ ਸਿਖਾਂ ਦਾ ਬਹੁਤ ਵਡਾ ਨਗਰ ਸੀ ਅਠਾਰਾਂ ਹਜ਼ਾਰ ਏਕੜ ਜ਼ਮੀਨ ਸਿਖਾਂ ਦੀ ਮਾਲਕੀ ਸੀ। ਮੁਸਲਮਾਨਾਂ ਦੀ ਵਸੋਂ ਵੀ ਸਿਖਾਂ ਦੇ ਬਰਾਬਰ ਸੀ। ੨੩ ਅਗਸਤ ਨੂੰ ਰਾਜਾ ਜੰਗ ਸਟੇਸ਼ਨ ਤੇ ਮੁਸਲਿਮ ਹਜੂਮ ਨੇ ਗੱਡੀ ਚੜ੍ਹਨ ਵਾਲੇ ਹਿੰਦੂ ਸਿਖਾਂ ਤੇ ਹਮਲਾ ਕੀਤਾ। ਇਥੇ ੩੦-੩੫ ਆਦਮੀ ਮਾਰੇ ਗਏ।

੨੪ ਅਗਸਤ ਨੂੰ ਮੀਰ ਮਹਿਮਦ, ਸਤੋਕੇ, ਰੁਖਾਂ ਵਾਲਾ ਤੇ ਰਾਜਾ ਜੰਗ ਦੇ ਮੁਸਲਮਾਨਾਂ ਨੇ ਮਿਲਕੇ ਹਮਲਾ ਕੀਤਾ। ਮਿਲਟਰੀ, ਪੁਲੀਸ ਤੇ ਮੁਸਲਿਮ ਗਾਰਡ ਨਾਲ ਸ਼ਾਮਲ ਸਨ। ਪਿੰਡ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ ਗਈ।

੩. ਰਾਮ ਥੰਮਣ—ਇਸ ਪਿੰਡ ਵਿਚ ਵੈਰਾਗੀਆਂ ਦਾ ਡੇਰਾ ਸੀ। ਜਿਸ ਦੇ ਨਾਲ ੨੨੦੦ ਘੁਮਾਂ ਜ਼ਮੀਨ ਸੀ। ਇਸ ਪਿੰਡ ਵਿਚ ਇਕ ਸੌ ਘਰ ਹਿੰਦੂ ਸਿਖਾਂ ਦੇ ਸਨ। ਇਥੇ ਹਰ ਸਾਲ ਵੈਸਾਖੀ ਦਾ ਮੇਲਾ ਲਗਦਾ ਸੀ। ੨੪ ਅਗਸਤ ਨੂੰ ਸਤਾਂ ਪਿੰਡਾਂ ਦੇ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਅਗੋਂ ਲੋਕਾਂ ਨੇ ਬੜੀ ਦਲੇਰੀ ਨਾਲ ਟਾਕਰਾ ਕੀਤਾ। ਹਮਲਾਵਰਾਂ ਨੂੰ ਮਾਰਕੇ ਨਠਾ ਦਿਤਾ। ਦੂਸਰੇ ਦਿਨ ਮਿਲਟਰੀ ਨੇ ਆਕੇ ਪਿੰਡ ਨੂੰ ਖਾਲੀ ਕਰਾਇਆ।

੪. ਲਲਿਆਣੀ ਤਸੀਲ ਕਸੂਰ ਵਿਚ ਇਹ ਸਿਖਾਂ ਦਾ ਵਡਾ ਪਿੰਡ ਸੀ। ਲੀਗੀ ਥਾਣੇਦਾਰ ਨੇ ਪਹਿਲੇ ਸਿਖਾਂ ਨੂੰ ਅਮਨ

ਕਮੇਟੀ ਦਾ ਝਾਂਸਾ ਦਿਤਾ, ਪਰ ਪਾਕਸਤਾਨ ਬਣਨ ਤੇ ਸ: ਨੰਦ ਸਿੰਘ ਨੂੰ ਥਾਣੇ ਸਦਕੇ ਗੋਲੀ ਨਾਲ ਮਰਵਾਇਆ। ੨੪ ਅਗਸਤ ਨੂੰ ਹਜ਼ਾਰਾਂ ਮੁਸਲਮਾਨਾਂ ਨੇ ਪੁਲੀਸ ਮਿਲਟਰੀ ਤੇ ਮੁਸਲਿਮ ਗਾਰਡ ਸਮੇਤ ਲੁਲਿਆਣੀ ਪਰ ਹਮਲਾ ਕੀਤਾ। ਸਿੰਘਾਂ ਨੇ ਕਾਫੀ ਮੁਕਾਬਲਾ ਕੀਤਾ। ਇਸ ਵਿਚ ਸ. ਕਰਮ ਸਿੰਘ ਤੇ ਨੰਦ ਸਿੰਘ ਆਦਿਕ ਸ਼ਹੀਦ ਹੋਏ। ਸ: ਕਰਮ ਸਿੰਘ ਪ੍ਰਧਾਨ ਗੁ: ਕਮੇਟੀ ਲਾਹੌਰ ਵੀ ਗੋਲੀ ਨਾਲ ਜ਼ਖਮੀ ਹੋਏ।

੫. ਉਰੜਾ–ਇਹ ਜ਼ਿਲਾ ਲਾਹੌਰ ਦੇ ਅਕਾਲੀ ਤੇ ਦੇਸ਼ ਭਗਤ ਮੁਖੀ ਜਥੇਦਾਰ ਚੰਨਣ ਸਿੰਘ ਸਾਬਕ ਐਮ. ਐਲ. ਏ. ਦਾ ਨਗਰ ਸੀ। ਜਥੇਦਾਰ ਜੀ ਨੂੰ ਮਾਰਚ ਵਿਚ ਹੀ ਪੰਜਾਬ ਸਰਕਾਰ ਨੇ ਡੀਫੈਂਸ ਆਫ ਇੰਡੀਆ ਐਕਟ ਹੇਠ ਗ੍ਰਿਫਤਾਰ ਕਰ ਲਿਆ ਸੀ। ਅਗਸਤ ਵਿਚ ਰਿਹਾ ਕੀਤਾ ਗਿਆ। ੨੨ ਅਗਸਤ ਨੂੰ ਮੁਸਲਿਮ ਮਿਲਟਰੀ ਤੇ ਹਜੂਮ ਨੇ ਉਰਾੜੇ ਪਰ ਹਮਲਾ ਕੀਤਾ। ਸਿੰਘਾਂ ਨੇ ਜਾਨ ਹੂਲਕੇ ਹਮਲਾਵਰਾਂ ਦਾ ਟਾਕਰਾ ਕੀਤਾ। ਕਈ ਦੁਸ਼ਮਣਾਂ ਨੂੰ ਮੌਤ ਦੇ ਘਾਟ ਉਤਾਰਿਆ, ਸ: ਤੇਜਾ ਸਿੰਘ ਬੀ. ਏ. ਨੇ ਬੰਦੂਕ ਨਾਲ ਦਸ ਹਮਲਾਵਰਾਂ ਨੂੰ ਮਾਰਿਆ, ਭਾਈ ਕਿਸ਼ਨ ਸਿੰਘ ਪ੍ਰਚਾਰਕ ਲੜਦੇ ਹੋਏ ਜ਼ਖਮੀ ਹੋਏ। ਉਰਾੜੇ ਦੇ ੩੦ ੪੦ ਆਦਮੀ ਜ਼ਖਮੀ ਹੋਏ। ਮਿਲਟਰੀ ਨੇ ਕਈ ਸਿਖਾਂ ਨੂੰ ਗ੍ਰਿਫਤਾਰ ਕਰ ਲਿਆ। ਕੋਈ ਪੇਸ਼ ਨਾਂਹ ਜਾਂਦੀ ਵੇਖਕੇ ਪਿੰਡ ਦੇ ਸਿੰਘ ਉਜੜਕੇ ਹਿੰਦੁਸਤਾਨ ਆ ਗਏ।

ਇਸੇ ਤਰਾਂ ਤਸੀਲ ਕਸੂਰ ਦੇ ਹੋਰ ਪਿੰਡਾਂ ਬੰਗਾ, ਮਾਨਾਂ ਵਾਲਾ, ਭੀਲਾ, ਹਵੀਲਪੁਰ, ਸਹਾਰੀ ਆਦਿਕ ਵਿਚ ਤਬਾਹੀ ਹੋਈ।

## ਤਸੀਲ ਚੂਣੀਆਂ

ਤਸੀਲ ਚੂਣੀਆਂ ਵਿਚ ਸਾਰੇ ਸਿਖ ਪਿੰਡਾਂ ਦੀ ਤਬਾਹੀ ਮੁਹੰਮਦ ਹੁਸੈਨ ਗੀਜਾ ਐਮ. ਐਲ. ਏ. ਲੀਗੀ ਲੀਡਰ ਨੇ ਕਰਾਈ। ਉਸ ਨੇ ਮੁਸਲਮਾਨਾਂ ਨੂੰ ਲੁਟ ਮਾਰ ਤੇ ਕਤਲਾਮ ਕਰਨ ਲਈ ਜਥੇਬੰਦ ਕੀਤਾ।

ਆਪ ਨਾਲ ਹੋ ਕੇ ਬਹੁਤੀ ਥਾਈਂ ਹਮਲੇ ਕਰਾਏ। ਸਾੜ ਫੂਕ ਕੀਤੀ ਅਤੇ ਲੜਕੀਆਂ ਚੁਕੀਆਂ। ਇਸ ਨੇ ਅਫਸਰਾਂ ਨਾਲ ਮਿਲ ਕੇ ਕਾਫੀ ਹਥਿਆਰ ਵੀ ਪ੍ਰਾਪਤ ਕੀਤੇ ਸਨ, ਜਿਨ੍ਹਾਂ ਨੂੰ ਹਮਲਿਆਂ ਵਿਚ ਵਰਤਿਆ ਗਿਆ। ਇਸ ਦੇ ਨਾਲ ਮੁਹੰਮਦ ਅਕਬਰ ਜ਼ੈਲਦਾਰ ਬੇੜਵਾਲ ਨੇ ਤਬਾਹੀ ਕਰਾਉਣ ਵਿਚ ਬਹੁਤ ਭਾਰੀ ਹਿਸਾ ਲਿਆ।

ਚੂਣੀਆਂ ਖਾਸ ਵਿਚ ਸਿਖਾਂ ਦੀ ਵਸੋਂ ਕੋਈ ਬਹੁਤ ਨਹੀਂ ਸੀ, ਪਰ ਉਥੇ ਵੀ ਕਈ ਸਿਖ ਮਾਰੇ ਗਏ ਹਨ। ਹਸਪਤਾਲ ਦਾ ਸਿਖ ਡਾਕਟਰ ਸੀ, ਉਸਨੂੰ ਕਤਲ ਕੀਤਾ ਗਿਆ।

ਤਸੀਲ ਚੂਣੀਆਂ ਦੇ ਵੱਡੇ ਨਗਰਾਂ ਤੇ ਪਿੰਡਾਂ ਵਿਚ ਬਹੁਤ ਤਬਾਹੀ ਹੋਈ ਹੈ।

**੧. ਪਤੋਕੀ**- ਇਹ ਚੰਗੀ ਮੰਡੀ ਤੇ ਲਾਹੌਰ ਮੁਲਤਾਨ ਲਾਈਨ ਤੇ ਸਟੇਸ਼ਨ ਹੈ। ਮੰਡੀ ਵਿਚ ਆਬਾਦੀ ਹਿੰਦੂ ਸਿਖਾਂ ਦੀ ਸੀ। ਲਖਾਂ ਰੁਪਏ ਦਾ ਵਪਾਰ ਹੁੰਦਾ ਸੀ। ਮੁਸਲਮਾਨ ਇਸਨੂੰ ਲੁਟਣਾ ਚਾਹੁੰਦੇ ਸਨ। ਸਰਕਾਰੀ ਅਫਸਰ ਪਤੋਕੀ ਨੂੰ ਤਬਾਹ ਕਰਾਉਣ ਉਤੇ ਤੁਲੇ ਹੋਏ ਸਨ। ਲੀਗੀ ਡੀ. ਐਸ. ਪੀ. ਮੁਹੰਮਦ ਅਕਬਰ ਜ਼ੈਲਦਾਰ ਬੇੜ ਵਾਲ, ਅਲਾਹ ਦਿਤਾ ਸਫੈਦ ਪੋਸ਼ ਆਦਿਕ ਨੇ ਹਜ਼ਾਰਾਂ ਮੁਸਲਮਾਨਾਂ ਨੂੰ ਇਕਠੇ ਕਰਕੇ ਹਮਲਾ ਕਰ ਦਿਤਾ। ਮੰਡੀ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ ਗਈ। ਸਿਖਾਂ ਹਿੰਦੂਆਂ ਦਾ ਕਾਫ਼ੀ ਜਾਨੀ ਤੇ ਮਾਲੀ ਨੁਕਸਾਨ ਹੋਇਆ।

**੨. ਭਾਈ ਫੇਰੂ**–ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਪ੍ਰੇਮੀ ਸਿਖ ਤੇ ਦਸਮ ਪਾਤਸ਼ਾਹ ਦੀਆਂ ਬਖਸ਼ਸ਼ਾਂ ਪ੍ਰਾਪਤ ਕਰਨ ਵਾਲੇ ਸੰਗਤ ਸਾਹਿਬ ਭਾਈ ਫੇਰੂ ਦੇ ਨਾਂ ਪਰ ਇਹ ਪਿੰਡ ਆਬਾਦ ਹੋਇਆ। ਇਥੇ ਭਾਈ ਫੇਰੂ ਜੀ ਦਾ ਪ੍ਰਸਿਧ ਇਤਿਹਾਸਕ ਗੁਰਦਵਾਰਾ ਹੈ। ਇਸ ਦੇ ਨਾਲ ੭੭੫੫ ਵਿਘੇ ਜ਼ਮੀਨ ਹੈ। ਸਨ ੧੯੨੪ ਵਿਚ ਅਕਾਲੀ ਲਹਿਰ ਸਮੇਂ ਇਥੇ ਮੋਰਚਾ ਵੀ ਲਗਾ ਸੀ। ਇਥੇ ਖਾਲਸਾ ਹਾਈ ਸਕੂਲ ਵੀ ਸੀ। ਮੁਸਲਮਾਨਾਂ ਨੇ ਇਸ ਪਿੰਡ ਨੂੰ ਉਜਾੜ ਦਿਤਾ।

ਗੁਰਦਵਾਰੇ ਤੇ ਕਬਜ਼ਾ ਕਰ ਲਿਆ। ਭਾਈ ਫੇਰੂ ਦੇ ਰਸਤੇ ਆਏ ਵਹੀਰਾਂ ਚੋਂ ਕਈ ਸਿੰਘਾਂ ਨੇ ਦਸਿਆ ਕਿ ਲੀਗੀਆਂ ਨੇ ਗੁਰਦਵਾਰੇ ਪਰ ਪਾਕਿਸਤਾਨੀ ਝੰਡਾ ਲਹਿਰਾ ਦਿਤਾ। ਸ਼੍ਰੋਮਣੀ ਕਮੇਟੀ ਨੇ ਗੁ: ਭਾਈ ਫੇਰੂ ਦਾ ਕਲੇਮ ੯੭੪੫੬੨੦) ਦਾ ਦਿਤਾ ਹੈ।

**੩. ਤਲਵੰਡੀ**-੨੦ ਅਗਸਤ ਨੂੰ ਇਸ ਇਲਾਕੇ ਵਿਚ ਕਈ ਪਿੰਡਾਂ ਉਤੇ ਮੁਸਲਮਾਨਾਂ ਨੇ ਹਮਲੇ ਕੀਤੇ। ਮੁਹੰਮਦ ਹੁਸੈਨ ਐਮ. ਐਲ. ਏ. ਦੀ ਅਗਵਾਈ ਹੇਠ ੨੪ ਅਗਸਤ ਨੂੰ ਕੋਈ ੪ ਹਜ਼ਾਰ ਹਮਲਾਵਰ ਮੁਸਲਮਾਨਾਂ ਤੇ ਮਿਲਟਰੀ ਨੇ ਤਲਵੰਡੀ ਤੇ ਹਮਲਾ ਕੀਤਾ। ਸਿੰਘਾਂ ਨੇ ਸਵੇਰੇ ੧੦ ਬਜੇ ਤੋਂ ਲੈ ਕੇ ੩ ਬਜੇ ਤਕ ਦੁਸ਼ਮਣਾਂ ਦਾ ਮੂੰਹ ਤੋੜ ਟਾਕਰਾ ਕੀਤਾ। ਸ: ਚੰਦਾ ਸਿੰਘ ਪਾਸ ਰਾਈਫਲ ਸੀ, ਉਸ ਇਕਲੇ ਬਹਾਦਰ ਨੇ ਸਠ ਸਤਰ ਹਮਲਾਵਰ ਮੌਤ ਦੇ ਘਾਟ ਉਤਾਰ ਦਿਤੇ। ਇਸ ਲੜਾਈ ਵਿਚ ਘਟ ਤੋਂ ਘਟ ੨੦੦ ਹਮਲਾਵਰ ਮਾਰੇ ਗਏ। ਸਿੰਘਾਂ ਨੇ ਇਕ ਵੇਰ ਬਹਾਦਰੀ ਦਾ ਸਿੱਕਾ ਬਿਠਾ ਦਿਤਾ। ਪਰ ਮਸ਼ੀਨ ਗੰਨਾਂ ਤੇ ਸੈਂਕੜੇ ਰਫਲਾਂ ਦੇ ਸਾਹਮਣੇ ਉਹਨਾਂ ਦੀ ਕਿਵੇਂ ਪੇਸ਼ ਜਾ ਸਕਦੀ ਸੀ? ਇਸ ਘਮਸਾਣ ਵਿਚ ਦੋ ਸੌ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਅਖੀਰ ਲੜਦੇ ਭਿੜਦੇ ਸਿਖਾਂ ਨੇ ਤਲਵੰਡੀ ਨੂੰ ਖਾਲੀ ਕਰ ਦਿਤਾ।

**੪. ਡਾਰੋਕੇ** ਇਸ ਪਿੰਡ ਵਿਚ ਸਿਖਾਂ ਦੀ ਜ਼ਮੀਨ ਦੋ ਹਜ਼ਾਰ ਘੁਮਾਂ ਸੀ। ਅਠ ਦਿਨ ਲਗਾਤਾਰ ਮੁਸਲਮਾਨ ਇਸ ਪਿੰਡ ਪਰ ਹਮਲੇ ਕਰਕੇ ਆਉਂਦੇ ਰਹੇ। ਸਿਖ ਉਨ੍ਹਾਂ ਦਾ ਮੂੰਹ ਮੋੜਕੇ ਨਠਾ ਦਿੰਦੇ ਰਹੇ। ਇਸ ਲੜਾਈ ਵਿਚ ਤਿੰਨ ਚਾਰ ਸਿੰਘ ਸ਼ਹੀਦ ਹੋਏ। ਕਈ ਹਮਲਾਵਰ ਮਾਰੇ ਗਏ। ਅਖੀਰ ਮਿਲਟਰੀ ਤੇ ਪੁਲੀਸ ਨੇ ਜਾ ਕੇ ਇਹ ਪਿੰਡ ਖਾਲੀ ਕਰਾਇਆ।

**੫. ਢੋਲਣ ਹਠਾੜ** ਇਸ ਪਿੰਡ ਵਿਚ ਸਿਖਾਂ ਦੀ ਜ਼ਮੀਨ ੪੫੦੦ ਘੁਮਾਂ ਸੀ। ੧੯ ਅਗਸਤ ਨੂੰ ਮੁਹੰਮਦ ਹੁਸੈਨ, ਗੰਜੇ, ਕਰੀਮ

ਖਾਂ ਫਤੇਹ ਪੁਰੀਆ, ਉਮਰ ਦੀਨ ਕੱਚਾ ਪੱਕਾ, ਹਸ਼ਮਤ ਖਾਂ ਨੰਬਰਦਾਰ, ਹਮੀਦ ਪਟਵਾਰੀ ਮਾਲ, ਕਮਾਲ ਦੀਨ ਨੂਰ ਪੁਰੀਏ ਦੀ ਅਗਵਾਈ ਹੇਠ ਪੰਜ ਹਜ਼ਾਰ ਮੁਸਲਮਾਨਾਂ ਨੇ ਢੋਲਣ ਤੇ ਹਮਲਾ ਕੀਤਾਂ। ਇਨ੍ਹਾਂ ਨੇ ਘੇਰਾ ਪਾ ਕੇ ਸਿਖਾਂ ਨੂੰ ਕਿਹਾ-"ਪਾਕਸਤਾਨ ਬਣ ਚੁਕਾ ਹੈ, ਹੁਣ ਤੁਸੀਂ ਇਥੇ ਨਹੀਂ ਰਹਿ ਸਕਦੇ, ਨਿਕਲ ਜਾਓ।" ਲੋਕਾਂ ਨੇ ਟਾਕਰਾ ਕੀਤਾ। ੭੫ ਸਿੰਘ ਲੜਦੇ ਹੋਏ ਸ਼ਹੀਦ ਹੋਏ। ਮੁਸਲਮਾਨਾਂ ਪਿੰਡ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਗੁਰਦਵਾਰੇ ਨੂੰ ਤਬਾਹ ਕੀਤਾ।

੬. ਜਾਗੂ ਵਾਲਾ ਚੱਕ ੪੦ ਇਸ ਪਿੰਡ ਵਿਚ ਸਿਖਾਂ ਦੀ ਵਸੋਂ ੧੪੦੦ ਤੇ ਪ੩ ਮੁਰੱਬੇ ਜ਼ਮੀਨ ਸੀ। ੨੪ ਅਗਸਤ ਨੂੰ ਜਾਗੋ ਵਾਲੇ ਦੇ ੧੯ ਸਿੰਘ ਪਤੋ ਕੇ ਵਿਚ ਬਾਹਰੋਂ ਆਏ ਭਰਾਵਾਂ ਨੂੰ ਲੰਗਰ ਛਕਾਉਣ ਲਈ ਗਏ। ਉਹ ਪਿੰਡੋਂ ਦੋ ਮੀਲ ਤੇ ਗਏ ਸਨ ਕਿ ਮੁਸਲਮਾਨਾਂ ਦੇ ਹਜੂਮ ਨੇ ਉਨ੍ਹਾਂ ਤੇ ਹਮਲਾ ਕਰ ਦਿਤਾ। ਇਨ੍ਹਾਂ ਸਿੰਘਾਂ ਨੇ ਬੜੀ ਦਲੇਰੀ ਨਾਲ ਦੁਸ਼ਮਣਾਂ ਦਾ ਟਾਕਰਾ ਕੀਤਾ। ਅਠ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ। ਬਾਕੀ ਮੁਕਾਬਲਾ ਕਰਦੇ ਹੋਏ ਬਚਕੇ ਨਿਕਲ ਆਏ।

ਇਸ ਘਟਨਾ ਦੀ ਇਤਲਾਹ ਪੁਲੀਸ ਨੂੰ ਦਿਤੀ ਗਈ' ਡੀ. ਐਸ. ਪੀ. ਮੌਕੇ ਤੇ ਆਇਆ। ਹਮਲਾਵਰਾਂ ਚੋਂ ੧੩ ਮੁਸਲਮਾਨਾਂ ਦੀ ਸ਼ਨਾਖਤ ਕੀਤੀ ਗਈ। ਪਰ ਪੁਲੀਸ ਨੇ ਹਮਲਾਵਰਾਂ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ। ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਨੂੰ ਪੋਸਟ ਮਾਰਟਮ ਕਰਨ ਲਈ ਮਿਓ ਹਸਪਤਾਲ ਲਾਹੌਰ ਵਿਚ ਭੇਜਿਆ ਗਿਆ। ਪਰ ਉਨ੍ਹਾਂ ਦਾ ਪੋਸਟ ਮਾਰਟਮ ਨਹੀਂ ਕੀਤਾ ਗਿਆ। ਲਾਸ਼ਾਂ ਨੂੰ ਲਾਵਾਰਸ ਦਸਕੇ ਸੁਟ ਦਿਤਾ।

੨੭ ਅਗਸਤ ਨੂੰ ਮੁਸਲਮਾਨਾਂ ਨੇ ਜਾਗੋਵਾਲੇ ਤੇ ਹਮਲਾ ਕਰਕੇ ਲੁਟ ਮਾਰ, ਕਤਲਾਮ ਤੇ ਸਾੜ ਫੂਕ ਕੀਤੀ।

(ਮਖਣ ਸਿੰਘ ਨੰਬਰਦਾਰ)

**੭. ਗੰਜਾ, ਬੁਧਿਆਣਾ ਤੇ ਜਮਸ਼ੇਰ** ਗੰਜੇ ਵਿਚ ਸਿਖਾਂ ਦੀ ਵਸੋਂ ਪੰਜ ਸੋ ਘਰ ਤੇ ੩੧੦੦ ਘੁਮਾਂ ਜ਼ਮੀਨ ਦੀ ਮਾਲਕੀ ਸੀ। ੧੮ ਅਗਸਤ ਨੂੰ ਸਵੇਰੇ ੪ ਬਜੇ ਹਠੀ ਕੇ, ਦੋਸਤਪੁਰਾ, ਸਾਧ ਫਤੇਹ ਪੁਰ ਆਦਿਕ ਪਿੰਡਾਂ ਦੇ ਮੁਸਲਮਾਨਾਂ ਨੇ ਇਕੱਠਿਆਂ ਹੋ ਕੇ ਅਬਦੁਲ ਕਰੀਮ ਫਤੇਹ ਪੁਰੀਆ ਮੈਂਬਰ ਡਿਸਟ੍ਰਿਕਟ ਬੋਰਡ ਦੀ ਅਗਵਾਈ ਹੇਠ ਤੇ ਮਿਲਟਰੀ ਨਾਲ ਹਮਲਾ ਕੀਤਾ। ਮਿਲਟਰੀ ਨੇ ਮਸ਼ੀਨ ਗੰਨ ਚਲਾਈ। ਸਿੰਘਾਂ ਨੇ ਡੱਟਕੇ ਟਾਕਰਾ ਕੀਤਾ। ਮੁਕਾਬਲਾ ਕਰਦੇ ਹੋਏ ੧੨ ਸਿੰਘ ਸ਼ਹੀਦ ਹੋਏ। ਬਾਕੀ ਦੇ ਪਿੰਡ ਛਡਕੇ ਨਿਕਲ ਆਏ। ਕੁਝ ਬੀਮਾਰ, ਬੁਢੇ, ਅੰਨ੍ਹੇ ਪਿੰਡ ਵਿਚ ਪਿਛੇ ਰਹਿ ਗਏ ਸਨ। ਹਮਲਾਵਰਾਂ ਨੇ ਉਨਾਂ ਨੂੰ ਕਤਲ ਕਰ ਦਿਤਾ। ਸਾਰਾ ਪਿੰਡ ਲੁਟਿਆ ਤੇ ਸਾੜਿਆ ਗਿਆ।

ਬੁਧਿਆਣੇ ਵਿਚ ਸਿਖ ਤਿੰਨ ਹਜ਼ਾਰ ਤੇ ਮੁਸਲਮਾਨ ਦੋ ਹਜ਼ਾਰ ਸਨ। ਇਸ ਪਿੰਡ ਵਿਚ ਸਿਖਾਂ ਦੀ ਜ਼ਮੀਨ ੮ ਹਜ਼ਾਰ ਏਕੜ ਸੀ। ਮੁਸਲਮਾਨ ਕੱਮੀ ਸਨ। ਪਾਕਿਸਤਾਨ ਬਣਨ ਪਰ ਲੀਗੀਆਂ ਨੇ ਇਸ ਨੂੰ ਤਬਾਹ ਕਰ ਦਿਤਾ।

ਜਮਸ਼ੇਰ ਵਿਚ ਸਿਖਾਂ ਦੀ ਵਸੋਂ ਦੋ ਹਜ਼ਾਰ ਦੇ ਲਗ ਪਗ ਸੀ। ੨੪-੨੫ ਅਗਸਤ ਦੀ ਰਾਤ ਨੂੰ ਮੁਹੰਮਦ ਹੁਸੈਨ ਗੰਜੇ ਅਤੇ ਸ਼ੇਖ ਮੁਹੰਮਦ ਸਾਦਕ ਸ਼ਾਮ ਕੋਟੀਏ ਦੀ ਅਗਵਾਈ ਹੇਠ ਹਜ਼ਾਰਾਂ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਸਿਖਾਂ ਪਾਸ ਹਥਿਆਰ ਨਹੀਂ ਸਨ, ਫਿਰ ਵੀ ਉਨਾਂ ਨੇ ਜਾਨ ਤੋੜਕੇ ਮੁਕਾਬਲਾ ਕੀਤਾ। ਅਖੀਰ ਕੋਈ ਪੇਸ਼ ਨਾਂਹ ਜਾਂਦੀ ਵੇਖਕੇ ਸਿਖ ਜਥਾ ਬਣਾਕੇ ਨਿਕਲ ਤੁਰੇ। ਚੂਨੀਆਂ ਵਾਲੀ ਸੜਕ ਤੇ ਆ ਗਏ। ਮੀਰ ਮਹਿਮਦੀ ਤੋਂ ਹੁੰਦੇ ਹੋਏ ਕੋਟ ਰਾਧਾ ਕਿਸ਼ਨ ਵਲ ਆ ਰਹੇ ਸਨ ਕਿ ਰਸਤੇ ਵਿਚ ਸਤੋ ਕੀ, ਮੀਰ ਮਹਿਮਦ ਲੱਧੇ ਕੇ ਆਦਿਕ ਪਿੰਡਾਂ ਦੇ ਮੁਸਲਮਾਨਾਂ ਨੇ ਇਸ ਜਥੇ ਪਰ ਹਮਲਾ ਕੀਤਾ। ਸਿਖਾਂ ਨੇ ਇਥੇ ਵੀ ਹਮਲਾਵਰਾਂ ਦਾ ਮੁਕਾਬਲਾ ਕੀਤਾ। ਚਾਲੀ ਦੁਸ਼ਮਣ ਮਾਰ ਦਿਤੇ।

ਮੁਸਲਿਮ ਮਿਲਟਰੀ ਨੇ ਜਥੇ ਪਰ ਗੋਲੀ ਚਲਾਈ। ਜਮਸ਼ੇਰ ਦੇ ੫੦ ਸਿੰਘ, ੮੦ ਬੀਬੀਆਂ ਤੇ ੭੦ ਬਚੇ ਮਾਰੇ ਗਏ। ਇਸ ਪਿੰਡ ਦਾ ਜਾਨੀ ਨੁਕਸਾਨ ਬਹੁਤ ਹੋਇਆ ਹੈ। (ਕੁਲਵੰਤ ਸਿੰਘ ਜਮਸ਼ੇਰ)

ਵਹੀਰ-੨੫-੨੬ ਅਗਸਤ ਨੂੰ ਤਸੀਲ ਚੂਣੀਆਂ ਦੇ ਚੱਕ ੨੪ ਐਲ ਪਲਾਟ ਭੁਚੋ ਕੇ, ਰੋਸੇ, ਭੈਲ, ਚੱਕ ੬੫, ਡਫ਼ਰ ਕੇ, ਘਣੀਏਂ ਕੇ, ਭੰਬੇ, ਹਿੰਦਾਲ ਆਦਿਕ ਪਿੰਡਾਂ ਦੇ ਸਿੰਘ ਵਹੀਰ ਦੀ ਸ਼ਕਲ ਵਿਚ ਤੁਰ ਪਏ। ਰਾਜਾ ਜੰਗ ਤੇ ਭੰਬੇ ਦੇ ਵਿਚਕਾਰ ਮੁਸਲ-ਮਾਨਾਂ ਨੇ ਇਸ ਵਹੀਰ ਪਰ ਹਮਲਾ ਕੀਤਾ। ਦੂਸਰਾ ਹਮਲਾ ਖਾਰੇ ਤੇ ਲੁਲਿਆਣੀ ਦੇ ਪਾਸ ਹੋਇਆ। ਸਿੰਘਾਂ ਨੇ ਬੜੀ ਦਲੇਰੀ ਨਾਲ ਮੁਕਾਬਲਾ ਕੀਤਾ। ਮਿਲਟਰੀ ਨੇ ਸਿੰਘਾਂ ਦਾ ਕਾਫ਼ੀ ਜਾਨੀ ਨੁਕਸਾਨ ਕੀਤਾ। ਹਠਾੜ ਦੇ ਜਥੇ ਪਰ ਜੋੜੇ ਵਾਲ ਹੈੜ ਦੇ ਪਾਸ ਹਮਲਾ ਹੋਇਆ ਮਿਲਟਰੀ ਨੇ ਗੋਲੀ ਚਲਾਕੇ ੧੨੦੦ ਮਰਦ ਇਸਤ੍ਰੀਆਂ ਤੇ ਬਚਿਆਂ ਨੂੰ ਮਾਰ ਦਿਤਾ। ਇਥੇ ਕਾਫੀ ਗੱਡੇ ਲੁਟੇ ਗਏ। ਇਕ ਸੌ ਲੜਕੀਆਂ ਚੁਕੀਆਂ ਗਈਆਂ।

ਸ੍ਰ: ਵਰਿਆਮ ਸਿੰਘ ਪਿੰਡ ਬੁਤ ਦੀ ਅਗਵਾਈ ਹੇਠ ੧੫੦੦ ਦਾ ਇਕ ਜਥਾ ੧੫ ਸਤੰਬਰ ਨੂੰ ਹਿੰਦੁਸਤਾਨ ਪੁਜਾ। ਇਸ ਜਥੇ ਪਰ ਕੋਈ ਹਮਲਾ ਨਹੀਂ ਹੋਇਆ।

ਜ਼ਿਲਾ ਲਾਹੌਰ ਦੀ ਗੜ ਬੜ ਵਿਚ ਸ੍ਰ: ਲੱਖਾ ਸਿੰਘ ਚਠਿਆਂ ਵਾਲੇ ਦੇ ਜਥੇ ਨੇ ਬੜੀ ਬਹਾਦਰੀ ਵਿਖਾਈ। ਕਈ ਪਿੰਡਾਂ ਤੋਂ ਹਮਲਾਵਰਾਂ ਤੋਂ ਬਚਾਇਆ। ੨੪ ਅਗਸਤ ਨੂੰ ਭਾਈ ਤਾਰਾ ਸਿੰਘ ਡਲਵਾਂ ਦੇ ਡੇਰੇ ਕੁਝ ਸਿੰਘਾਂ ਨੇ ਅਰਦਾਸਾ ਸੋਧਕੇ ਹਮਲਾਵਰਾਂ ਦਾ ਟਾਕਰਾ ਕਰਨ ਲਈ ਕਮਰ ਕਸੇ ਕੀਤੇ। ਇਸ ਦੀ ਖਬਰ ਸੁਣਕੇ ਮੁਸਲਮਾਨਾਂ ਨੇ ਅਲਗੋਂ ਆਦਿਕ ਕਈ ਪਿੰਡ ਖਾਲੀ ਕਰ ਦਿਤੇ।

# ੧੫

# ਜ਼ਿਲਾ ਗੁਜਰਾਂਵਾਲਾ

ਗੁਜਰਾਂਵਾਲਾ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਤੇ ਸਿਖ ਰਾਜ ਦੇ ਵਡੇ ਜਰਨੈਲ ਸ: ਹਰੀ ਸਿੰਘ ਨਲੂਏ ਦੀ ਜਨਮ ਭੂਮੀ ਹੈ। ਇਸ ਜ਼ਿਲੇ ਵਿਚ ਸਿਖ ਸਰਦਾਰ, ਚੰਗੇ ਜ਼ਿਮੀਦਾਰ ਤੇ ਕਾਰੋ-ਬਾਰੀ ਸਨ। ਜ਼ਿਲੇ ਵਿਚ ੧੧ ਨਗਰ ਅਤੇ ੧੨੧੯ ਪਿੰਡ ਸਨ। ਛੇ ਲਖ ਮੁਸਲਮਾਨ, ਸਵਾ ਲਖ ਹਿੰਦੂ, ਸਵਾ ਲਗ ਦੇ ਲਗ ਪਗ ਸਿਖ ਤੇ ੭੫ ਹਜ਼ਾਰ ਈਸਾਈ ਸਨ। ਗੁਰਦਵਾਰਾ ਰੋੜੀ ਸਾਹਿਬ, ਏਮਨਾ-ਬਾਦ, ਗੁਰੂ ਕੋਠਾ ਵਜ਼ੀਰਾਬਾਦ, ਗੁ: ਛੇਵੀਂ ਪਾਤਸ਼ਾਹੀ ਹਾਫਜ਼ਾਬਾਦ, ਗੁ: ਭਾਈ ਕੇ ਮੱਟੂ ਇਤਿਹਾਸਕ ਗੁਰਦਵਾਰੇ ਹਨ। ਰੋੜੀ ਸਾਹਿਬ ਤੇ ਵਜ਼ੀਰਾਬਾਦ ਦੀ ਵਿਸਾਖੀ ਮਸ਼ਹੂਰ ਸੀ।

ਸ਼ਹਿਰ ਗੁਜਰਾਂਵਾਲਾ ਸਿੰਘ ਸਭਾ ਲਹਿਰ ਦਾ ਇਕ ਕੇਂਦਰ ਸੀ। ਗੁਲਾਬ ਸਿੰਘ ਹਾਈ ਸਕੂਲ ਸਭ ਤੋਂ ਪਹਿਲੇ ਸਕੂਲਾਂ ਵਿਚ ਇਕ ਸੀ। ੧੯੧੮ ਵਿਚ ਗੁਰੂ ਨਾਨਕ ਕਾਲਜ ਦੀ ਨੀਂਹ ਸੰਤ ਅਤਰ ਸਿੰਘ ਜੀ ਨੇ ਰਖੀ। ੧੯੨੧ ਵਿਚ ਨਾ-ਮਿਲਵਰਤਨ ਦੀ ਲਹਿਰ ਸਮੇਂ ਇਹ ਕਾਲਜ ਕੌਮੀ ਬਣ ਗਿਆ। ਪਰ ਕੁਝ ਸਾਲਾਂ ਪਿਛੋਂ ਫਿਰ ਪੰਜਾਬ ਯੂਨੀਵਰਸਟੀ ਨਾਲ ਸਬੰਧਤ ਹੋ ਗਿਆ।

੧੯੪੭ ਵਿਚ ਕਾਲਜ ਬਾਵਾ ਹਰਕਿਸ਼ਨ ਸਿੰਘ ਦੀ ਨਿਗ-ਰਾਨੀ ਹੇਠ ਬੜੀ ਚੰਗੀ ਤਰਾਂ ਚਲ ਰਿਹਾ ਸੀ।

ਗੁਜਰਾਂਵਾਲੇ ਵਿਚ ਗੁ: ਬਾਬਾ ਪਤਾਸਾ ਸਿੰਘ, ਦਮਦਮਾ ਬਾਬਾ ਸਾਹਿਬ ਸਿੰਘ, ਗੁ: ਰਾਇ ਮੂਲ ਸਿੰਘ, ਗੁ: ਸਿੰਘ ਸਭਾ, ਖਾਲਸਾ ਯਤੀਮ ਖਾਨਾ, ਜਨਮ ਅਸਥਾਨ ਮ: ਰੰਜੀਤ ਸਿੰਘ, ਹਵੇਲੀ ਸ: ਹਰੀ ਸਿੰਘ ਨਲੂਆ, ਸਮਾਧ ਸ: ਚੜ੍ਹਤ ਸਿੰਘ ਤੇ ਸ: ਮਹਾਂ ਸਿੰਘ ਸਿਖਾਂ ਦੇ ਪ੍ਰਸਿਧ ਅਸਥਾਨ ਸਨ।

**ਗੁਜਰਾਂਵਾਲੇ ਸ਼ਹਿਰ ਦੀ ਗੜਬੜ**—੩-੪ ਮਾਰਚ ਨੂੰ ਲਾਹੌਰ ਵਿਚ ਹੋਈ ਗੜਬੜ ਤੇ ਕਾਲਜਾਂ ਦੇ ਵਿਦਿਆਰਥੀਆਂ ਪਰ ਚਲਾਈ ਗਈ ਗੋਲੀ ਦੀ ਖਬਰ ਸੁਣਕੇ ਹਿੰਦੂ ਸਿਖਾਂ ਵਿਚ ਬੇਚੈਨੀ ਪੈਦਾ ਹੋਈ। ਪਰ ਲਾਲਾ ਸੁੰਦਰ ਦਾਸ ਮਿੱਢਾ ਡਿਪਟੀ ਕਮਿਸ਼ਨਰ ਸਨ, ਉਨ੍ਹਾਂ ਨੇ ਅਮਨ ਕਾਇਮ ਰਖਿਆ। ਹਿੰਦੂ ਸਿਖਾਂ ਨੇ ਹੜਤਾਲ ਕੀਤੀ, ਇਕ ਭਾਰੀ ਜਲੂਸ ਕਢਿਆ। ਇਕ ਦੋ ਥਾਈਂ ਮੁਸਲਮਾਨਾਂ ਨੇ ਝੜਪਾਂ ਲਈਆਂ। ਪਰ ਡੀ. ਸੀ. ਤੇ ਪੁਲੀਸ ਦੀ ਕੋਸ਼ਸ਼ ਨਾਲ ਮਾਮਲਾ ਨਿਬੜ ਗਿਆ। ੫ ਮਾਰਚ ਨੂੰ ਡੀ. ਸੀ. ਨੇ ਸ਼ਹਿਰ ਦੇ ਪਤ-ਵੰਤੇ ਹਿੰਦੂਆਂ ਸਿਖਾਂ ਤੇ ਮੁਸਲਮਾਨਾਂ ਨੂੰ ਸਦਕੇ ਅਮਨ ਕਮੇਟੀ ਕਾਇਮ ਕਰ ਦਿਤੀ। ੧੧ ਮਾਰਚ ਨੂੰ ਡੀ. ਸੀ ਨੇ ਅਮਨ ਕਮੇਟੀ ਦੀ ਸਲਾਹ ਨਾਲ ੧੪੪ ਦਫਾ ਲਾ ਦਿਤੀ। ਡੀਫੈਂਸ ਆਫ ਇੰਡੀਆ ਦੀ ਦਫਾ ੩ ਅਨੁਸਾਰ ਕੁਝ ਗ੍ਰਿਫਤਾਰੀਆਂ ਕੀਤੀਆਂ ਗਈਆਂ।

੮ ਜੂਨ ਨੂੰ ਕਿਸੇ ਆਦਮੀ ਨੇ ਇਕ ਮੁਸਲਮਾਨ ਨੂੰ ਛੁਰਾ ਘੋਪ ਦਿਤਾ। ਉਸਨੂੰ ਦਾਹੜੀ ਵਾਲਾ ਹੋਣ ਕਰਕੇ ਸਿਖ ਸਮਝਕੇ ਮਾਰਿਆ ਗਿਆ। ਪੁਲੀਸ ਨੂੰ ਕਾਤਲ ਨਹੀਂ ਮਿਲ ਸਕਿਆ। ਪਰ ਇਸ ਨਾਲ ਗੜਬੜ ਸ਼ੁਰੂ ਹੋ ਗਈ। ੯ ਜੂਨ ਨੂੰ ਮੁਸਲਮਾਨਾਂ ਨੇ ਇਕ ਹਿੰਦੂ ਡਾਕਟਰ ਨੂੰ ਛੁਰਾ ਮਾਰਕੇ ਖਤਮ ਕਰ ਦਿਤਾ। ਦੋ ਸਿਖਾਂ ਨੂੰ ਜ਼ਖਮੀ ਕੀਤਾ ਗਿਆ। ਮੁਰਾਲੀ ਵਾਲੇ ਤੋਂ ਆਉਂਦਾ ਇਕ ਸਿਖ ਮਾਰਿਆ ਗਿਆ। ੧੨ ਜੂਨ ਨੂੰ ਮੁਸਲਮਾਨਾਂ ਨੇ ਇਕ ਸਿਖ ਤੇ ਇਕ ਹਿੰਦੂ ਨੂੰ ਛੁਰੇ ਮਾਰੇ ਜਿਨ੍ਹਾਂ ਨਾਲ ਦੋਵੇਂ ਮਰ ਗਏ। ਸਿਖਾਂ ਨੇ ਖਿਝਕੇ ਯਤੀਮ ਖਾਨੇ ਦੇ ਪਾਸ ਇਕ ਗੱਡੇ ਵਾਲੇ ਮੁਸਲਮਾਨ ਤੇ ਹਮਲਾ ਕੀਤਾ, ਪਰ ਉਹ ਬਚ ਗਿਆ।

੧੪-੧੫ ਜੂਨ ਨੂੰ ਇਕ ਦੋ ਮੁਸਲਮਾਨਾਂ ਤੇ ਹਮਲੇ ਹੋਏ ਪਰ ਉਹ ਬਚ ਗਏ। ਇਸਲਾਮਾਬਾਦ ਦੇ ਮੁਸਲਮਾਨ ਹਿੰਦੂ ਮਹਲੇ ਪਰ ਹਮਲਾ ਕਰਨ ਦੀ ਤਿਆਰੀ ਕਰ ਰਹੇ ਸਨ। ਇਹ ਖਬਰ ਸੁਣਕੇ ਲਾਲਾ ਨਰਿੰਜਨ ਦਾਸ ਬੱਗਾ ਪ੍ਰਧਾਨ ਜ਼ਿਲਾ ਕਾਂਗਰਸ ਕਮੇਟੀ ਮੌਕੇ ਤੇ

ਪਏ। ਮੁਸਲਮਾਨਾਂ ਨੇ ਇਟਾਂ ਮਾਰਕੇ ਉਨ੍ਹਾਂ ਨੂੰ ਜ਼ਖਮੀ ਕਰ ਦਿਤਾ। ਸਿਰ ਵਿਚ ਚੋਟ ਲਗਣ ਕਰਕੇ ਤੀਸਰੇ ਦਿਨ ਉਹ ਚਲਾਣਾ ਕਰ ਗਏ। ਇਸ ਹਮਲੇ ਵਿਚ ਕ੍ਰਿਸ਼ਨ ਨਗਰ ਦੇ ਰਾਸ਼ਟਰ ਸਵੈਮ ਸੇਂਘੀਆਂ ਨੇ ਬੜੀ ਕਮਜ਼ੋਰੀ ਵਿਖਾਈ, ਜਿਸ ਤੋਂ ਸਿਖਾਂ ਨੂੰ ਬਹੁਤ ਨਿਰਾਸਤਾ ਹੋਈ। ਇਸ ਤੋਂ ਪਿਛੋਂ ਪੰਦਰਾਂ ਦਿਨ ਸ਼ਹਿਰ ਵਿਚ ਅਮਨ ਰਿਹਾ।

30 ਜੂਨ ਨੂੰ ਇਕ ਮੁਸਲਮਾਨ ਸਿਪਾਹੀ ਨੇ ਇਕ ਹਿੰਦੂ ਮੁੰਡੇ ਨੂੰ ਕਰੀਫੀਊ ਦੀ ਉਲੰਘਣਾ ਦੇ ਦੋਸ਼ ਵਿਚ ਪਕੜ ਲਿਆ। ਇਸ ਪਰ ਸਿਪਾਹੀ ਨੇ ਇਸਲਾਮਾਬਾਦ ਦੇ ਮੁਸਲਮਾਨਾਂ ਨੂੰ ਸਦਿਆ ਉਧਰੋਂ ਗੋਬਿੰਦ ਗੜ੍ਹ ਤੇ ਕੰਵਾਰ ਗੜ੍ਹ ਦੇ ਹਿੰਦੂ ਸਿਖ ਇਕਠੇ ਹੋ ਗਏ। ਦੋਹਾਂ ਪਾਸਿਆਂ ਤੋਂ ਪਥਰਾਉ ਹੋਇਆ। ਇਸ ਹਮਲੇ ਵਿਚ ਤਿੰਨ ਮੁਸਲਾਨ ਜ਼ਖਮੀਂ ਹੋਏ। ਪੁਲੀਸ ਨੇ ਸ: ਅਵਤਾਰ ਸਿੰਘ ਖਾਲਸਾ, ਰਘੁਬੀਰ ਸਿੰਘ ਕ੍ਰਿਪਾਲ ਸਿੰਘ ਪੁਤਰ ਬਾਵਾ ਹਰਕਿਸ਼ਨ ਸਿੰਘ ਤੇ ਮਾਸਟਰ ਕੁਲਦੀਪ ਸਿੰਘ ਨੂੰ ਫੜ ਲਿਆ।

1 ਜੁਲਾਈ ਨੂੰ ਯਤੀਮਖਾਨੇ ਦੇ ਪਾਸ ਇਕ ਮੁਸਲਮਾਨ ਮਾਰਿਆ ਗਿਆ। 2 ਜੁਲਾਈ ਨੂੰ ਇਕ ਹਿੰਦੂ ਤੇ ਇਕ ਸਿਖ ਪ੍ਰਦੇਸੀ ਮਾਰੇ ਗਏ। 4 ਜੁਲਾਈ ਨੂੰ ਮੁਸਲਮਾਨਾਂ ਨੇ 3 ਆਦਮੀਆਂ ਨੂੰ ਛੁਰੇ ਮਾਰੇ ਪਰ ਉਹ ਬਚ ਗਏ। ਤੰਗ ਆਕੇ ਸਿਖਾਂ ਵਿਚੋਂ ਸ: ਇੰਦਰ ਸਿੰਘ ਵਕੀਲ, ਸ: ਰਘਬੀਰ ਸਿੰਘ, ਸ: ਸੁਬੇਗ ਸਿੰਘ, ਭਾਈ ਸਰਦਾਰ ਚੰਦ ਨੇ ਮੁਸਲਮਾਨਾਂ ਦੇ ਇਕ ਜਥੇ ਪਰ ਹਮਲਾ ਕਰਕੇ ਤਿੰਨ ਆਦਮੀ ਜ਼ਖਮੀ ਕੀਤੇ। ਇਸ ਨਾਲ ਮੁਸਲਮਾਨਾਂ ਵਿਚ ਬਦ ਦਿਲੀ ਫੈਲ ਗਈ। ਇਸ ਰਾਤ ਮੁਸਲਮਾਨਾਂ ਨੇ ਸ: ਨਥਾ ਸਿੰਘ ਅਸਿਸਟੈਂਟ ਇਨਸਪੈਕਟਰ ਪੁਲੀਸ ਰਾਹੀਂ ਸਿਖਾਂ ਨੂੰ ਸੁਲਾਹ ਕਰਨ ਲਈ ਸੱਦਾ ਭੇਜਿਆ। 5 ਜੁਲਾਈ ਨੂੰ ਅਮਨ ਕਮੇਟੀ ਦੀ ਇਕੱਤ੍ਰਤਾ ਸਦੀ ਗਈ। ਦੋਵੇਂ ਧਿਰਾਂ ਅਮਨ ਦੀ ਜ਼ਿਮੇਵਾਰੀ ਲੈਣ। ਜੋ ਪਹਿਲ ਕਰੇ ਉਹ ਦਸ ਹਜ਼ਾਰ ਰੁਪਿਆ ਦੇਵੇ। ਅਮਨ ਕਮੇਟੀ ਦੀ ਇਕੱਤ੍ਰਤਾ ਹੋਈ। ਸਾਰੇ ਸ਼ਹਿਰ

ਵਿਚ ਅਮਨ ਕਾਇਮ ਰਖਣ ਲਈ ਕਿਹਾ ਗਿਆ, ਪਰ ੧੦ ਬਜੇ ਮੁਸਲਮਾਨਾਂ ਨੇ ਕਣਕ ਮੰਡੀ ਵਿਚ ਇਕ ਰੇਹੜੇ ਵਾਲੇ ਸਿਖ ਨੂੰ ਛੁਰਾ ਮਾਰ ਦਿਤਾ। ਹੋਰ ਵੀ ਵਾਰਦਾਤਾਂ ਹੋਈਆਂ। ਅਮਨ ਕਮੇਟੀ ਦੀ ਮੀਟਿੰਗ ਮੁਸਲਮਾਨਾਂ ਵਲੋਂ ਇਕ ਸਾਜ਼ਸ਼ ਸੀ। ਉਹ ਲਕਾਂ ਨੂੰ ਭੁਲੇਖੇ ਵਿਚ ਰਖਕੇ ਇਕ ਵਡਾ ਹਮਲਾ ਕਰਨਾ ਚਾਹੁੰਦੇ ਸਨ।

੫ ਜੁਲਾਈ ਨੂੰ ਠੀਕ ੧੨ ਬਜੇ ਮੁਸਲਮਾਨਾਂ ਨੇ ਸ਼ਹਿਰ ਵਿਚ ਹਿੰਦੂਆਂ ਸਿਖਾਂ ਤੇ ਹਮਲੇ ਸ਼ੁਰੂ ਕਰ ਦਿਤੇ। ਥਾਉਂ ਥਾਈਂ ਅੱਗਾਂ ਲਾਉਣੀਆਂ ਸ਼ੁਰੂ ਕਰ ਦਿਤੀਆਂ। ਹਿੰਦੂਆਂ ਸਿਖਾਂ ਨੂੰ ਇਸ ਹਮਲੇ ਦੀ ਕੋਈ ਆਸ ਨਹੀਂ ਸੀ। ਨਾਂਹੀ ਉਹ ਤਿਆਰ ਸਨ। ਫਿਰ ਵੀ ਡਟਕੇ ਟਾਕਰਾ ਕੀਤਾ ਗਿਆ। ਗੋਬਿੰਦਗੜ੍ਹ ਤੇ ਹ ਕਮ ਰਾਏ ਦੇ ਹਾਤਿਆਂ ਵਿਚ ਮੁਸਲਮਾਨਾਂ ਨੂੰ ਬਹੁਤ ਮਾਰ ਪਈ। ਲਾਇਸੰਸੀ ਬੰਦੂਕਾਂ ਵਾਲਿਆਂ ਨੇ ਹਮਲਾਵਰਾਂ ਨੂੰ ਮੂੰਹ ਤੋੜ ਜਵਾਬ ਦਿਤਾ। ੧੦ ਮੁਸਲਮਾਨ ਮਾਰੇ ਗਏ, ੧੫੦ ਜ਼ਖਮੀ ਹੋਏ। ਇਸ ਦਿਨ ਗੁਰੂ ਨਾਨਕ ਪੁਰਾ ਵਿਚ ਬਾਵਾ ਸੰਪੂਰਨ ਸਿੰਘ ਬੇਦੀ ਮਾਰਿਆ ਗਿਆ। ਮੁਸਲਮਾਨਾਂ ਨੇ ਅੱਡਾ ਨੌਹਰੀਆਂ ਵਿਚ ਹਿੰਦੂ ਆਂ ਸਿਖਾਂ ਦੇ ਮਕਾਨਾਂ ਨੂੰ ਅਗ ਲਾਈ। ਅੱਡਾ ਕਿਲਾ ਮੀਹਾਂ ਸਿੰਘ ਵਿਚ ਵੀ ਕੁਝ ਕਾਠਖਾਨੇ ਫੂਕੇ ਗਏ। ਪਰ ਸਮੁਚੇ ਤੌਰ ਤੇ ਮੁਸਲਮਾਨਾਂ ਨੂੰ ਇਸ ਹਮਲੇ ਵਿਚ ਅਸਫਲਤਾ ਹੋਈ।

੭ ਜੁਲਾਈ ਨੂੰ ਤਿੰਨ ਸਿੰਘਾਂ ਨੇ ਮੁਸਲਮਾਨਾਂ ਦੇ ਮਹੱਲੇ ਤੂਤੀਆਂ ਵਾਲੇ ਤੇ ਫਾਇਰਿੰਗ ਕੀਤਾ, ਜਿਸ ਨਾਲ ਇਕਮਾਰਿਆ ਗਿਆ ਤੇ ੧੪ ਜ਼ਖਮੀ ਹੋਏ।

੮ ਜੁਲਾਈ ਨੂੰ ਐਡੀਸ਼ਨਲ ਪੁਲੀਸ ਨੇ ਤੂਤੀਆਂ ਵਾਲੇ ਦੀ ਗਾਰਦ ਵਿਚੋਂ ਅਕਾਰਣ ਹੀ ਸਿਖਾਂ ਪਰ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਹਿੰਦੂਆਂ ਸਿਖਾਂ ਨੇ ਇਸਦਾ ਉਤਰ ਗੋਲੀਆਂ ਵਿਚ ਦਿਤਾ। ਉਸ ਰਾਤ ਪੰਜ ਛੇ ਘੰਟੇ ਗੋਲੀ ਚਲਦੀ ਰਹੀ।

ਮੁਸਲਮਾਨਾਂ ਨੂੰ ਸੰਤ ਹਜ਼ਾਰਾ ਸਿੰਘ ਤੇ ਬੜਾ ਗੁਮਾ ਸੀ। ਉਨਾਂ ਨੂੰ ਖਿਆਲ ਸੀ ਕਿ ਗੁ: ਬਾਬਾ ਪਤਾਸਾ ਸਿੰਘ ਸਿਖਾਂ ਦਾ ਕੇਂਦਰ ਹੈ।

ਉਥੋਂ ਗੋਲੀ ਚਲਦੀ ਹੈ। ਉਹਨਾਂ ਨੂੰ ਸੰਤਾਂ ਦੀ ਪੀਲੀ ਮੋਟਰ ਵੀ ਚੁਭਦੀ ਸੀ। ੭ ੮ ਜੁਲਾਈ ਨੂੰ ਸ਼ਹਿਰ ਦੇ ਕਈ ਗੁਰਦਵਾਰਿਆਂ ਵਿਚੋਂ ਬੀੜਾਂ ਕਢਕੇ ਲਿਆਂਦੀਆਂ ਗਈਆਂ। ਮੋਟਰ ਤੇ ਕਈ ਘਿਰੇ ਹੋਇਆਂ ਨੂੰ ਵੀ ਕਢਿਆ ਗਿਆ। ਪੁਲੀਸ ਕਪਤਾਨ ਤੇ ਥਾਣੇਦਾਰ ਇਸ ਪਰ ਔਖੇ ਸਨ। ਮੁਸਲਮਾਨਾਂ ਪਾਸੋਂ ਰੌਲਾ ਪੁਆਇਆ ਗਿਆ। ਪੁਲੀਸ ਨੇ ਰਾਤ ਦੇ ਦੋ ਬਜੇ ਗੁ: ਬਾਬਾ ਪਤਾਸਾ ਸਿੰਘ ਤੇ ਦਫਤ੍ਰ ਅਕਾਲੀ ਜਥੇ ਦੀ ਤਲਾਸ਼ੀ ਲਈ। ਇਸ ਵਿਚ ਪੁਲੀਸ ਨੂੰ ਕੋਈ ਇਤਰਾਜ਼ ਯੋਗ ਚੀਜ਼ ਨਾਂ ਮਿਲੀ। ਪਰ ਸੰਤ ਹਜ਼ਾਰਾ ਸਿੰਘ ਨੂੰ ਗ੍ਰਿਫਤਾਰ ਕਰਕੇ ਪੀਲੀ ਮੋਟਰ ਤੇ ਕਬਜ਼ਾ ਕਰ ਲਿਆ ਗਿਆ।

੯ ਜੁਲਾਈ ਨੂੰ ਸਵੇਰੇ ੮ ਬਜੇ ਕਰੀਫੀਉ ਖੁਲਣ ਪਰ ਸਟੇਸ਼ਨ ਤੋਂ ਆ ਰਹੇ ਹਿੰਦੂਆਂ ਸਿਖਾਂ ਪਰ ਸ੍ਰ: ਹੁਕਮਾਂ ਸਿੰਘ ਦਰਵਾਜ਼ੇ ਪਾਸ ਮੁਸਲਮਾਨਾਂ ਨੇ ਛੁਰਿਆਂ ਨਾਲ ਹਮਲਾ ਕੀਤਾ। ਇਸ ਨਾਲ ਦੋ ਸਿਖ ਮਾਰੇ ਗਏ। ਮੁਸਲਮਾਨ ਏ. ਡੀ. ਐਮ ਨੇ ਆਪ ਹੁਕਮ ਦੇ ਕੇ ਗੁਰਦਵਾਰਾ ਬਾਬਾ ਪਤਾਸਾ ਸਿੰਘ ਪਰ ਗੋਲੀ ਚਲਵਾਈ। ਭਾਈ ਗੁਪਾਲ ਸਿੰਘ ਲੋਹੀਆਂ ਵਾਲਾ ਜ਼ਖਮੀ ਹੋਇਆ। ਪੁਲੀਸ ਨੇ ਤਲਾਸ਼ੀ ਲਈ। ਇਸ ਵਿਚ ੧੧ ਕਾਰਤੂਸ ਮਿਲੇ। ਸ੍ਰ: ਵਰਿਆਮ ਸਿੰਘ ਸਕਤ੍ਰ ਅਕਾਲੀ ਜਥਾ, ਸ੍ਰ: ਮੰਗਲ ਸਿੰਘ ਕਲਰਕ, ਭਾਈ ਗੁਲਾਬ ਸਿੰਘ ਰਾਂਗੀ ਨੂੰ ਪੁਲੀਸ ਨੇ ਹਿਰਾਸਤ ਵਿਚ ਲੈ ਲਿਆ ਚਾਰ ਗੋਰਿਆਂ ਨੂੰ ਘੰਟਾ ਘਰ ਤੇ ਚੜ੍ਹਾ ਦਿਤਾ ਗਿਆ ਕਿ ਉਹ ਕੋਠਿਆਂ ਪਰ ਲੋਕਾਂ ਤੇ ਗੋਲੀਆਂ ਚਲਾਉਣ। ਇਸ ਤਰਾਂ ਇਕ ਸਿਖ ਮਾਰਿਆ ਗਿਆ। ੨-੩ ਹਿੰਦੂ ਸਿਖ ਜ਼ਖਮੀ ਹੋਏ। ੧੦-੧੨ ਮੁਸਲਮਾਨ ਮਾਰੇ ਗਏ। ਸ਼ਹਿਰ ਵਿਚ ੭੨ ਘੰਟੇ ਦਾ ਕਰਫੀਊ ਲਾ ਦਿਤਾ ਗਿਆ। ਪੁਲੀਸ ਤੇ ਮਿਲਟਰੀ ਦੇ ਰਵੱਯੇ ਤੋਂ ਹਿਂਦੂ ਸਿਖਾਂ ਵਿਚ ਘਬਰਾਹਟ ਪੈਦਾ ਹੋ ਗਈ। ਕਈ ਨਸਣ ਦੀ ਤਿਆਰੀ ਕਰਨ ਲਗ ਪਏ।

੧੧ ਜੁਲਾਈ ਨੂੰ ਨਵਾਬ ਮਮਦੋਟ ਪ੍ਰਧਾਨ ਪੰਜਾਬ ਮੁਸਲਿਮ

ਲੰਗ ਨੇ ਡਿਸਟ੍ਰਿਕਟ ਬੋਰਡ ਹਾਲ ਵਿਚ ਤਕਰੀਰ ਕਰਦੇ ਹੋਏ ਕਿਹਾ :-"ਗੁਜਰਾਂਵਾਲੇ ਦੇ ਮੁਸਲਮਾਨ ਈਮਾਨਦਾਰੀ ਨਾਲ ਹਿੰਦੂ ਸਿਖਾਂ ਦੀ ਰਾਖੀ ਦਾ ਪ੍ਰਣ ਕਰਨ।" ਮੀਆਂ ਇਫਤਖਾਰੁ ਦੀਨ ਨੇ ਇਸ ਜਲਸੇ ਵਿਚ ਛੁਰੇਬਾਜ਼ੀ ਦੀ ਨਖੇਧੀ ਕਰਦੇ ਹੋਏ ਕਿਹਾ :- "ਛੁਰੇਬਾਜ਼ੀ ਹੱਦ ਬੰਦੀ ਕਮੀਸ਼ਨ ਦੇ ਫੈਸਲੇ ਤੇ ਕੋਈ ਅਸਰ ਨਹੀਂ ਪਾ ਸਕਦੀ। ਪਾਕਿਸਤਾਨ ਨੂੰ ਖਤਰਾ ਹਿੰਦੁਸਤਾਨ ਵਿਚ ਨਹੀਂ। ਬਲਕਿ ਪਾਕਿਸਤਾਨ ਵਿਚ ਹੈ। ਕਿਉਂਕਿ ਇਥੇ ਸਾਡਾ ਇਮਤਿਹਾਨ ਹੋ ਰਿਹਾ ਹੈ। ਇਸਲਾਮ ਉਸ ਰਾਜ ਬਣਤਰ ਤੋਂ ਪਰਖਿਆ ਜਾਵੇਗਾ ਜੋ ਪਾਕਿਸਤਾਨ ਵਿਚ ਕਾਇਮ ਹੋਣੀ ਹੈ। ਘਟ ਗਿਣਤੀਆਂ ਦੀ ਰਾਖੀ ਕਰਨਾ ਮੁਸਲਮਾਨਾਂ ਦਾ ਫਰਜ਼ ਹੈ।"

ਇਨ੍ਹਾਂ ਤਕਰੀਰਾਂ ਨਾਲ ਹਾਲਤ ਸੁਧਰ ਨਾਂਹ ਸਕੀ। ਕਈ ਵਡੇ ਆਦਮੀ ਸ੍ਰਕਾਰੀ ਅਫ਼ਸਰਾਂ ਦੀ ਮਦਦ ਨਾਲ ਸਿਵਲ ਲਾਈਨ ਵਿਚ ਚਲੇ ਗਏ। ਇਸ ਨਾਲ ਆਮ ਲੋਕਾਂ ਵਿਚ ਬਦ ਦਿਲੀ ਫੈਲ ਗਈ। ੧੨ ਜੁਲਾਈ ਨੂੰ ਕਰੀਫੀਊ ਖੁਲਣ ਪਰ ਹਜ਼ਾਰਾਂ ਲੋਕਾਂ ਸਟੇਸ਼ਨ ਵਲ ਧਾਈ ਕਰ ਦਿਤੀ। ਵੀਹ ਵੀਹ ਰੁਪਏ ਇਕ ਟਾਂਗੇ ਦਾ ਕਿਰਾਇਆ ਚੁੱਕਾ। ਮੁਖੀਆਂ ਦੇ ਰੋਕਣ ਦੇ ਬਾਵਜੂਦ ਪੰਜਾਂ ਸਤਾਂ ਦਿਨਾਂ ਵਿਚ ਤਿੰਨ ਚੁਥਾਈ ਸ਼ਹਿਰ ਖਾਲੀ ਹੋ ਗਿਆ। ਪਹਿਲੇ ਹਮਲੇ ਵਿਚ ਮੁਸਲਮਾਨ ਡਰਕੇ ਸ਼ਹਿਰ ਛਡਣ ਦੀਆਂ ਤਿਆਰੀਆਂ ਕਰਦੇ ਸਨ। ਪੁਲੀਸ ਤੇ ਮਿਲਟਰੀ ਦੇ ਵਤੀਰੇ ਨੂੰ ਵੇਖਕੇ ਹਿੰਦੂ ਸਿਖ ਨਸ ਤੁਰੇ।

੨ ਅਗਸਤ ਨੂੰ ਸ੍ਰੀ ਮਾਨ ਸੁੰਦਰ ਦਾਸ ਮਿੱਢਾ ਡਿਪਟੀ ਕਮਿਸ਼ਨਰ ਬਦਲ ਗਏ। ਉਨਾਂ ਨੇ ਇਕ ਮੁਸਲਮਾਨ ਨੂੰ ਚਾਰਜ ਦੇ ਦਿਤਾ। ਹਿੰਦੂ ਸਿਖ ਪੁਲੀਸ ਨੂੰ ਵੀ ਕਮਜ਼ੋਰ ਕਰ ਦਿਤਾ ਗਿਆ। ਮਿੱਢਾ ਸਾਹਿਬ ਉਥੇ ਹੀ ਸਨ ਕਿ ਹਾਕਮ ਰਾਏ ਦੇ ਹਾਤਿਆਂ ਵਿਚ ਚਾਰ ਪੰਜ ਮਕਾਨਾਂ ਨੂੰ ਅੱਗਾਂ ਲੱਗੀਆਂ। ਵਾਰਦਾਤਾਂ ਵਧ ਗਈਆਂ। ਸਿਖ ਹਿੰਦੂ ਬੇਬੱਸ ਸਨ। ਬਾਊਂਡਰੀ ਫੋਰਸ ਨੇ ਅਜੇ ਕੰਮ ਸ਼ੁਰੂ

ਨਹੀਂ ਕੀਤਾ ਸੀ। ਪੁਲੀਸ ਦੀ ਸ਼ਹਿ ਕਰਕੇ ਮੁਸਲਮਾਨ ਲੁਟ ਮਾਰ ਤੇ ਸਾੜ ਫੂਕ ਕਰਦੇ ਸਨ।

ਇਸ ਤੋਂ ਪਿਛੋਂ ਮੇਜਰ ਜੋਰਾ ਸਿੰਘ ਬਾਊਂਡਰੀ ਫੋਰਸ ਰਾਖੀ ਲਈ ਨੀਯਤ ਹੋਏ। ਉਨਾਂ ਨੇ ਇਕ ਪਿਕਟ ਘੰਟਾ ਘਰ ਤੇ ਦੂਸਰੀ ਗੁਰੂ ਨਾਨਕ ਕਾਲਜ ਲਾ ਦਿਤੀ। ਜਿਸ ਕਰਕੇ ਹਿੰਦੂ ਸਿਖ ਆਬਾਦੀਆਂ ਕੁਝ ਸੁਰੱਖਤ ਹੋ ਗਈਆਂ।

੧੦ ਅਗਸਤ ਨੂੰ ਪੰਜਾਂ ਸਿਖਾਂ ਹਿੰਦੂਆਂ ਨੂੰ ਛੁਰੇ ਵਜੇ। ਜਿੰਨਾਂ ਵਿਚੋਂ ਦੋ ਮਰ ਗਏ। ਇਹ ਅੰਤਮ ਦਿਨ ਸੀ, ਜਦ ਸਿਖ ਮੁਖੀ ਸ਼ਹਿਰ ਵਿਚ ਫਿਰੇ। ਮੁਸਲਮਾਨਾਂ ਵਲੋਂ ਹਮਲੇ ਅਫਸਰਾਂ ਦੀ ਮਰਜ਼ੀ ਨਾਲ ਹੁੰਦੇ ਸਨ। ਕਫੀਊ ਹਿੰਦੂ ਸਿਖਾਂ ਲਈ ਹੁੰਦਾ ਸੀ।

੧੧ ਅਗਸਤ ਨੂੰ ੧੪-੧੫ ਵਾਰਦਾਤਾਂ ਹੋਈਆਂ। ਜਿੰਨਾਂ ਵਿਚ ੯ ਆਦਮੀ ਮਰ ਗਏ। ੧੨ ਅਗਸਤ ਨੂੰ ਘੰਟਾ ਘਰ ਤੇ ਖਾਲਸਾ ਕਾਲਜ ਪਿਕਟ ਤੇ ਬਲੋਚੀ ਸਿਪਾਹੀਆਂ ਦੀ ਵਾਰੀ ਸੀ। ਉਸ ਦਿਨ ਮੁਸਲਮਾਨਾਂ ਨੇ ਸ਼ਹਿਰ ਵਿਚ ਖੂਬ ਲੁਟ ਮਾਰ ਕੀਤੀ। ਪੁਲੀਸ ਤੇ ਮਿਲਟਰੀ ਉਨ੍ਹਾਂ ਨਾਲ ਸੀ। ਗੋਬਿੰਦ ਗੜ੍ਹ ਤੇ ਕੰਵਰ ਗੜ੍ਹ ਦੇ ਸਿੰਘਾਂ ਨੇ ਇਸਲਾਮਾਬਾਦ ਦੇ ਮੁਸਲਮਾਨਾਂ ਦੇ ਹਮਲਿਆਂ ਨੂੰ ਰੋਕਿਆ ਅਤੇ ਆਪਣੇ ਆਪ ਨੂੰ ਬਚਾ ਲਿਆ ਇਸ ਦਿਨ ੨੦੦ ਅੱਗਾਂ ਲਗੀਆਂ।

ਬਹੁਤ ਸਾਰੇ ਲੋਕੀਂ ਗੁ: ਬਾਬਾ ਪਤਾਸਾ ਸਿੰਘ ਖਾਲਸਾ ਹਾਈ ਸਕੂਲ, ਗੁਰੂ ਨਾਨਕ ਕਾਲਜ, ਗੋਬਿੰਦ ਗੜ੍ਹ ਤੇ ਕੰਵਰ ਗੜ੍ਹ ਵਿਚ ਇਕਤ੍ਰ ਹੋ ਗਏ।

੧੩-੧੪ ਅਗਸਤ ਨੂੰ ਮੁਸਲਮਾਨਾਂ ਨੇ ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਪਰ ਡੋਗਰਾ ਤੇ ਸਿਖ ਮਿਲਟਰੀ ਹੋਣ ਕਰਕੇ ਕੁਝ ਬਚਾ ਹੋ ਗਿਆ। ਮਿਲਟਰੀ ਨੇ ਵੀਹ ਪੰਝੀ ਮੁਸਲਮਾਨਾਂ ਨੂੰ ਲੁਟ ਮਾਰ ਕਰਦੇ ਹੋਏ ਸ਼ੂਟ ਕੀਤਾ। ਇਸ ਪਰ ਡੀ. ਸੀ. ਤੇ ਐਸ. ਪੀ. ਬਹੁਤ ਔਖੇ ਹੋਏ।

ਗਿਆਨੀ ਲਾਲ ਸਿੰਘ ਤੇ ਸ੍ਰ: ਅਵਤਾਰ ਸਿੰਘ ਖਾਲਸਾ ਚੋਧਰੀ ਮੁਹੰਮਦ ਹਨੀਫ ਏ. ਐਸ. ਆਈ. ਨਾਲ ਮੋਟਰ ਵਿਚ ਬੈਠਕੇ ਸ਼ਹਿਰ ਦੇ ਕਈ ਹਿਸਿਆਂ ਤੇ ਗੁਰਦਵਾਰਿਆਂ ਵਿਚ ਫਿਰੇ। ਉਨ੍ਹਾਂ ਨੇ ਵੇਖਿਆ ਕਿ ਹਾਕਮ ਰਾਏ ਦੇ ਹਾਤਿਆਂ ਵਿਚ ਬਹੁਤੇ ਮਕਾਨ ਸੜੇ ਸਨ। ਗੁਰਦਵਾਰਾ ਭਾਈ ਲਾਲ ਸਿੰਘ, ਗੁ: ਦੀਵਾਨ ਭਗਤ ਸਿੰਘ ਬੁਰੀ ਤਰਾਂ ਫੂਕੇ ਗਏ ਸਨ। ਸਮਾਧ ਸ੍ਰ: ਮਹਾਂ ਸਿੰਘ ਦਾ ਰਿਹਾਇਸ਼ੀ ਕਮਰਾ ਤੇ ਗੁ: ਭਾਈ ਮੂਲ ਸਿੰਘ ਦੀਆਂ ਪੰਜ ਦੁਕਾਨਾਂ ਸੜ ਗਈਆਂ ਸਨ।

ਇਸ ਗੜ ਬੜ ਦੇ ਸਮੇਂ ਸੰਤ ਹਜ਼ਾਰਾ ਸਿੰਘ, ਜਥੇਦਾਰ ਸੰਤ ਸਿੰਘ ਮੈਨੇਜਰ ਰੋੜੀ ਸਾਹਿਬ, ਸ੍ਰ: ਕੇਸਰ ਸਿੰਘ ਸਮਰਾ ਪ੍ਰਧਾਨ ਗੁਰਦਵਾਰਾ ਕਮੇਟੀ ਹਾਫਜ਼ਾਬਾਦ, ਸ੍ਰ: ਬਲਬੀਰ ਸਿੰਘ ਕਾਮੇਕੀ ਜ: ਸ੍ਰਦਾਰ ਸਿੰਘ ਕਿਲਾਦੀਦਾਰ ਸਿੰਘ, ਸ੍ਰ: ਧਿਆਨ ਸਿੰਘ ਝੂਟਕਈ ਆਦਿਕ ਮੁਖੀ ਗ੍ਰਿਫਤਾਰ ਸਨ। ਇਸ ਲਈ ਜ਼ਿਲੇ ਦੇ ਪਿੰਡਾਂ ਵਿਚ ਖਤਰੇ ਤੋਂ ਬਚਣ ਲਈ ਕੋਈ ਕੰਮ ਨਹੀਂ ਹੋ ਸਕਿਆ। ਪਾਕਿਸਤਾਨ ਬਣਨ ਪਰ ਪਿੰਡਾਂ ਵਿਚ ਤਬਾਹੀ ਹੋਈ। ੨੧-੨੨ ਅਗਸਤ ਨੂੰ ਬਾਊਂਡਰੀ ਫੋਰਸ ਨੇ ਗੁਜਰਾਂਵਾਲੇ ਵਿਚ ਕੈਂਪ ਬਣਾਕੇ ਪਿੰਡਾਂ ਦੇ ਲੋਕਾਂ ਨੂੰ ਲਿਆਉਣਾ ਸ਼ੁਰੂ ਕੀਤਾ। ੨੩ ਅਗਸਤ ਨੂੰ ਮੁਸਲਮਾਨਾਂ ਨੇ ਸ੍ਰ: ਮੰਗਲ ਸਿੰਘ ਸ਼ੇਰੇ ਕੋਟੀਏ ਦੀ ਕੋਠੀ ਨੂੰ ਲੁਟਿਆ। ੨੭ ਅਗਸਤ ਨੂੰ ਸਵੇਰੇ ਦਸ ਬਜੇ ਪੁਲੀਸ ਨੇ ਰਾਮ ਬਸਤੀ ਵਿਚ ਜਾਕੇ ਡਾਕਟਰ ਤੇਜ ਭਾਨ ਨੂੰ ਧਮਕਾਇਆ ਕਿ ਉਸ ਦੇ ਪਾਸ ਹਥਿਆਰ ਹਨ ਤਾਂ ਦੇ ਦੇਵੇ। ਉਸ ਨੂੰ ਗੰਦੀਆਂ ਗਾਲਾਂ ਕਢੀਆਂ। ਡਾਕਟਰ ਦੇ ਲੜਕੇ ਨੇ ਗੁਸੇ ਵਿਚ ਆਕੇ ਦੋ ਪੁਲਸੀਏ ਜ਼ਖਮੀ ਕੀਤੇ। ਬਾਹਦ ਵਿਚ ਡੀ. ਸੀ. ਨੇ ਆਕੇ ਡਾਕਟਰ ਤੇਜ ਭਾਨ ਤੇ ਉਨਾਂ ਦੇ ਪ੍ਰਵਾਰ ਦੇ ੧੪ ਆਦਮੀਆਂ ਨੂੰ ਗੋਲੀ ਨਾਲ ਮਰਵਾ ਦਿਤਾ। ਜਿਨ੍ਹਾਂ ਵਿਚ ਛੋਟੇ ਬਚੇ ਵੀ ਸਨ।

ਗੁਜਰਾਂਵਾਲੇ ਕੈਂਪ ਵਿਚ ੧੨ ਅਗਸਤ ਤੀਕ ਸਿੰਘ ਸਭਾ

ਵਲੋਂ ਰਾਸ਼ਨ ਮਿਲਦਾ ਰਿਹਾ। ਪਿੰਡਾਂ ਵਿਚੋਂ ਪੀੜਤ ਆਉਣ ਕਰਕੇ ਰਾਸ਼ਨ ਦੀ ਤੰਗੀ ਹੋ ਗਈ। ਹਿੰਦੂਆਂ ਸਿਖਾਂ ਦੀਆਂ ਦੁਕਾਨਾਂ ਵਿਚ ਕਾਫੀ ਰਾਸ਼ਨ ਸੀ। ਪਰ ਪੁਲੀਸ ਲੈਣ ਨਹੀਂ ਦਿੰਦੀ ਸੀ। ਕੈਂਪ ਵਿਚ ਸੌ ਮਣ ਆਟਾ ਰੋਜ਼ ਦਾ ਖਰਚ ਸੀ। ੭ ਸਤੰਬਰ ਨੂੰ ਪੱਛਮੀ ਪੰਜਾਬ ਦੀ ਸਰਕਾਰ ਨੇ ਰਾਸ਼ਨ ਦੇਣ ਦਾ ਫੈਸਲਾ ਕੀਤਾ। ਪਰ ਰਾਸ਼ਨ ਦੀ ਤੰਗੀ ਰਹੀ। ਕੈਂਪ ਵਿਚ ਹੈਜ਼ਾ ਵੀ ਪੈ ਗਿਆ। ਜਿਸ ਨਾਲ ਦੋ ਸੌ ਮੌਤਾਂ ਹੋਈਆਂ। ੧੨ ਅਕਤੂਬਰ ਨੂੰ ਰਾਸ਼ਨ ਦੀ ਤੰਗੀ ਦੂਰ ਹੋ ਗਈ। ਸਰਕਾਰ ਹਿੰਦ ਨੇ ੧੨੦ ਬੋਰੀਆਂ ਆਟਾ ਤੇ ੯੦ ਬੋਰੀਆਂ ਚਾਵਲ ਤੇ ਭੁਜੇ ਹੋਏ ਛੋਲੇ ਭੇਜ ਦਿਤੇ। ਲਾਲਾ ਭੀਮ ਸੈਨ ਸਚਰ, ਸ੍ਰੀ ਮਤੀ ਮ੍ਰਿਦੁਲਾ, ਸ੍ਰ: ਬਲਦੇਵ ਸਿੰਘ, ਸਰ ਫਰਾਂਸਿਸ ਮੂਡੀ ਗਵਰਨਰ ਪਛਮੀ ਪੰਜਾਬ ਕੈਂਪ ਨੂੰ ਵੇਖਣ ਲਈ ਗਏ।

ਬਾਵਾ ਹਰਿ ਕਿਸ਼ਨ ਸਿੰਘ ਜੀ ਤੇ ਗਿਆਨੀ ਲਾਲ ਸਿੰਘ ਨੇ ਕੈਂਪ ਵਿਚ ਬੜੀ ਸੇਵਾ ਕੀਤੀ। ਕੈਂਪ ਟੁਟਣ ਪਰ ਸਾਰੇ ਆਦਮੀ ਹਿੰਦੁਸਤਾਨ ਆ ਗਏ।

ਜ਼ਿਲਾ ਗੁਜਰਾਂਵਾਲੇ ਦੇ ਮੁਖੀ ਸੰਤ ਹਜ਼ਾਰਾ ਸਿੰਘ ਨੂੰ ੧੬ ਫਰਵਰੀ ੧੯੪੮ ਨੂੰ ਲਾਹੌਰ ਜੇਹਲ ਵਿਚੋਂ ਰਿਹਾ ਕੀਤਾ ਗਿਆ।

# ਜ਼ਿਲੇ ਦੀ ਹਾਲਤ

ਜ਼ਿਲਾ ਗੁਜਰਾਂਵਾਲੇ ਦੇ ਪਿੰਡਾਂ ਵਿਚ ਪਾਕਿਸਤਾਨ ਬਣਨ ਤੋਂ ਪਿਛੋਂ ਸਰਕਾਰੀ ਅਫਸਰਾਂ, ਪੁਲੀਸ, ਮੁਸਲਿਮ ਗਾਰਡ ਅਤੇ ਆਮ ਮੁਸਲਮਾਨਾਂ ਨੇ ਨਗਰਾਂ ਤੇ ਪਿੰਡਾਂ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਸੈਂਕੜੇ ਆਦਮੀਆਂ ਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ। ਕਈ ਪਿੰਡਾਂ ਵਿਚ ਲੜਕੀਆਂ ਖੋਹੀਆਂ ਗਈਆਂ।

੧. ਵਜ਼ੀਰਾਬਾਦ-ਇਹ ਜ਼ਿਲਾ ਗੁਜਰਾਂਵਾਲੇ ਦੀ ਤਸੀਲ, ਰੇਲਵੇ ਦਾ ਜੰਕਸ਼ਨ ਤੇ ਲਕੜੀ ਦੀ ਮੰਡੀ ਸੀ। ਵਜ਼ੀਰਾਬਾਦ ਵਿਚ ਹਿੰਦੂਆਂ ਦੀ ਗਿਣਤੀ ਕਾਫੀ ਸੀ। ਸਿਖ ਥੋਹੜੇ ਸਨ। ਗੁਰਦਵਾਰਾ

ਗੁਰੂ ਕੋਠਾ ਛੇਵੇਂ ਗੁਰੂ ਜੀ ਦਾ ਪ੍ਰਸਿਧ ਅਸਥਾਨ ਹੈ। ਇਥੇ ਵਿਸਾਖੀ ਤੇ ਬਸੰਤ ਪੰਚਮੀ ਦੇ ਮੇਲੇ ਲਗਦੇ ਸਨ। ਵਜ਼ੀਰਾਬਾਦ ਵਿਚ ਮਹਾਰਾਜਾ ਕਸ਼ਮੀਰ ਦੀ ਕਾਫੀ ਜਾਇਦਾਦ ਹੈ। ਇਥੇ ਮੁਸਲਮਾਨਾਂ ਦੀ ਗਿਣਤੀ ਵੀ ਕਾਫੀ ਸੀ। ਨਾਲ ਲਗਦੀ ਬਸਤੀ ਨਜ਼ਾਮਾਬਾਦ ਵਿਚ ਛੁਰੀਆਂ, ਚਾਕੂਆਂ ਤੇ ਬੰਦੂਕਾਂ ਦੀ ਮੁਰੰਮਤ ਦੇ ਕਈ ਕਾਰਖਾਨੇ ਹਨ। ਲੁਹਾਰਾ ਕੰਮ ਸਾਰਾ ਮੁਸਲਮਾਨ ਕਰਦੇ ਹਨ। ਵਜ਼ੀਰਾਬਾਦ ਤੇ ਨਜ਼ਾਮਾਬਾਦ ਦੇ ਲੁਹਾਰਾਂ ਨੇ ਪੰਜਾਬ, ਯੂ. ਪੀ., ਸੀ.ਪੀ. ਦੇ ਮੁਸਲਮਾਨਾਂ ਨੂੰ ਹਥਿਆਰ ਭੇਜੇ ਹਨ। ਇਨ੍ਹਾਂ ਦੇ ਕਈ ਪਾਰਸਲ ਯੂ. ਪੀ., ਸੀ. ਪੀ. ਤੇ ਬੰਬਈ ਦੀ ਸਰਕਾਰ ਨੇ ਪਕੜੇ ਹਨ। ਵਜ਼ੀਰਾਬਾਦ ਦੇ ਮੁਸਲਮਾਨਾਂ ਵਿਚ ਲੀਗ ਨੇ ਬੜਾ ਜ਼ਹਿਰੀਲਾ ਪ੍ਰਚਾਰ ਕੀਤਾ ਸੀ। ਇਸ ਲਈ ਅਗਸਤ ਦੇ ਸ਼ੁਰੂ ਵਿਚ ਇਥੇ ਗੜਬੜ ਸ਼ੁਰੂ ਹੋ ਗਈ। ੧੩ ਅਗਸਤ ਨੂੰ ਮੁਸਲਮਾਨਾਂ ਨੇ ਵਜ਼ੀਰਾਬਾਦ ਮੰਡੀ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਜੋ ਹਿੰਦੂ ਸਿਖ ਮਿਲਿਆ ਕਤਲ ਕੀਤਾ ਗਿਆ। ਹਿੰਦੂ ਸਿਖ ਚਾਰ ਪੰਜ ਮਹਲਿਆਂ ਵਿਚ ਇਕਠੇ ਹੋ ਗਏ। ਕਈਆਂ ਨੇ ਪੁਲੀਸ ਦੇ ਸਿਪਾਹੀਆਂ ਨੂੰ ਵੱਢੀ ਦੇ ਕੇ ਨਿਕਲਣ ਦਾ ਜਤਨ ਕੀਤਾ। ੧੪ ਅਗਸਤ ਨੂੰ ਵਜ਼ੀਰਾਬਾਦ ਤੋਂ ਇਕ ਗਡੀ ਚਲੀ। ਨਜ਼ਾਮਾਬਾਦ ਇਸ ਪਰ ਹਮਲਾ ਹੋਇਆ। ਗਡੀ ਵਿਚ ਕੁਝ ਕ੍ਰਿਪਾਨਾਂ ਵਾਲੇ ਸਿਖ ਸਨ। ਉਨਾਂ ਨੇ ਪੰਜ ਚਾਰ ਹਮਲਾਵਰ ਮਾਰ ਦਿਤੇ। ਪੁਲੀਸ ਨੇ ਗਡੀ ਪਰ ਗੋਲੀਆਂ ਚਲਾਈਆਂ। ਇਥੇ ਗੱਡੀ ਲੁਟੀ ਗਈ। ਲਗ ਪਗ ੫੦੦ ਆਦਮੀ ਕਤਲ ਕੀਤਾ ਗਿਆ। ਦੋ ਸੌ ਹਿੰਦੂ ਸਿਖ ਬਚੇ, ਜਿਨ੍ਹਾਂ ਵਿਚੋਂ ਡੇਢ ਸੌ ਜ਼ਖਮੀ ਸਨ।

ਮੁਸਲਮ ਹਜੂਮ ਨੇ ਗੁਰੂ ਕੋਠੇ ਨੂੰ ਲੁਟਿਆ ਅਤੇ ਫੂਕ ਦਿਤਾ ਗੁਰਦਵਾਰੇ ਦੇ ਸਾਰੇ ਸੇਵਾਦਾਰ ਕਤਲ ਕੀਤੇ ਜਾਂ ਜੀਉਂਦੇ ਸਾੜ ਦਿਤੇ ਗਏ। ਸ਼੍ਰੋ: ਕਮੇਟੀ ਨੇ ਗੁਰਦਵਾਰੇ ਦੀ ਜ਼ਮੀਨ, ਮਕਾਨਾਂ ਤੇ ਸਾਮਾਨ ਦਾ ਕਲੇਮ ੫੧੭੧੦੯) ਦਾ ਦਿਤਾ ਹੈ।

੨੬ ਅਗਸਤ ਨੂੰ ਮਿਲਟਰੀ ਰਾਹੀਂ ਵਜ਼ੀਰਾਬਾਦ ਦੇ ਆਦਮੀ

ਅੰਮ੍ਰਿਤਸਰ ਪੁਜੇ।

ਵਜ਼ੀਰਾਬਾਦ ਸਟੇਸ਼ਨ ਤੇ ਕਈ ਗੱਡੀਆਂ ਉਤੇ ਹਮਲੇ ਕੀਤੇ ਗਏ। ਇਕ ਗਡੀ ਪੀੜਤਾਂ ਦੀ ਰਾਵਲਪਿੰਡੀ ਤੋਂ ਆ ਰਹੀ ਸੀ। ਉਸ ਵਿਚ ਕਈ ਆਦਮੀ ਇਸਤ੍ਰੀਆਂ ਤੇ ਬੱਚੇ ਪਿਆਸ ਨਾਲ ਤੜਫਦੇ ਸਨ। ਜਦ ਗੱਡੀ ਸਟੇਸ਼ਨ ਉਤੇ ਪੁਜੀ ਤਾਂ ਸ: ਬਲਦੇਵ ਸਿੰਘ ਰਾਵਲ-ਪਿੰਡੀ ਮਿਲਟਰੀ ਅਕਾਊਂਟੈਂਟ ਪੂਨਾ ਦੀ ਤਾਈ ਗੁਰੂ ਦੇਵੀ ਇਕ ਬਚ ਨੂੰ ਪਿਆਸ ਨਾਲ ਤੜਫਦਿਆਂ ਵੇਖਕੇ ਨਲਕੇ ਤੋਂ ਪਾਣੀ ਲੈਣ ਗਈ। ਉਸ ਨੂੰ ਮੁਸਲਿਮ ਮਿਲਟਰੀ ਦੇ ਇਕ ਸਿਪਾਹੀ ਨੇ ਗੋਲੀ ਨਾਲ ਮਾਰ ਦਿਤਾ।

੨. ਹਾਫਜ਼ਾਬਾਦ-ਇਹ ਜ਼ਿਲਾ ਗੁਜਰਾਂਵਾਲੇ ਦੀ ਤਸੀਲ ਪ੍ਰਸਿਧ ਨਗਰ ਅਤੇ ਵਪਾਰ ਦੀ ਮੰਡੀ ਸੀ। ਇਥੇ ਗੁਰਦਵਾਰਾ ਛੇਵੀਂ ਪਾਤਸ਼ਾਹੀ ਇਤਿਹਾਸਕ ਅਸਥਾਨ ਹੈ। ਸਾਲਾਨਾ ਜੋੜਮੇਲਾ ਹੁੰਦਾ ਸੀ। ੧੨ ਅਗਸਤ ਨੂੰ ਲੀਗੀਆਂ ਨੇ ਹਾਫਜ਼ਾਬਾਦ ਗੜਬੜ ਸ਼ੁਰੂ ਕਰ ਦਿਤੀ। ਇਲਾਕੇ ਦੇ ਪਿੰਡਾਂ ਮਧਰਿਆਂ ਵਾਲਾ, ਸਮਰਾ, ਕੜਿਆਂ ਵਾਲਾ, ਅਜ-ਨਿਆਲਾ, ਕੱਸੋਕੀ ਤੇ ਬਿੰਨੀ ਆਦਿਕ ਪਿੰਡਾਂ ਵਿਚ ਲੁਟ ਮਾਰ ਕੀਤੀ ਗਈ। ਇਨ੍ਹਾਂ ਪਿੰਡਾਂ ਦੇ ਲੋਕੀ ਨਠਕੇ ਹਾਫਜ਼ਾਬਾਦ ਆ ਗਏ। ਮੰਡੀ ਤੇ ਗੁਰਦਵਾਰੇ ਵਲੋਂ ਉਨ੍ਹਾਂ ਦੀ ਸੇਵਾ ਕੀਤੀ ਗਈ। ੨੨ ਅਗਸਤ ਨੂੰ ਰੇਲਵੇ ਸਟੇਸ਼ਨ ਤੇ ਤਿਨ ਸਿਖ ਕਤਲ ਕੀਤੇ ਗਏ। ੨੩ ਅਗਸਤ ਨੂੰ ਪੰਜ ਹਜ਼ਾਰ ਮੁਸਲਮਾਨਾਂ ਨੇ ਗੁਰਦਵਾਰੇ ਤੇ ਹਮਲਾ ਕੀਤਾ। ਸਿੰਘਾਂ ਨੇ ਟਾਕਰਾ ਕੀਤਾ। ਮੁਸਲਮਾਨ ਮਾਰ ਖਾਕੇ ਨਠ ਗਏ। ਮੰਡੀ ਤੇ ਸ਼ਹਿਰ ਵਿਚ ਲੁਟ ਮਾਰ ਕੀਤੀ ਗਈ। ਹਾਫਜ਼ਾਬਾਦ ਤੇ ਪਿੰਡੀ ਭਟੀਆਂ ਦੇ ਗੁਰ ਦਵਾਰਿਆਂ ਦੀ ਜ਼ਮੀਨ ਸਾਢੇ ੪੨ ਮੁਰਬੇ ਸੀ। ਦੋਹਾਂ ਗੁਰਦੁਆਰਿਆਂ ਦਾ ਕਲੇਮ ੧੧੫੧੩੪੪) ਦਾ ਦਿਤਾ ਗਿਆ ਹੈ।

੩. ਗੁਰੂ ਕੋਠਾ ਸਾਹਿਬ-ਇਹ ਗੁਰਦਵਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਸਿਧ ਅਸਥਾਨ ਹੈ। ਇਥੇ ਗੁਰੂ ਜੀ ਨੇ ਭਾਈ

ਲਾਲੋ ਤ੍ਰਖਾਣ ਦੇ ਘਰ ਨਿਵਾਸ ਕਰਕੇ ਉਸ ਦੇ ਘਰੋਂ ਭੋਜਨ ਛਕਕੇ ਸ਼ੂਦਰਪੁਣੇ ਦ ਭਰਮ ਨੂੰ ਉਡਾਇਆ। ਮਲਕ ਭਾਗੋ ਦੇ ਪਕਵਾਨਾਂ ਵਿਚ ਲਹੂ ਤੇ ਭਾਈ ਲਾਲੋ ਦੀ ਧਰਮ ਕਿਰਤ ਦੀ ਕੋਧਰੇ ਦੀ ਰੋਟੀ ਵਿਚ ਦੁਧ ਦਸਕੇ ਜਬਰ ਤੇ ਜ਼ੁਲਮ ਦਾ ਖੰਡਨ ਕੀਤਾ। ਨੇਕ ਕਮਾਈ ਨੂੰ ਉਤਮ ਦਸਿਆ। ਏਮਨਾਬਾਦ ਦਾ ਪਹਿਲਾ ਨਾਂ ਸੈਦਪੁਰ ਸੀ। ਜਦ ੧੫੨੧ ਈਸਵੀ ਵਿਚ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ। ਇਥੇ ਮੁਗਲਾਂ ਤੇ ਪਠਾਣਾਂ ਦੀ ਲੜਾਈ ਹੋਈ। ਗੁਰੂ ਜੀ ਨੇ ਆਸਾ ਰਾਗ ਦੇ ਕੁਝ ਸ਼ਬਦਾਂ ਵਿਚ ਉਸਦਾ ਵਰਣਨ ਕੀਤਾ ਹੈ। ਇਥੇ ਹੀ ਮੁਗਲ ਸਿਪਾਹੀਆਂ ਕਈ ਸਾਧਾਂ ਫਕੀਰਾਂ ਨਾਲ ਗੁਰੂ ਜੀ ਨੂੰ ਗ੍ਰਿਫ-ਤਾਰ ਕੀਤਾ ਅਤੇ ਚੱਕੀ ਪੀਹਣ ਲਈ ਪੇਸ਼ ਕੀਤੀ। ਰੋੜਾਂ ਦੀ ਵਿਛਾਈ, ਚੱਕੀ ਅਤੇ ਭਾਈ ਲਾਲੋ ਦਾ ਘਰ ਪ੍ਰਸਿਧ ਅਸਥਾਨ ਹਨ। ਗੁ: ਰੋੜੀ ਸਾਹਿਬ ਵਿਖੇ ਵਿਸਾਖੀ ਤੇ ਕੱਤਕ ਪੂਰਨਮਾਸ਼ੀ ਦੇ ਭਾਰੀ ਮੇਲੇ ਲਗਦੇ ਸਨ। ਮਾਲ ਮੰਡੀ ਵੀ ਲਗਦੀ ਸੀ। ਸਿਖੀ ਪ੍ਰਚਾਰ ਦਾ ਕੇਂਦਰ ਸੀ।

ਸ: ਸੁਚਾ ਸਿੰਘ ਪ੍ਰਧਾਨ ਗੁ: ਕਮੇਟੀ ਰੋੜੀ ਸਾਹਿਬ ਨੇ ੨੨ ਅਗਸਤ ਨੂੰ ਇਕ ਚਿਠੀ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਤੇ ਸ: ਭਾਗ ਸਿੰਘ ਐਡਵੋਕੇਟ ਦੇ ਨਾਂ ਲਿਖੀ। ਜਿਸ ਵਿਚ ਲਿਖਿਆ:-

"ਏਮਨਾਬਾਦ ਲੁਟ ਲਿਆ ਗਿਆ ਹੈ। ਸਾੜਿਆ ਵੀ ਹੈ। ਏਮਨਾਬਾਦ ਨਿਵਾਸੀ ਮਿਲਟਰੀ ਨਾਲ ਹਿੰਦੁਸਤਾਨ ਜਾ ਰਹੇ ਹਨ। ਜਿਸ ਨਾਲ ਕਾਫੀ ਹਲਚਲ ਮਚੀ ਹੋਈ ਹੈ। ਗੁਰਦਵਾਰੇ ਦਾ ਪ੍ਰਬੰਧ ਕਰੋ। ਜ਼ਿਲਾ ਭਾਰੀ ਖਤਰੇ ਵਿਚ ਹੈ। ਮੁਸਲਮਾਨੀ ਪਿੰਡਾਂ ਨੇ ਸਾਰੇ ਰਾਹ ਰੋਕੇ ਹੋਏ ਹਨ। ਸਿਖ ਜਾਂ ਹਿੰਦੂ ਕਿਸੇ ਪਿੰਡ ਤੋਂ ਦੂਜੇ ਪਿੰਡ ਵਿਚ ਆ ਜਾ ਨਹੀਂ ਸਕਦੇ। ਢੋਲ ਮਾਰਕੇ ਬੰਦੇ ਇਕਠੇ ਕਰਕੇ ਛੋਟੀ ਸਿਖ ਵਸੋਂ ਦੇ ਪਿੰਡਾਂ ਨੂੰ ਮਾਰ ਤੇ ਲੁਟ ਲਿਆ ਜਾਂਦਾ ਹੈ। ਕਲ ੨੧ ਅਗਸਤ ਨੂੰ ਪਿੰਡ ਮੁਰਾਲੀ ਵਾਲੇ ਵਿਚ ਭਾਰੀ ਹਿੰਦੂ-ਮੁਸਲਿਮ ਫਸਾਦ ਹੋਇਆ। ਹੋਰ ਪਿੰਡਾਂ ਵਿਚ ਵੀ ਇਹੀ ਹਾਲ ਹੈ। ਗੁਰਦਵਾਰੇ ਦੇ ਚਾਰ ਚੁਫੇਰੇ ਮੁਸਲਮਾਨਾਂ ਦੀ ਵਸੋਂ ਹੈ, ਜੋ ਗਾਹੇ

ਬਗਾਹੇ ਲੜਾਈ ਦੇ ਸੁਨੇਹੇ ਘਲਦੀ ਰਹਿੰਦੀ ਹੈ। ਸੋ ਆਪ ਛੇਤ ਤੋਂ ਛੇਤੀ ਪ੍ਰਬੰਧ ਕਰਕੇ ਧੰਨਵਾਦੀ ਬਣਾਉ।'*

੨੫ ਅਗਸਤ ਦੀ ਸ਼ਾਮ ਨੂੰ ਚੋਧਰੀ ਮੁਹੰਮਦ ਆਜ਼ਮ ਮਜਿਸ-ਟ੍ਰੇਟ ਦਰਜਾ ਅਵਲ, ਡੀ. ਐਸ. ਪੀ ਤੇ ਦੋ ਥਾਣੇਦਾਰ ਏਮਨਾਬਾਦ ਕੈਂਪ ਵਿਚ ਆਏ। ਕਹਿਣ ਮਾਤਰ ਤਾਂ ਉਹ ਦੇਖ ਭਾਲ ਤੇ ਅਮਨ ਕਾਇਮ ਕਰਾਉਣ ਲਈ ਆਏ ਸਨ। ਪਰ ਅੰਦਰੋਂ ਮੁਸਲਮਾਨਾਂ ਨੂੰ ਚੁਕਕੇ ਲੁਟ ਮਾਰ ਕਰਨ ਲਈ ਆਏ ਸਨ। ਇੰਨਾਂ ਨੇ ਥਾਣਾ ਵਾਹੋਂ ਵਿਚ ਤਬਾਹੀ ਕਰਾਈ। ਸ੍ਰ: ਪਿਆਰਾ ਸਿੰਘ ਗੋਂਦਲਾਂਵਾਲਾ ਗੁਰਦਵਾਰੇ ਵਿਚ ਮੌਜੂਦ ਸਨ। ਉਨਾਂ ਦਾ ਬਿਆਨ ਹੈ ਕਿ ੨੭ ਅਗਸਤ ਨੂੰ ਮੁਸਲਮਾਨਾਂ ਨੇ ਗੁਰਦਵਾਰਾ ਰੋੜੀ ਸਾਹਿਬ ਤੇ ਹਮਲਾ ਕਰ ਦਿਤਾ। ਸੇਵਾਦਾਰਾਂ ਨੇ ਡੱਟਕੇ ਮੁਕਾਬਲਾ ਕੀਤਾ। ਕਈ ਆਦਮੀ ਮਾਰੇ ਗਏ। ਹਮਲਾਵਰਾਂ ਨੇ ਗੁਰਦਵਾਰੇ ਨੂੰ ਤਬਾਹ ਕਰ ਦਿਤਾ। ਸ੍ਰ: ਸੁਚਾ ਸਿੰਘ ਪ੍ਰਧਾਨ ਨੂੰ ਏਮਨਾਬਾਦ ਦੇ ਪਾਸ ਹੀ ਸ਼ਹੀਦ ਕੀਤਾ ਗਿਆ।

ਗੁਰਦਵਾਰਾ ਰੋੜੀ ਸਾਹਿਬ ਦੇ ਨਾਂ ਸਾਢੇ ੧੬ ਮੁਰੱਬੇ ਜ਼ਮੀਨ ਹੈ। ਸ਼ਰੋਮਣੀ ਕਮੇਟੀ ਨੇ ਜ਼ਮੀਨ, ਇਮਾਰਤ ਤੇ ਸਾਮਾਨ ਦਾ ਕਲੇਮ ੨੧੪੭੯੭੦) ਰੁਪਏ ਦਾ ਦਿਤਾ ਹੈ।

੪. ਕਾਮੋਕੀ ਇਹ ਇਕ ਪੁਰਾਣਾ ਪਿੰਡ ਸੀ। ਪਰ ਪਿਛਲੇ ਦਸਾਂ ਪੰਦਰਾਂ ਸਾਲਾਂ ਵਿਚ ਚਾਵਲਾਂ ਦੀ ਚੰਗੀ ਮੰਡੀ ਬਣ ਗਈ ਸੀ। ਕਈ ਕਾਰਖਾਨੇ ਲਗ ਗਏ ਸਨ। ਲੱਖਾਂ ਰੁਪਿਆਂ ਦਾ ਰੋਜ਼ ਵਪਾਰ ਹੁੰਦਾ ਸੀ। ਰੇਲਵੇ ਸਟੇਸ਼ਨ ਤੇ ਵਡੀ ਸੜਕ ਦੇ ਕੰਢੇ ਹੋਣ ਕਰਕੇ ਕਾਮੋਕੀ ਵਿਚ ਬਹੁਤ ਰੌਣਕ ਸੀ। ਮੰਡੀ ਦੀ ਸਾਰੀ ਆਬਾਦੀ ਹਿੰਦੂ ਸਿਖਾਂ ਦੀ ਸੀ। ਮੁਸਲਮਾਨ ਇਸਨੂੰ ਤਬਾਹ ਕਰਨਾ ਚਾਹੁੰਦੇ ਸਨ।

---

* ਇਹ ਚਿਠੀ ਪਛਮੀ ਪੰਜਾਬ ਦੀ ਗਜ਼ਟ ਬਾਬਤ ਮਹੀਨਾ ਅਗਸਤ ਵਿਚ ਮੌਜੂਦ ਹੈ।

ਸੋਲਾਂ ਅਗਸਤ ਨੂੰ ਕਾਮੋਕੀ ਵਿਚ ਮੁਸਲਿਮ ਮਿਲਟਰੀ ਪੁਜੀ। ਉਸੇ ਦਿਨ ਰਾਤ ਨੂੰ ਮੰਡੀ ਵਿਚੋਂ ਇਕ ਸੋ ਬੋਰੀ ਚਾਵਲ ਲੁਟੇ ਗਏ। ੧੭ ਅਗਸਤ ਨੂੰ ਇਕ ਟਰੱਕ ਸਮਾਨ ਦਾ ਲੁਟਿਆ ਗਿਆ। ਇਹ ਘਟਨਾ ਲਾਲਾ ਭੀਮ ਸੈਨ ਸਚਰ ਨੇ ਅਖੀਂ ਵੇਖੀ। ਇਕ ਇਸਤ੍ਰੀ ਗੋਲੀ ਨਾਲ ਮਾਰੀ ਗਈ। ੨੧ ਅਗਸਤ ਨੂੰ ਮੁਸਲਮਾਨਾਂ ਨੇ ਮੰਡੀ ਪਰ ਹਮਲਾ ਕੀਤਾ। ਲੋਕਾਂ ਨੇ ਮੁਕਾਬਲਾ ਕੀਤਾ, ਜਿਸ ਕਰਕੇ ਬਚਾਉ ਹੋ ਗਿਆ। ੨੨ ਅਗਸਤ ਨੂੰ ਪਿੰਡ ਕਾਮੋਕੀ ਤੇ ਹਮਲਾ ਹੋਇਆ। ਇਸ ਵਿਚ ਚਾਰ ਪੰਜ ਮੁਸਲਮਾਨ ਮਾਰੇ ਗਏ। ਪੁਲੀਸ ਨੇ ੫੦ ਹਿੰਦੂ ਸਿਖਾਂ ਨੂੰ ਘਰਾਂ ਵਿਚੋਂ ਕਢਕੇ ਮਾਰ ਦਿਤਾ। ਤੇਈ ਅਗਸਤ ਨੂੰ ਚਾਵਲਾਂ ਦੇ ਅਠ ਕਾਰਖਾਨਿਆਂ ਨੂੰ ਲੁਟਿਆ ਤੇ ਸਾੜਿਆ ਗਿਆ। ਚਵੀ ਅਗਸਤ ਨੂੰ ਮੰਡੀ ਦੇ ਸ਼ਾਹੂਕਾਰਾਂ ਨੇ ਦਿਲਦਾਰ ਹੁਸੈਨ ਥਾਣੇਦਾਰ ਨੂੰ ਪੰਜਾਹ ਹਜ਼ਾਰ ਰੁਪਿਆ ਵੱਢੀ ਦਿਤਾ। ਸ: ਹਰਬੰਸ ਸਿੰਘ ਮੰਡੀ ਕਾਮੋਕੀ ਫਰਮ ਸ਼ੇਰ ਸਿੰਘ ਹਰਬੰਸ ਸਿੰਘ ਨੇ ਦਸਿਆ ਕਿ ਅਸੀਂ ਇਸ ਵਿਚ ਪੰਜ ਸੌ ਦਿਤਾ। ਮੰਡੀ ਵਿਚ ਚਾਰ ਲਖ ਰੁਪਏ ਦੀ ਕਣਕ ਸੈਂਟਰਲ ਬੈਂਕ ਦੀ ਸੀ। ਹੋਰ ਬੈਂਕਾਂ ਦੇ ਲਖਾਂ ਰੁਪਏ ਦੇ ਚਾਵਲ ਸਨ, ਇਹਨਾਂ ਨੂੰ ਲੁਟਿਆ ਗਿਆ।

ਚਵੀ ਅਗਸਤ ਨੂੰ ਦੁਪਹਿਰ ਸਮੇਂ ਮੁਸਲਿਮ ਹਜੂਮ ਨੇ ਪਿੰਡ ਕਾਮੋਕੀ ਤੇ ਹਮਲਾ ਕੀਤਾ। ਸਿੰਘਾਂ ਨੇ ਮੂੰਹ ਤੋੜ ਮੁਕਾਬਲਾ ਕੀਤਾ। ਚਾਰ ਮੁਸਲਮਾਨ ਮਾਰੇ ਗਏ। ਗੁਰਦਵਾਰਾ ਦਮਦਮਾ ਸਾਹਿਬ ਦਾ ਗ੍ਰੰਥੀ ਤੇ ਛੇ ਸਿੰਘ ਸ਼ਹੀਦ ਹੋਏ। ਦੋ ਸਿੰਘਾਂ ਨੂੰ ਖੇਤਾਂ ਵਿਚ ਗੋਲੀ ਨਾਲ ਮਾਰਿਆ ਗਿਆ। ਦਖਣ ਵਾਲੀ ਪਤੀ ਦੇ ਗੁਰਦਵਾਰੇ ਵਿਚ ਤੇਵ ਸੋ ਸਿੰਘਾਂ ਨੇ ਟਾਕਰਾ ਕਰਦੇ ਸ਼ਹੀਦੀ ਪਾਈ। (ਵਧਾਵਾ ਸਿੰਘ ਕਾਮੋਕੀ)

੫. ਚਾਖੜ ਸਤਾਰਾਂ ਅਗਸਤ ਨੂੰ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਦਸ ਹਿੰਦੂ ਸਿਖ ਮਾਰੇ ਗਏ। ਲੁਟ ਮਾਰ ਤੇ ਸਾੜ ਫੂਕ ਕੀਤੀ ਗਈ।

੬. ਥਾਣਾ ਵਾਂਹੂੰ - ਇਸ ਥਾਣੇ ਦੇ ਪਿੰਡਾਂ ਵਿਚ ਖਾਸ ਕਰ

ਤਬਾਹੀ ਹੋਈ। ਇਸ ਵਿਚ ਲੁਬਾਣੇ ਸਿੰਘਾਂ ਦੇ ਪਿੰਡ ਸਨ। ਪੰਝੀ ਅਗ-ਸਤ ਨੂੰ ਮੁਸਲਿਮ ਪੁਲੀਸ ਤੇ ਹਜੂਮ ਨੇ ਪਿੰਡ ਢਾਂਡੇ ਤੇ ਹਮਲਾ ਕੀਤਾ। ਲੁਟ ਮਾਰ, ਸਾੜ ਫੂਕ ਤੇ ਤਬਾਹੀ ਕੀਤੀ। ੬੦ ਸਿੰਘ ਹਮਲਾਵਰਾਂ ਦਾ ਟਾਕਰਾ ਕਰਦੇ ਹੋਏ ਸ਼ਹੀਦ ਹੋਏ। ਇਸ ਪਿੰਡ ਚੋਂ ਕਾਫੀ ਲੜਕੀਆਂ ਚੁਕੀਆਂ ਗਈਆਂ, ਜਿਨ੍ਹਾਂ ਚੋਂ ਕਈਆਂ ਨੂੰ ਹਿੰਦੀ ਮਿਲਟਰੀ ਨੇ ਕਢਕੇ ਲਿਆਂਦਾ ਹੈ।

੭. ਗੋਂਦਲਾਂ ਵਾਲਾ ਛਬੀ ਅਗਸਤ ਨੂੰ ਮੁਸਲਿਮ ਹਜੂਮ ਨੇ ਇਸ ਪਿੰਡ ਪਰ ਹਮਲਾ ਕੀਤਾ। ਰਾਤ ਦੇ ਅਠ ਵਜੇ ਤਕ ਸਿਖਾਂ ਨੇ ਦੁਸ਼ਮਣਾਂ ਦਾ ਟਾਕਰਾ ਕੀਤਾ। ਮਿਲਟਰੀ ਆਉਣ ਪਰ ਸਿਖਾਂ ਨੂੰ ਪਿੰਡ ਖਾਲੀ ਕਰਨਾ ਪਿਆ।

੮. ਰਾਮ ਨਗਰ ਸਤਾਰਾਂ ਅਗਸਤ ਨੂੰ ਇਸ ਪਿੰਡ ਵਿਚ ਇਕ ਸਿਖ ਕਤਲ ਕੀਤਾ ਗਿਆ। ਹਿੰਦੂ ਸਿਖਾਂ ਨੇ ਦੁਕਾਨਾਂ ਬੰਦ ਕਰ ਦਿਤੀਆਂ। ਪੁਲੀਸ ਨੇ ਨਾਲ ਹੋ ਕੇ ਲੁਟ ਮਾਰ ਕਰਵਾਈ। ਅਠਾਰਾ ਅਗਸਤ ਨੂੰ ਹਿੰਦੀ ਮਿਲਟਰੀ ਪੁਜ ਗਈ। ਜਿਸ ਕਰਕੇ ਲੋਕਾਂ ਦਾ ਬਚਾਉ ਹੋ ਗਿਆ।

੯. ਲੋਹੀਆਂ ਵਾਲਾ-ਇਸ ਪਿੰਡ ਵਿਚ ੩੫੦ ਸਿਖ ੧੦੦ ਹਿੰਦੂ ਤੇ ੮੦੦ ਮੁਸਲਮਾਨਾਂ ਦੀ ਵਸੋਂ ਸੀ। ਪਿੰਡ ਦਾ ਕੁਲ ਰਕਬਾ ੯੦੦ ਘੁਮਾਂ ਸੀ, ਜਿਸ ਵਿਚੋਂ ਛੇ ਸੌ ਘੁਮਾਂ ਸਿਖਾਂ ਦੀ ਸੀ। ਪਿੰਡ ਦੇ ਮੁਸਲਮਾਨ ਸਿਖਾਂ ਨੂੰ ਹਰ ਤਰਾਂ ਅਮਨ ਦਾ ਭਰੋਸਾ ਦਿਵਾਉਂਦੇ ਰਹੇ। ੨੩ ਅਗਸਤ ਨੂੰ ਥਾਣਾ ਸਦਰ ਦੇ ਥਾਣੇਦਾਰ ਕੁਰੈਸ਼ੀ, ਬਲੋਚ ਮਿਲਟਰੀ ਤੇ ਲਾਹੌਰ ਤੋਂ ਆਏ ਗੁੰਡਿਆਂ ਨੇ ਜਾ ਘੇਰਾ ਪਾਇਆ। ਗੋਲੀ ਚਲਾਉਣੀ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ਇਸ ਹਮਲੇ ਵਿਚ ਸ੍ਰ: ਪਿਆਰਾ ਸਿੰਘ ਦਲੀਪ ਸਿੰਘ ਆਦਿਕ ੪੦ ਸਿਖ ਮਾਰੇ ਗਏ। ਬਹੁਤ ਸਾਰੇ ਜ਼ਖਮੀ ਹੋਏ।

**੯. ਮਿਰਜ਼ਾ ਜਾਨ**-੨੬ ਅਗਸਤ ਨੂੰ ਵਾਢੋਂ ਦੇ ਥਾਣੇਦਾਰ, ਮੁਸਲਿਮ ਗਾਰਡ ਤੇ ਹਜੂਮ ਨੇ ਮਿਰਜ਼ਾ ਜਾਨ ਤੇ ਹਮਲਾ ਕੀਤਾ। ਬੂਟਾ ਸਿੰਘ, ਸੁਦਾਰ ਸਿੰਘ, ਹਰਨਾਮ ਸਿੰਘ; ਤਾਰਾ ਸਿੰਘ, ਮਾਨ ਸਿੰਘ, ਦਲੀਪ ਸਿੰਘ ਭਗਤ ਸਿੰਘ, ਹਵੇਲੀ ਰਾਮ, ਦੀਵਾਨ, ਦਿਆਲ ਸ਼ਾਹ, ਸੁਦਾਰੀ ਸ਼ਾਹ, ਬੁਧੂ ਸ਼ਾਹ, ਚਮਨ, ਅਤੇ ਦੌਲਤ ਰਾਮ ਆਦਿਕ ੭੦ ਸਿਖ ਹਿੰਦੂ ਮਾਰੇ ਗਏ। ਇਕ ਸੌ ਲੜਕੀਆਂ ਔਰਤਾਂ ਚੁਕੀਆਂ ਗਈਆਂ।

ਝੰਡਾ ਸਿੰਘ ਮਿਰਜ਼ਾ ਜਾਨ ਦਾ ਬਿਆਨ ਹੈ "ਅਸੀਂ ਲਾਸ਼ਾਂ ਤੋਂ ਲੰਘਕੇ ਬਾਹਿਰ ਨਿਕਲੇ।"

**੧੦. ਨੰਗਲ ਦੁਨਾ ਸਿੰਘ** ਇਹ ਸਿਖਾਂ ਦਾ ਚੰਗਾ ਵੱਡਾ ਪਿੰਡ ਸੀ। ੪੦੦ ਮੁਰੱਬੇ ਜ਼ਮੀਨ ਸੀ। ਇਸ ਪਿੰਡ ਦੇ ਸਿੰਘਾਂ ਨੇ ਸ਼ਹਿਰ ਗੁਜਰਾਂਵਾਲੇ ਦੀ ਗੜ ਬੜ ਤੇ ਗੁ: ਰੋੜੀ ਸਾਹਿਬ ਦੀ ਰਾਖੀ ਲਈ ਚੰਗਾ ਕੰਮ ਕੀਤਾ ਹੈ। ਇਥੋਂ ਦੇ ਸਿੰਘ ਇਕ ਜਥੇ ਦੀ ਸ਼ਕਲ ਵਿਚ ਰੋੜੀ ਸਾਹਿਬ ਵਲ ਆ ਰਹੇ ਸਨ। ਫੀਰੋਜ਼ ਵਾਲੇ ਦੇ ਪਾਸ ਮੁਸਲਮਾਨਾਂ ਨੇ ਇਨ੍ਹਾਂ ਪਰ ਹਮਲਾ ਕੀਤਾ। ਸਿੰਘਾਂ ਨੇ ਹਮਲਾਵਰਾਂ ਨੂੰ ਮਾਰ ਮਾਰ ਕੇ ਨਠਾ ਦਿਤਾ। ਪਿਛੋਂ ਮੁਸਲਮਾਨ ਸਿਪਾਹੀ ਆ ਗਏ। ਉਨਾਂ ਨੇ ਗੋਲੀਆਂ ਨਾਲ ਦੋ ਸਿਖਾਂ ਨੂੰ ਸ਼ਹੀਦ ਕਰ ਦਿਤਾ। ਬਾਕੀ ਨਠ ਭਜ ਗਏ। ਇਨ੍ਹਾਂ ਚੋਂ ਕਈ ਲਾ ਪਤਾ ਹਨ।

**੧੧. ਲੱਧੇ ਵਾਲੀ ਚੀਮਾ**-੨੬ ਅਗਸਤ ਨੂੰ ਵੀਹ ਹਜ਼ਾਰ ਮੁਸਲਮਾਨਾਂ ਨੇ ਫਜ਼ਾ ਹੁਸੈਨ ਥਾਣੇਦਾਰ ਤੇ ਪੁਲੀਸ ਦੇ ਨਾਲ ਲੱਧੇ ਵਾਲੀ ਤੇ ਹਮਲਾ ਕੀਤਾ। ਲਾਲਾ ਮੁਲਖ ਰਾਜ ਪਾਸ ਲਾਇਸੰਸੀ ਬੰਦੂਕ ਸੀ। ਥਾਣੇਦਾਰ ਨੇ ਉਹ ਪਹਿਲੇ ਹੀ ਲੈ ਲਈ ਸੀ। ੨੭ ਅਗਸਤ ਨੂੰ ਇਸ ਪਿੰਡ ਵਿਚ ਕਤਲਾਮ ਕੀਤੀ ਗਈ। ੧੨੫ ਹਿੰਦੂ ਸਿਖ ਮਾਰੇ ਗਏ। ੫੦ ਜ਼ਖਮੀ ਹੋਏ। ੨੦੦ ਲੜਕੀਆਂ ਤੇ

ਬੱਚੇ ਲੁਕੇ ਗਏ। ਲਾਲਾ ਮੁਲਖ ਰਾਜ ਦਾ ਬਿਆਨ ਹੈ ਕਿ ਫਜ਼ਲ ਹੁਸੈਨ, ਮੁਜ਼ਫਰ ਅਲੀ ਤੇ ਚੋਧਰੀ ਨਸੀਰ ਦੀਨ ਐਮ. ਐਲ. ਏ ਨੇ ਛੇ ਹਜ਼ਾਰ ਰੁਪਏ ਵਢੀ ਲੈਕੇ ਸਾਨੂੰ ਹੈੜ ਖਾਨਕੀ ਦੇ ਰੀਲੀਫ ਕੈਂਪ ਵਿਚ ਪਹੁੰਚਾਇਆ।

੧੨. ਮੰਡੀ ਸੁਖੇਕੀ-੧ ਸਤੰਬਰ ਨੂੰ ਜਥੇਦਾਰ ਰਾਮ ਸਿੰਘ ਤੇ ਹਰਨਾਮ ਸਿੰਘ ਪਿੰਡੀ ਭੱਟੀਆਂ ਤੋਂ ਲਾਰੀ ਰਾਹੀਂ ਸੁਖੇ ਕੀ ਆਏ। ਮੁਸਲਮਾਨਾਂ ਨੇ ਉਨਾਂ ਨੂੰ ਨਹਿਰ ਤੇ ਲਿਜਾਕੇ ਕਤਲ ਕਰ ਦਿਤਾ। ਤਿੰਨ ਸਿਖ ਹੋਰ ਫੜਕੇ ਗੁਜਰਾਂਵਾਲੇ ਭੇਜ ਦਿਤੇ। ੨-੩ ਸਤੰਬਰ ਨੂੰ ਮੁਸਲਿਮ ਹਜੂਮ ਨੇ ਹਮਲਾ ਕੀਤਾ। ਲੋਕਾਂ ਨੇ ਦਲੇਰੀ ਨਾਲ ਉਨਾਂ ਨੂੰ ਰੋਕਿਆ। ਥਾਣੇਦਾਰ ਨੇ ਜਿਨਾਹ ਫੰਡ ਲਈ ੫੦ ਹਜ਼ਾਰ ਰੁਪਏ ਮੰਗੇ। ੩੫ ਹਜ਼ਾਰ ਦਿਤੇ ਗਏ। ਪਰ ਮੰਡੀ ਤਬਾਹੀ ਤੋਂ ਬਚ ਨਾਂਹ ਸਕੀ।

੧੩. ਰਾਮ ਕੇ ਚੱਠੇ-੫ ਸਤੰਬਰ ਨੂੰ ਮੁਲਮਾਨਾਂ ਨੇ ਇਸ ਪਿੰਡ ਤੇ ਹਮਲਾ ਕਰਨਾ ਚਾਹਿਆ। ਪਹਿਲੇ ੮੦੦੦) ਰਿਸ਼ਵਤ ਮੰਗੀ। ਥਾਣੇਦਾਰ ਨੇ ਹਿੰਦੂਆਂ ਸਿਖਾਂ ਪਾਸੋਂ ਲਾਇਸੰਸੀ ਬੰਦੂਕਾਂ ਤੇ ਕ੍ਰਿਪਾਨਾਂ ਲੈ ਲਈਆਂ। ਵਿਸ਼ਵਾਸ਼ ਘਾਤ ਕਰਕੇ ਹਮਲਾ ਕਰਾਇਆ ਗਿਆ ਪਿੰਡਾਂ ਦੇ ਕਈ ਸਿਖਾਂ ਹਿੰਦੂਆਂ ਨੇ ਆਪਣੀਆਂ ਲੜਕੀਆਂ ਨੂੰ ਆਪ ਕਤਲ ਕਰ ਦਿਤਾ ਤਾਕਿ ਉਹ ਜ਼ਾਲਮਾਂ ਦੇ ਕਬਜ਼ੇ ਵਿਚ ਨਾ ਜਾਣ। ਪਿੰਡ ਦਾ ਜਥਾ ਬਣਕੇ ਨਿਕਲ ਤੁਰਿਆ। ਰਾਮ ਕੇ ਤੋਂ ਤਿੰਨ ਮੀਲ ਤੇ ਇਸ ਪਰ ਮਿਲਟਰੀ ਨੇ ਗੋਲੀ ਚਲਾਕੇ ੪ ਆਦਮੀਆਂ ਨੂੰ ਮਾਰ ਦਿਤਾ।

ਇਸ ਤਰਾਂ ਤਤਲੇ ਵਾਲੀ, ਖਿਹਾਲੀ ਸ਼ਾਹਪੁਰ, ਹਮੀਦਪੁਰ, ਥਪਨਾਲਾ, ਬਸ਼ਾਪੁਰ, ਨੰਦਪੁਰ, ਚੱਕੀਆਂ ਚੱਗ ਹਮਦਾਸ, ਕੱਕਾ ਕੋਲਾ, ਤੁੰਗ ਭਾਈਕੇ, ਧਮੋਲੀ, ਲੱਧੇ ਵਾਲਾ, ਮਾਂਗਟ ਨੀਵੇਂ, ਸਾਗਰ, ਉਦੋ ਵਾਲੀ, ਮਝੂ ਚੱਕ, ਖੋਤ ਆਦਿਕ ਸੈਂਕੜੇ ਪਿੰਡਾਂ ਦੀ

ਤਬਾਹੀ ਹੋਈ। ਅਨੁਮਾਨ ਹੈ ਕਿ ਇਸ ਘਲੂਘਾਰੇ ਵਿਚ ਜ਼ਿਲਾ ਗੁਜਰਾਂਵਾਲੇ ਦੇ ੧੦੦੦੦ ਆਦਮੀ ਮਾਰੇ ਗਏ ਹਨ।

੧੪. ਵਹੀਰ ੨੧ ਅਗਸਤ ਨੂੰ ਗੁਜਰਾਂਵਾਲੇ ਦੇ ਨੇੜੇ ਧਾਰੀਵਾਲ ਆਦਿਕ ਪਿੰਡਾਂ ਦੇ ਸਿਖਾਂ ਨੇ ਕੋਟ ਸ਼ੇਰੇ ਵਿਚ ਪੁਜਕੇ ਇਕ ਵਹੀਰ ਕੀਤਾ ਇਸ ਵਿਚ ਪੰਜ ਹਜ਼ਾਰ ਸਿੰਘ ਸ਼ਾਮਲ ਸਨ ਇਸ ਦੇ ਮੁਖੀ ਸਰਦਾਰ ਗੁਰਭਜਨ ਸਿੰਘ ਰਈਸ ਕੋਟ ਸ਼ੇਰਾ ਸਨ। ੨੬ ਅਗਸਤ ਨੂੰ ਇਸ ਵਹੀਰ ਨੇ ਹਿੰਦੁਸਤਾਨ ਵਲ ਕੂਚ ਕੀਤਾ। ਜਦ ਇਹ ਵਹੀਰ ਲਾਲੇਪੁਰ ਦੇ ਪਾਸ ਪੁਜਾ ਤਾਂ ਮੁਸਲਿਮ ਮਿਲਟਰੀ ਨੇ ਮਸ਼ੀਨ ਗੰਨਾਂ ਨਾਲ ਇਸ ਪੁਰ ਗੋਲੀ ਚਲਾਈ ਜਿਸ ਨਾਲ ਵਹੀਰ ਦੇ ਇਕ ਹਜ਼ਾਰ ਸਿੰਘ ਮਾਰੇ ਗਏ। ਬਾਕੀ ਦੇ ਸਿੰਘ ਕੁਝ ਚੂੜਕਾਣੇ ਵਲ ਨਿਕਲ ਗਏ ਤੇ ਕੁਝ ਰਾਵੀ ਵਲ ਆ ਗਏ। ਵਡਾਲਾ ਸੰਧਵਾਂ, ਚਕ ਰਮਦਾਸ, ਨੰਗਲ ਪ੍ਰੇਮ ਗੜ੍ਹੀ, ਸਾਬੋਕੇ, ਲਿੱਦੜ, ਸ਼ੀਣੀ ਵਾਲਾ, ਭਿੱਖੀ, ਸਰਾਂ, ਹੋਬ, ਮਾਂਗਟ ਆਦਿਕ ਪਿੰਡਾਂ ਦੇ ਸਿਖਾਂ ਦਾ ਇਕ ਵਹੀਰ ਤਿਆਰ ਹੋਇਆ ਜਿਸ ਦੀ ਗਿਣਤੀ ਪੈਂਤੀ ਹਜ਼ਾਰ ਸੀ। ਇਸ ਨਾਲ ਪਹਿਲੇ ਜਥੇ ਦੇ ਵੀ ਕੁਝ ਸਿੰਘ ਆਣਕੇ ਮਿਲ ਗਏ। ਇਹਨਾਂ ਨੇ ਹਿੰਦੁਸਤਾਨ ਵਲ ਮਾਰਚ ਕੀਤਾ। ੨੬, ੨੭ ਅਗਸਤ ਨੂੰ ਇਹ ਵਹੀਰ ਦਰਿਆ ਰਾਵੀ ਦੇ ਕੰਢੇ ਤਸੀਲ ਅਜਨਾਲਾ ਦੇ ਪਾਰਲੇ ਪਾਸੇ ਤੇ ਭਿੰਡੀਆ ਪੱਤਣ ਤੇ ਪੁਜ ਗਿਆ। ਇਸ ਪਰ ਮੁਸਲਿਮ ਹਜੂਮ, ਮਿਲਟਰੀ ਤੇ ਪੁਲੀਸ ਨੇ ਹਮਲਾ ਕੀਤਾ। ਸਿੰਘਾਂ ਨੇ ਡੱਟਕੇ ਮੁਕਾਬਲਾ ਕੀਤਾ ਅਤੇ ਦੋ ਸੌ ਦੇ ਕਰੀਬ ਬੰਦੂਕਾਂ ਹਮਲਾਵਰਾਂ ਪਾਸੋਂ ਖੋਹ ਲਈਆਂ। ਕਈ ਮੁਸਲਮਾਨੀ ਪਿੰਡਾਂ ਵਿਚ ਜਾਕੇ ਖਾਣ ਪੀਣ ਲਈ ਲੁਟ ਮਾਰ ਵੀ ਕੀਤੀ।

ਇਸ ਵਹੀਰ ਦੇ ਬਹੁਤ ਸਾਰੇ ਸਿੰਘ ਮਰਦ, ਇਸਤ੍ਰੀਆਂ ਤੇ ਬਚੇ ਦਰਿਆ ਦੀ ਇਕ ਧਾਰ ਲੰਘ ਕੇ ਬਰੇਤੇ ਵਿਚ ਆ ਗਏ ਉਹਨਾਂ ਲਈ ਅਗੇ ਦਰਿਆ ਸ਼ੂਕਦਾ ਸੀ ਪਿਛੋਂ ਮੁਸਲਮਾਨ ਗੋਲੀਆਂ

ਮਾਰਦੇ ਸਨ। ਸਿੰਘ ਭੁੱਖੇ ਭਾਣੇ ਸਨ। ਕਈ ਮਾਵਾਂ ਨੇ ਆਪਣੇ ਬਚੇ ਦਰਿਆ ਵਿਚ ਸੁਟੇ। ਇਸ ਵਹੀਰ ਦੇ ਸਿਖਾਂ ਨੇ ਜੋ ਕਸ਼ਟ ਸਹਾਰਿਆ ਉਸ ਨੂੰ ਕਲਮ ਲਿਖ ਨਹੀਂ ਸਕਦੀ।

੨੯ ਅਗਸਤ ਨੂੰ ਸ੍ਰੀ ਅੰਮ੍ਰਿਤਸਰ ਵਿਚ ਵਹੀਰ ਦੇ ਘਿਰੇ ਅਤੇ ਭੁਖੇ ਭਾਣੇ ਹੋਣ ਦੀ ਇਤਲਾਹ ਪੁਜੀ। ਸ਼ਹਿਰ ਨਿਵਾਸੀ ਸੰਗਤਾਂ ਨੇ ਪ੍ਰਸ਼ਾ-ਦਿਆਂ ਤੇ ਛੋਲਿਆਂ ਦੇ ਟਰੱਕ ਭਰਕੇ ਭੇਜੇ। ੩੦ ਅਗਸਤ ਨੂੰ ਸਵੇਰੇ ਇਕ ਲਖ ਪ੍ਰਸ਼ਾਦੇ, ਚਾਰ ਮਣ ਪੂੜੀਆਂ, ਚਾਰ ਬੋਰੀਆਂ ਛੋਲੇ, ਚਾਰ ਬੋਰੀਆਂ ਭੁਲੀਆਂ ਤੇ ਵੀਹ ਟੀਨ ਅਚਾਰ ਦੇ ਭੇਜੇ।

ਭਿੰਡੀਆ ਪਤਣ ਦੇ ਨਾਲ ਹੀ ਚਾੜ ਪੁਰ ਪਤਣ ਦੇ ਉਤੇ ਵੀ ਹਜ਼ਾਰਾਂ ਸਿੰਘ ਦਰਿਆ ਪਾਰ ਕਰਨ ਲਈ ਖੜੇ ਸਨ। ੩੧ ਅਗਸਤ ਨੂੰ ਸ੍ਰੀ ਮਤੀ ਮ੍ਰਿਦੁਲਾ, ਸ: ਈਸ਼ਰ ਸਿੰਘ ਮਝੈਲ, ਸ: ਸੋਹਣ ਸਿੰਘ ਜਲਾਲ ਉਸਮਾ, ਸੁਪ੍ਰਿੰਟੰਡੈਂਟ ਨਹਿਰ ਤੇ ਪੀ. ਡਬਲਿਊ. ਡੀ. ਤੇ ਕੁਝ ਫੌਜੀ ਅਫਸਰ ਭਿੰਡੀਆ ਪਤਣ ਤੇ ਘਿਰੇ ਹੋਏ ਸਿੰਘਾਂ ਨੂੰ ਉਰਾਰ ਲਿਆਉਣ ਲਈ ਗਏ। ਅਜਨਾਲੇ ਤੋਂ ੩ ਮੀਲ ਤੇ ਪੁਜੇ ਤਾਂ ਬਾਰਸ਼ ਚਿਕੜ ਤੇ ਘੋੜੇ ਦੇ ਕਾਰਨ ਅਗੇ ਜਾਣਾ ਕਠਨ ਹੋ ਗਿਆ। ਇਥੋਂ ਪਤਣ ੯ ਮੀਲ ਸੀ। ਚਿਕੜ ਵੇਖਕੇ ਕਈਆਂ ਮੁੜਨ ਦਾ ਇਰਾਦਾ ਕਰ ਲਿਆ। ਸ੍ਰੀ ਮਤੀ ਮ੍ਰਿਦੁਲਾ ਨੇ ਸਾਰਿਆਂ ਨੂੰ ਸੰਬੋਧਨ ਕਰਕੇ ਕਿਹਾ:-"ਅਸੀਂ ਜ਼ਰੂਰ ਭਿੰਡੀਆ ਪਤਨ ਤੇ ਪੁਜਣਾ ਹੈ। ਮੈਂ ਮਹਾਤਮਾ ਗਾਂਧੀ ਤੇ ਪੰਡਤ ਜਵਾਹਰ ਲਾਲ ਤੋਂ ਇਕੋ ਗੱਲ ਸਿੱਖੀ ਹੈ ਕਿ ਜੋ ਪਰੋਗਰਾਮ ਬਣਾਇਆ ਜਾਵੇ ਉਸਨੂੰ ਪੂਰਾ ਕੀਤਾ ਜਾਵੇ।" ਇਹ ਜਥਾ ਪੱਤਣ ਤੇ ਗਿਆ। ਸਾਰੀ ਹਾਲਤ ਵੇਖਕੇ ਰਾਤ ਦੇ ੧ ਬਜੇ ਵਾਪਸ ਪੁਜੇ।

ਸਰਕਾਰ ਹਿੰਦ ਨੇ ਇਸ ਵਹੀਰ ਲਈ ਹਵਾਈ ਜਹਾਜ਼ਾਂ ਰਾਹੀਂ ਖੁਰਾਕ ਸੁਟੀ। ਲਕੜੀ ਤੇ ਢੋਲਾਂ ਦੇ ਤੁਲਹੇ ਬਣਾਕੇ ਵਹੀਰ ਨੂੰ ਪਾਰ ਕੀਤਾ ਗਿਆ।

੧ ਸਿਤੰਬਰ ਨੂੰ ਜ਼ਿਲਾ ਗੁਜਰਾਂਵਾਲੇ ਦਾ ਵਹੀਰ ਅੰਮ੍ਰਿਤਸਰ ਪੁਜ ਗਿਆ।

# ੧੬

# ਜ਼ਿਲਾ ਸਿਆਲਕੋਟ

ਸਿਆਲਕੋਟ ਰਾਜਾ ਸਾਲਬਾਹਨ ਦਾ ਵਸਾਇਆ ਹੋਇਆ ਬਹੁਤ ਪੁਰਾਣਾ ਸ਼ਹਿਰ ਹੈ। ਪੂਰਨਭਗਤ ਦਾ ਖੂਹ,ਸ਼ਹਿਰ ਤੋਂ ੬ਮੀਲ ਤੇ ਪੁਰਾਤਨ ਯਾਦਗਾਰ ਹੈ। ਸ੍ਰੀ ਗੁਰੂ ਨਾਨਕ ਦਵ ਜੀ ਦਾ ਗੁਰਦਵਾਰਾ ਬਾਬੇ ਦੀ ਬੇਰ, ਸ਼ਹੀਦ ਬੁੰਗਾ, ਗੁ: ਬਾਉਲੀ ਬੁੰਗਾ ਨਿਹੰਗਾਂ, ਸਿਖਾਂ ਦੀ ਇਤਿਹਾਸਕ ਯਾਦਗਾਰਾਂ ਹਨ। ਬਾਬੇ ਦੀ ਬੇਰ ਦੇ ਲਾਗੇ ਹਮਜ਼ਾ ਗੌਂਸ ਦਾ ਮੱਠ ਵੀ ਹੈ।

ਜ਼ਿਲੇ ਵਿਚ ਗੁ: ਨੌਨਾਰ, ਗਲੋਟੀਆਂ ਤੇ ਟਾਹਲੀ ਸਾਹਿਬ ਛੇਵੀਂ ਪਾਤਸ਼ਾਹੀ ਇਤਿਹਾਸਕ ਗੁਰਦਵਾਰੇ ਹਨ। ਨੌਨਾਰ ਦੇ ਨਾਂ ੧੪੦੦ ਘੁਮਾਂ ਜ਼ਮੀਨ ਹੈ। ਗੁ: ਭਾਈ ਵਰਿਆਮ ਸਿੰਘ ਡਸਕਾ, ਸਮਾਧਾਂ ਵਡੇ ਭਿੰਡਰ ਵੀ ਖਾਸ ਅਸਥਾਨ ਹਨ।

੧੯੪੧ ਦੀ ਆਦਮ ਗਿਣਤੀ ਅਨੁਸਾਰ ਸਿਆਲਕੋਟ ਸ਼ਹਿਰ ਦੀ ਵਸੋਂ ਡੇਢ ਲਖ ਸੀ, ਜਿਸ ਵਿਚੋਂ ਸਿਖ ਅਠ ਹਜ਼ਾਰ ਸਨ। ਜ਼ਿਲੇ ਵਿਚ ਸਿਖਾਂ ਦੀ ਕੁਲ ਗਿਣਤੀ ੧੧.੭੧ ਫੀ ਸਦੀ ਸੀ। ਪਰ ਸਿਖ ਜ਼ਮੀਨਾਂ ਦੇ ਮਾਲਕ ਤੇ ਚੰਗੇ ਕਾਰੋਬਾਰੀ ਸਨ। ਸਿਆਲਕੋਟ, ਨਾਰੋ-ਵਾਲ, ਗਲੋਟੀਆਂ ਨਿਕੀਆਂ, ਤੇ ਕਲਾਸ ਵਾਲੇ ਵਿਚ ਖਾਲਸਾ ਹਾਈ ਸਕੂਲ ਸਨ। ਸਿੰਘ ਸਭਾ ਲਹਿਰ ਵਿਚ ਐਜੂਕੇਸ਼ਨਲ ਕਮੇਟੀ ਦੇ ਸਕੱਤ੍ਰ ਸ: ਸ਼ਿਵਦੇਵ ਸਿੰਘ ਮੈਂਬਰ ਇੰਡੀਆ ਕੌਂਸਲ ਸਿਆਲਕੋਟ ਦੇ ਸਨ। ਅਕਾਲੀ ਲਹਿਰ ਵਿਚ 'ਪੰਥ ਦੇ ਬੇਤਾਜ ਬਾਦਸ਼ਾਹ' ਕਹਿਲਾਣ ਵਾਲੇ ਕੁਰਬਾਨੀ ਦੇ ਪੁੰਜ ਤੇ ਹਠੀਏ ਬਾਬਾ ਖੜਕ ਸਿੰਘ ਜੀ ਇਸ ਜ਼ਿਲੇ ਦੇ ਹੀ ਸਨ। ੧੯੪੩ ਵਿਚ ਆਜ਼ਾਦ ਹਿੰਦ ਫੌਜ ਦੇ ਸੰਸਥਾਪਕ ਤੇ ਭਾਰਤ ਮਾਤਾ ਦੀ ਆਜ਼ਾਦੀ ਲਈ ਲੜਨ ਵਾਲੇ ਜਨਰਲ ਮੋਹਨ ਸਿੰਘ ਉਗੋ ਕੀ

ਜ਼ਿਲਾ ਸਿਆਲਕੋਟ ਦੇ ਹਨ।

ਸਿਆਲਕੋਟ ਵਿਚ ਗੇਂਦ ਬੱਲੇ, ਹਾਕੀਆਂ, ਵਾਲੀ ਬਾਲ ਅਤੇ ਸਪੋਰਟਸ ਦੇ ਸਾਮਾਨ ਦੇ ਕਈ ਵਡੇ ਵਡੇ ਕਾਰਖਾਨੇ ਸਨ। ਜਿਨ੍ਹਾਂ ਦਾ ਮਾਲ ਵਲਾਇਤ ਤਕ ਜਾਂਦਾ ਸੀ। ਕਾਰਖਾਨੇ ਤਾਂ ਸਰਮਾਏਦਾਰ ਹਿੰਦੂਆਂ ਸਿਖਾਂ ਦੇ ਸਨ ਪਰ ਕੰਮ ਮੁਸਲਮਾਨ ਵਧੇਰੇ ਕਰਦੇ ਸਨ।

ਸ਼ਹਿਰ ਵਿਚ ਖ਼ਾਸ ਕਰ ਸਿਆਲਕੋਟ ਵਿਚ ਲੀਗ ਦੇ ਪ੍ਰਚਾਰ ਤੋਂ ਪਹਿਲੇ ਅਹਿਰਾਰੀਆਂ ਦਾ ਚੰਗਾ ਜ਼ੋਰ ਸੀ। ਮੁਸਲਿਮ ਲੀਗੀਆਂ ਨੇ ਜਨਵਰੀ ੧੯੪੭ ਵਿਚ 'ਡਾਇਰੈਕਟ ਐਕਸ਼ਨ' ਦੇ ਅੰਦੋਲਨ ਵਿਚ ਸਿਖਾਂ ਹਿੰਦੂਆਂ ਵਿਰੁਧ ਮੁਸਲਮਾਨਾਂ ਦੇ ਦਿਲਾਂ ਵਿਚ ਕਾਫੀ ਜ਼ਹਿਰ ਪੈਦਾ ਕੀਤਾ। ਕਈ ਵੇਰ ਗੁ: ਬਾਬੇ ਦੀ ਬੇਰ ਤੇ ਗੁ: ਬਾਉਲੀ ਸਾਹਿਬ ਪਰ ਹਮਲੇ ਕਰਨ ਦਾ ਜਤਨ ਕੀਤਾ ਪਰ ਉਹਨਾਂ ਨੂੰ ਕੋਈ ਸਫਲਤਾ ਨਾਂਹ ਹੋਈ। ਸ਼ਹਿਰ ਵਿਚ ਨਿਹੰਗ ਸਿੰਘਾਂ ਦਾ ਚੰਗਾ ਰੁਹਬ ਸੀ।

ਬਾਬੇ ਦੀ ਬੇਰ ਲਾਗੇ ਝਟਕਾਖਾਨਾ ਸੀ। ਇਥੋਂ ਸਿਖ ਤੇ ਹਿੰਦੂ ਝਟਕਾ ਲਿਜਾਂਦੇ ਸਨ। ਇਕ ਦਿਨ ਸ: ਪਿਆਰਾ ਸਿੰਘ ਤੇ ਬਾਵਾ ਕਰ-ਤਾਰ ਸਿੰਘ ਸੋਢੀ ਪਿੰਡ ਝਰਿੰਡ ਬਾਬੇ ਦੀ ਬੇਰ ਤੋਂ ਝਟਕਾ ਲਿਜਾ ਰਹੇ ਸਨ। ਮੁਸਲਮ ਲੀਗੀਆਂ ਨੇ ਉਨ੍ਹਾਂ ਪਰ ਹਮਲਾ ਕਰ ਦਿਤਾ। ਸ: ਪਿਆਰਾ ਸਿੰਘ ਫਟੜ ਹੋ ਕੇ ਨਠ ਗਿਆ। ਬਾਵਾ ਕਰਤਾਰ ਸਿੰਘ ਮਾਰਿਆ ਗਿਆ। ਇਸ ਨਾਲ ਸਿਖਾਂ ਵਿਚ ਜੋਸ਼ ਬਹੁਤ ਵਧ ਗਿਆ। ਇਹ ਗੱਲ ਮਾਰਚ ਦੀ ਹੈ, ਪਰ ਇਸ ਤੋਂ ਪਿਛੋਂ ਕੁਝ ਅਮਨ ਰਿਹਾ। ਪਰ ਲੀਗੀ ਫਿਰਕੂ ਜ਼ਹਿਰ ਫੈਲਾਈ ਜਾਂਦੇ ਸਨ।

ਭਾਈ ਜਵਾਹਰ ਸਿੰਘ ਅਕਾਲੀ ਦਾ ਬਿਆਨ ਹੈ ਕਿ 'ਮੇਰੀ ਦੁਕਾਨ ਵੱਡੀ ਮਸੀਤ ਦੇ ਲਾਗੇ ਸੀ। ਉਸ ਵਿਚ ਜੁਮੇ ਵਾਲੇ ਦਿਨ ਮੌਲਵੀ ਇਬਰਾਹੀਮ ਕਈ ਵੇਰ ਵਾਹਜ਼ ਕਰਦਾ ਸੀ। ਮੈਂ ਉਸਦੇ ਮੂੰਹੋਂ ਕਈ ਵੇਰ ਇਹ ਲਫ਼ਜ਼ ਸੁਣੇ ਹਨ—"ਐ ਮੁਸਲਮਾਨੋ! ਗੈਰ ਮੁਸਲਮਾਨਾਂ ਦਾ ਧਨ ਤੇ ਰੂਪ ਤੁਹਾਡੇ ਲਈ ਹਨ। ਪਾਕਸਤਾਨ ਬਣਨ ਪਰ ਇਹ ਤੁਹਾਨੂੰ

ਪ੍ਰਾਪਤ ਹੋ ਜਾਣਗੇ।"

ਮਿ: ਫਾਰੂਕੀ ਵਕੀਲ ਸਕੱਤ੍ਰ ਮੁਸਲਿਮ ਲੀਗ ਵੀ ਐਹੋ ਜਿਹੇ ਭੜਕਾਊ ਲੈਕਚਰ ਦਿੰਦਾ ਸੀ।

ਬੁੰਗਾ ਨਿਹੰਗ ਸਿੰਘਾਂ ਵਿਚ ਨਿਹੰਗ ਪੂਰਨ ਸਿੰਘ ਵਿਰਕਤ, ਉਨ੍ਹਾਂ ਦੇ ਨਾਲ ਕੁਝ ਹੋਰ ਨਿਹੰਗ ਸਿੰਘ ਤੇ ਪਿੰਡਾਂ ਵਿਚੋਂ ਆਏ ਸੌ ਕੁ ਸਿੰਘ ਰਹਿੰਦੇ ਸਨ। ਇਨ੍ਹਾਂ ਪਰ ਮੁਸਲਮਾਨ ਬੜੇ ਔਖੇ ਸਨ। ਬੁੰਗੇ ਦੇ ਲਾਗੇ ਮੁਸਲਮਾਨਾਂ ਨੇ ਇਕ ਦੋ ਖਲਵਾੜਿਆਂ ਨੂੰ ਅੱਗ ਲਾ ਦਿਤੀ ਤੇ ਨਾਂ ਸਿੰਘਾਂ ਦਾ ਕਰ ਦਿਤਾ। ਡੀ. ਸੀ. ਤੇ ਐਸ. ਪੀ. ਮੌਕੇ ਤੇ ਆਏ। ਇੰਦਰ ਸਿੰਘ, ਉਜਾਗਰ ਸਿੰਘ ਤੇ ਗੁਰਬਖਸ਼ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਪਰ ਸਿਖਾਂ ਵਿਰੁਧ ਜੁਰਮ ਸਾਬਤ ਨਾਂ ਹੋਇਆ।

੧੬ ਜੂਨ ਨੂੰ ਨਿਹੰਗ ਪੂਰਨ ਸਿੰਘ ਮੋਟਰ ਤੇ ਜਾ ਰਹੇ ਸਨ ਕਿ ਚੌਕ ਸੰਤ ਸਿੰਘ ਦੇ ਪਾਸ ਮੁਸਲਮਾਨਾਂ ਨੇ ਉਹਨਾਂ ਤੇ ਹਮਲਾ ਕਰ ਦਿਤਾ। ਜੀਪ ਤੇ ਬਰਛੀਆਂ ਤੇ ਤਲਵਾਰਾਂ ਮਾਰੀਆਂ। ਪਰ ਮੋਟਰ ਅਗੇ ਨਿਕਲ ਗਈ। ਇਕ ਮੁਸਲਮਾਨ ਮੁੰਡਾ ਜ਼ਖਮੀ ਹੋਇਆ। ਸ਼ਹਿਰ ਵਿਚ ਮੁਸਲਮਾਨਾਂ ਨੇ ਰੌਲਾ ਪਾ ਦਿਤਾ ਕਿ ਸਿਖਾਂ ਨੇ ਇਕ ਮੁੰਡਾ ਮਾਰ ਦਿਤਾ ਹੈ। ਮੁਹੰਮਦ ਸ਼ਾਹ ਸਿਟੀ ਇਨਸਪੈਕਟਰ ਨੇ ਕਾਰ ਜ਼ਬਤ ਕਰਨ ਦਾ ਹੁਕਮ ਦਿਤਾ ਅਤੇ ਇਸ ਅਧਾਰ ਤੇ ਮੁਕਦਮਾ ਚਲਾਇਆ ਕਿ ਨਿਹੰਗ ਹਮਲਾ ਕਰਨ ਗਏ ਸਨ। ਕਾਰ ਦਾ ਨੰ: ੭੫੬੦ ਪੀ. ਬੀ. ਐਲ. ਸੀ। ਇਸਦਾ ਪਰਮਿਟ ਵੀ ਸੀ।

੧ ਅਗਸਤ ਨੂੰ ਵਿਰਕਤ ਪੂਰਨ ਸਿੰਘ ਜੀ ਅੰਮ੍ਰਿਤਸਰ ਆਏ। ੨ ਅਗਸਤ ਨੂੰ ਵਾਪਸ ਗਏ ਤਾਂ ਸਿਆਲਕੋਟ ਦੇ ਪਾਸ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਇਹ ਬਹਾਨਾ ਬਣਾਕੇ ਕਿ ਉਨ੍ਹਾਂ ਨੇ ਗੱਡੀ ਦੀ ਜੰਜੀਰ ਖਿਚੀ ਹੈ। ਪੜਤਾਲ ਕਰਨ ਪਰ ਇਹ ਗਲਤ ਸਾਬਤ ਹੋਈ। ਇਸ ਲਈ ਨਿਹੰਗ ਜੀ ਨੂੰ ਰਿਹਾ ਕੀਤਾ ਗਿਆ। ਮੋਟਰ ਦਾ ਕੇਸ ਚਲਦਾ ਰਿਹਾ।

੧੧ ਅਗਸਤ ਨੂੰ ਮੁਸਲਮਾਨਾਂ ਨੇ ਸ: ਮੇਲਾ ਸਿੰਘ ਤੇ ਇਕ

ਬੈਂਕ ਦੇ ਹਿੰਦੂ ਖਜ਼ਾਨਚੀ ਨੂੰ ਛੁਰੇ ਮਾਰੇ। ਦੋਵੇਂ ਮਰ ਗਏ। ਇਸ ਨਾਲ ਸ਼ਹਿਰ ਵਿਚ ਘਬਰਾਹਟ ਫੈਲ ਗਈ। ਮੁਸਲਮਾਨ ਪੁਲੀਸ ਨਾਲ ਮਿਲਕੇ ਖੁਲ੍ਹੇ ਹਮਲੇ ਕਰਨ ਲਗ ਪਏ। ੧੨ ਅਗਸਤ ਨੂੰ ਕਈ ਹਿੰਦੂ ਸਿਖ ਸ਼ਹਿਰ ਚੋਂ ਨਿਕਲਕੇ ਜੰਮੂ ਵਲ ਜਾਣ ਲਗ ਪਏ। ਇਕ ਗਡੀ ਜੰਮੂ ਨੂੰ ਜਾ ਰਹੀ ਸੀ। ਸੱਤਰ ਅੱਸੀ ਹਥਿਆਰਬੰਦ ਮੁਸਲਮਾਨਾਂ ਨੇ ਸ਼ਹਿਰ ਤੇ ਛਾਵਣੀ ਦੇ ਵਿਚਕਾਰ 'ਕਾਂਗਲੇ ਪਾਰਕ' ਦੇ ਪਾਸ ਵੈਕਮ ਖਿਚਕੇ ਗੱਡੀ ਖੜੀ ਕਰਨ ਦਾ ਜਤਨ ਕੀਤਾ। ਪਰ ਗਡੀ ਦੇ ਸਿਖ ਡਰਾਈਵਰ ਸ: ਫਕੀਰ ਸਿੰਘ ਨੂੰ ਇਸ ਸਾਜਸ਼ ਦਾ ਪਹਿਲੇ ਪਤਾ ਲਗ ਚੁਕਾ ਸੀ। ਉਸ ਨੇ ਵੈਕਮ ਬੰਦ ਕਰ ਦਿਤਾ, ਇਸ ਲਈ ਗੱਡੀ ਨਾਂ ਰੁਕੀ। ਮੁਸਲਮਾਨਾਂ ਨੇ ਗੱਡੀ ਪਰ ਗੋਲੀਆਂ ਚਲਾਈਆਂ ਅਤੇ ਪੱਥਰ ਮਾਰੇ। ਕੁਝ ਆਦਮੀ ਬਾਹਰ ਲਟਕਦੇ ਸਨ, ਉਹਨਾਂ ਵਿਚੋਂ ਦੋ ਤਿੰਨ ਫਟੜ ਹੋ ਕੇ ਡਿਗ ਪਏ ਤੇ ਮਾਰੇ ਗਏ।

ਸ: ਫਕੀਰ ਸਿੰਘ ਗਡੀ ਨੂੰ ਜੰਮੂ ਲੈ ਗਿਆ। ਇਸ ਤਰਾਂ ਮੁਸਲਮਾਨਾਂ ਦੀ ਗਡੀ ਨੂੰ ਮਾਰਨ ਦੀ ਸਕੀਮ ਫੇਹਲ ਹੋ ਗਈ।

੧੩ ਅਗਸਤ ਨੂੰ ਸ਼ਹਿਰ ਵਿਚ ਗੜਬੜ ਬਹੁਤ ਵਧ ਗਈ। ਮੁਸਲਮਾਨਾਂ ਨੇ ਸ: ਕਰਤਾਰ ਸਿੰਘ ਘੁਗ ਦਰਬਾਰੀ ਡੀ ਸੀ. ਨੂੰ ਟਿੱਬਾ ਕੱਕੇ ਜ਼ਈਆਂ ਦੇ ਪਾਸ ਕਤਲ ਕਰਕੇ ਉਸਦਾ ਪਸਤੌਲ ਖੋਹ ਲਿਆ। ਗੁਰਦਵਾਰਾ ਬਾਬੇ ਦੀ ਬੇਰ ਤੇ ਨਿਹੰਗਾਂ ਦੇ ਬੁੰਗੇ ਪਰ ਹਮਲੇ ਹੋਣ ਦਾ ਖਤਰਾ ਵਧ ਗਿਆ। ਇਸਦੀ ਇਤਲਾਹ ਅਫਸਰਾਂ ਨੂੰ ਦਿਤੀ ਗਈ। ਪਰ ਉਨ੍ਹਾਂ ਨੇ ਉਤਰ ਦਿਤਾ 'ਸਾਡੇ ਪਾਸ ਮਿਲਟਰੀ ਨਹੀਂ'।

੧੩ ਅਗਸਤ ਨੂੰ ਦਿਨ ਦੇ ੧੧ ਬਜੇ ਤਿੰਨ ਹਜ਼ਾਰ ਮੁਸਲਮਾਨਾਂ ਨੇ ਗੁ: ਬਾਉਲੀ ਸਾਹਿਬ ਪਰ ਹਮਲਾ ਕੀਤਾ। ਉਸ ਵਕਤ ਗੁਰਦਵਾਰੇ ਦੇ ਅੰਦਰ ੧੧ ਸਿੰਘ ਸਨ। ਭਾਈ ਬਲਾਕਾ ਸਿੰਘ ਗ੍ਰੰਥੀ, ਉਸ ਦੀ ਪਤਨੀ ਹਰਨਾਮ ਕੌਰ ਤੇ ਬਾਕੀ ਦੇ ਸਿੰਘ ਮਾਰੇ ਗਏ।

ਗੁ: ਬਾਉਲੀ ਸਾਹਿਬ ਕਤਈ ਤਬਾਹ ਕਰ ਦਿਤਾ ਗਿਆ। ਜਿਸ ਵਕਤ ਗੁਰਦਵਾਰੇ ਪਰ ਹਮਲਾ ਹੋ ਰਿਹਾ ਸੀ, ਸਾਹਮਣੇ ਮੁਣਸ਼ੀ

ਰਾਮ ਗਿਆਨ ਚੰਦ ਦੇ ਚਾਵਲਾਂ ਦੇ ਕਾਰਖਾਨੇ ਵਿਚੋਂ ਸ: ਤੀਰਥ ਸਿੰਘ ਨੇ ਹਮਲਾਵਰਾਂ ਪਰ ਬੰਦੂਕ ਨਾਲ ਫਾਇਰ ਕੀਤੇ ਪਰ ਹਜੂਮ ਦੇ ਸਾਹ-ਮਣੇ ਕੀ ਪੇਸ਼ ਜਾ ਸਕਦੀ ਸੀ? ਗੁਰਦਵਾਰੇ ਨੂੰ ਤਬਾਹ ਕਰਨ ਦੇ ਬਾਹਦ ਹਜੂਮ ਨੇ ਕਾਰਖਾਨੇ ਪਰ ਹੱਲਾ ਬੋਲ ਦਿਤਾ। ਮੁਨਸ਼ੀ ਰਾਮ ਤੀਰਥ ਸਿੰਘ ਦਾ ਸਾਰਾ ਪ੍ਰਵਾਰ ਕਤਲ ਕਰ ਦਿਤਾ। ਕਾਰਖਾਨੇ ਨੂੰ ਲੁਟਿਆ ਤੇ ਸਾੜਿਆ ਗਿਆ। ਇਸ ਪਰਵਾਰ ਦੇ ੨੦ ਆਦਮੀ ਮਾਰੇ ਗਏ।

੧੨ ਬਜੇ ਸੱਤ ਹਜ਼ਾਰ ਮੁਸਲਮਾਨਾਂ ਨੇ ਬੁੰਗਾ ਨਿਹੰਗ ਸਿੰਘਾਂ ਤੇ ਹਮਲਾ ਕੀਤਾ। ਉਨ੍ਹਾਂ ਪਹਿਲੇ ਬੰਬ ਸੁਟੇ। ਨਿਹੰਗ ਸਿੰਘਾਂ ਪਾਸ ਬੰਦੂਕਾਂ ਸਨ, ਉਹਨਾਂ ਗੋਲੀਆਂ ਨਾਲ ਮੂੰਹ ਤੋੜ ਉਤਰ ਦਿਤਾ। ਪੰਜ ਹਮਲਾਵਰ ਮਾਰੇ ਗਏ। ਬਾਕੀ ਹਜੂਮ ਤਿਤਰ ਬਿਤਰ ਹੋ ਗਿਆ। ਕੁਝ ਚਿਰ ਬਾਹਦ ਮੁਸਲਮਾਨਾਂ ਨੇ ਬੁੰਗੇ ਪਰ ਦੂਸਰਾ ਹਮਲਾ ਕੀਤਾ। ਇਸ ਵਿਚ ਉਨ੍ਹਾਂ ਨਾਲ ੨੫੦ ਪੁਲੀਸ ਦੇ ਸਿਪਾਹੀ ਸਨ। ਸਿੰਘ ਕੇਵਲ ੨੬ ਸਨ, ਉਹ ਗੜ੍ਹੀ ਵਿਚ ਦਾਖਲ ਹੋ ਗਏ। ਹਮਲਾਵਰਾਂ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਕਈ ਕੰਧਾਂ ਉਤੇ ਚੜ੍ਹਨ ਲਗੇ। ਸਿੰਘਾਂ ਨੇ ੨੫੦ ਨੂੰ ਮੌਤ ਦੇ ਘਾਟ ਉਤਾਰਿਆ ਤੇ ੩੦੦ ਨੂੰ ਜ਼ਖਮੀ ਕੀਤਾ। ਦੂਜੀ ਵੇਰ ਵੀ ਮਾਰ ਖਾ ਕੇ ਹਜੂਮ ਨਠ ਗਿਆ। ਪੁਲੀਸ ਨੇ ਘੇਰਾ ਪਾਈ ਰਖਿਆ। ਗੋਲੀ ਚਲਦੀ ਰਹੀ। ਸਿੰਘ ਵੀ ਗੋਲੀ ਦਾ ਜਵਾਬ ਦਿੰਦੇ ਰਹੇ। ੫ ਬਜੇ ਸ਼ਾਮ ਦੇ ਮਿਲਟਰੀ ਆ ਗਈ। ਉਸ ਨੂੰ ਵੇਖਕੇ ਸਿੰਘਾਂ ਨੇ ਸਫੈਦ ਝੰਡਾ ਖੜਾ ਕਰ ਦਿਤਾ। ਸਿੰਘਾਂ ਨੂੰ ਗ੍ਰਿਫਤਾਰ ਕਰਕੇ ਜੇਹਲ ਵਿਚ ਪਹੁੰਚਾਇਆ ਗਿਆ।

ਇਸੇ ਰਾਤ ਮੁਸਲਮਾਨਾਂ ਨੇ ਗੁਰਦਵਾਰਾ ਬਾਬੇ ਦੀ ਬੇਰ ਪਰ ਹਮਲਾ ਕੀਤਾ। ਨਿਹੰਗ ਸਿੰਘਾਂ ਨੇ ਡਟਕੇ ਟਾਕਰਾ ਕੀਤਾ, ਜਿਸ ਕਰਕੇ ਗੁਰਦਵਾਰਾ ਬਚ ਗਿਆ। ਇਸੇ ਸ਼ਾਮ ਨੂੰ ਗੁਰਦਵਾਰਾ ਪੁਲ ਇੱਕ ਨੂੰ ਤਬਾਹ ਕੀਤਾ ਗਿਆ। ਉਥੋਂ ਦੇ ਗ੍ਰੰਥੀ ਭਾਈ ਪ੍ਰੇਮ ਸਿੰਘ ਨੂੰ ਸ਼ਹੀਦ ਕੀਤਾ ਗਿਆ।

ਇਸ ਲੁਟ ਮਾਰ ਤੇ ਕਤਲਾਮ ਵਿਚ ਮਿ: ਫ਼ਾਰੂਕੀ ਤੇ ਨਾਸਰ

ਦੀਨ ਐਮ. ਐਲ. ਏ. ਆਦਿਕ ਲੀਗੀ ਲੀਡਰ ਹਮਲਾਵਰਾਂ ਦੀ ਅਗਵਾਈ ਕਰਦੇ ਸਨ।

ਸ: ਰਲਾ ਸਿੰਘ ਮਾਲਕ ਐਸੋਸੀਏਟਿਡ ਮੈਟਲ ਇੰਡਸਟਰੀਜ਼ ਸਿਆਲਕੋਟ ਨੇ ਦਸਿਆ ਹੈ ਕਿ ੧੪ ਅਗਸਤ ਨੂੰ ਬਹੁਤ ਸਾਰੇ ਲੋਕੀਂ ਸਟੇਸ਼ਨ ਤੇ ਪੁਜੇ। ਵਜ਼ੀਰਾਬਾਦ ਤੋਂ ਇਕ ਗੱਡੀ ਆਈ। ਇਹ ਲਾਸ਼ਾਂ ਤੇ ਜ਼ਖਮੀਆਂ ਨਾਲ ਭਰੀ ਹੋਈ ਸੀ। ਸਿਆਲਕੋਟ ਛਾਵਣੀ ਤੋਂ ਛੇ ਬਜੇ ਸ਼ਾਮ ਦੇ ਇਕ ਗੱਡੀ ਚਲੀ। ਤਾਲੂ ਵਾਲਾ ਸਟੇਸ਼ਨ ਦੇ ਪਾਸ ਲਾਈਨ ਟੁਟੀ ਹੋਈ ਸੀ,ਇਸ ਲਈ ਰੁਕ ਗਈ। ਨੁਕਸਾਨ ਕੋਈ ਨਹੀਂ ਹੋਇਆ। ਸਿਖ ਮਿਲਟਰੀ ਨੇ ਆ ਕੇ ਦਸ ਹਜ਼ਾਰ ਪੀੜਤਾਂ ਨੂੰ ਛਾਵਣੀ ਕੈਂਪ ਵਿਚ ਪਹੁੰਚਾਇਆ। ੨੬ ਅਗਸਤ ਨੂੰ ਤੀਹ ਲਾਰੀਆਂ ੬੦੦ ਸ਼ਰਨਾਰਥੀਆਂ ਨੂੰ ਸਿਆਲਕੋਟ ਤੋਂ ਲੈ ਕੇ ਚਲੀਆਂ। ਜਦ ਇਹ ਰਾਵੀ ਰੋਡ ਲਾਹੌਰ ਪੁਜੀਆਂ, ਮੁਸਲਮਾਨ ਡਰਾਈਵਰ ਲਾਰੀਆਂ ਛਡਕੇ ਲਾਂਭੇ ਹੋ ਗਏ। ਕੁਝ ਚਿਰ ਪਿਛੋਂ ਹਜੂਮ ਆ ਗਿਆ। ਉਸ ਨੇ ਲੁਟ ਮਾਰ ਤੇ ਕਤਲਾਮ ਸ਼ੁਰੂ ਕਰ ਦਿਤੀ। ਇਸ ਹਮਲੇ ਵਿਚ ੨੦ ਆਦਮੀ ਮਾਰੇ ਗਏ, ੪੦ ਜ਼ਖਮੀ ਹੋਏ।

## ਸਿਆਲਕੋਟ ਦੇ ਪਿੰਡਾਂ ਦੀ ਹਾਲਤ

ਜ਼ਿਲਾ ਸਿਆਲਕੋਟ ਦੀਆਂ ਤਸੀਲਾਂ ਡਸਕਾ ਤੇ ਪਸਰੂਰ ਵਿਚ ਸਿਖਾਂ ਤੇ ਹਿੰਦੂਆਂ ਦਾ ਜਾਨੀ ਨੁਕਸਾਨ ਘਟ ਹੋਇਆ। ਤਸੀਲ ਸਿਆਲਕੋਟ ਤੇ ਨਾਰੋਵਾਲ ਵਿਚ ਕਾਫੀ ਨੁਕਸਾਨ ਹੋਇਆ। ਨਾਰੋਵਾਲ ਵਿਚ ਸਿਖਾਂ ਦੀ ਗਿਣਤੀ ਜ਼ਮੀਨ ਤੇ ਜਾਇਦਾਦ ਕਾਫੀ ਸੀ। ਹੁਣ ਜ਼ਿਲੇ ਦੇ ਨਗਰਾਂ ਤੇ ਪਿੰਡਾਂ ਦਾ ਸੰਖੇਪ ਵਰਣਨ ਕਰਦੇ ਹਾਂ।

੧. ਕਪੂਰੋਵਾਲੀ–੧੭–੧੮ ਅਗਸਤ ਨੂੰ ਮੁਸਲਮਾਨਾਂ ਨੇ ਇਸ ਪਿੰਡ ਤੇ ਹਮਲਾ ਕੀਤਾ। ਸਿਖਾਂ ਹਿੰਦੂਆਂ ਨੇ ਹਮਲਾਵਰਾਂ ਦਾ ਸਖਤ ਮੁਕਾਬਲਾ ਕੀਤਾ। ਉਨ੍ਹਾਂ ਨੂੰ ਮਾਰਕੇ ਨਠਾ ਦਿਤਾ। ਕਪੂਰੋਵਾਲੀ

ਵਿਚ ਦੋ ਗਤਕਈ ਸਿੰਘ ਸਨ, ਉਹਨਾਂ ਬੜੀ ਸੂਰਮਤਾਈ ਵਿਖਾਈ। ਕਈ ਦੁਸ਼ਮਣਾਂ ਨੂੰ ਮਾਰਿਆ।

੨. ਜੌੜੀਆਂ-ਬਹੁਤ ਖਤਰਾ ਸਮਝਕੇ ਕਪੂਰੇਵਾਲੀ ਦੇ ਸਿਖ ਹਿੰਦੂ ਪਿੰਡ ਜੌੜੀਆਂ ਵਡੀਆਂ ਵਿਚ ਆ ਗਏ। ਨਾਸਰ ਦੀਨ ਐਮ. ਐਲ. ਏ. ਨੇ ਇਸ ਪਿੰਡ ਪਰ ਹਮਲਾ ਕਰਾਇਆ। ਲੋਕਾਂ ਨੇ ਡਟ ਕੇ ਟਾਕਰਾ ਕੀਤਾ। ਪ੍ਰੋਫੈਸਰ ਗਿਆਨ ਨੇ ਕਈ ਵੈਰੀ ਗੋਲੀਆਂ ਨਾਲ ਫੁੰਡ ਸੁਟੇ। ਇਕ ਹਮਲਾਵਰ ਨੇ ਇਕ ਸਿਖ ਦੇ ਮਕਾਨ ਨੂੰ ਅੱਗ ਲਾਉਣ ਲਈ ਕੋਠੇ ਤੇ ਚੜ੍ਹਨ ਦਾ ਜਤਨ ਕੀਤਾ। ਇਕ ਸਿਖ ਲੜਕੀ ਨੇ ਉਸ ਦਾ ਤਲਵਾਰ ਨਾਲ ਸਿਰ ਵੱਢ ਦਿਤਾ। ਹਮਲਾਵਰ ਦਾ ਇਕ ਸਾਥੀ ਥਲੇ ਖੜਾ ਸੀ, ਉਸ ਨੂੰ ਜਾ ਝਟਕਾਇਆ। ਪਹਿਲੇ ਹਮਲੇ ਵਿਚ ੪ ਹਮਲਾਵਰ ਮਾਰੇ ਗਏ। ਉਨ੍ਹਾਂ ਨੇ ਖਿਝਕੇ ਦੂਜੀ ਵੇਰ ਹਮਲਾ ਕੀਤਾ। ਇਸ ਵਿਚ ੮ ਆਦਮੀ ਮਾਰੇ ਗਏ। ਹਮਲਾਵਰਾਂ ਨੇ ਇਕ ਮੰਦਰ ਦਾ ਪੁਜਾਰੀ ਤੇ ਇਕ ਮਾਈ ਨੂੰ ਮਾਰ ਸੁਟਿਆ। ਇਸ ਨਾਲ ਸਾਰੇ ਇਲਾਕੇ ਦੇ ਮੁਸਲਮਾਨਾਂ ਵਿਚ ਬੇਚੈਨੀ ਫੈਲ ਗਈ। ਉਨਾਂ ਨੂੰ ਇਹ ਪਤਾ ਲਗ ਗਿਆ ਕਿ ਹਿੰਦੂਆਂ ਸਿਖਾਂ ਨੂੰ ਮਾਰਨਾ ਸੌਖਾ ਨਹੀਂ।

੩. ਉਗੋਕੀ ਇਹ ਆਜ਼ਾਦ ਹਿੰਦ ਫੌਜ ਦੇ ਮੋਢੀ ਜਨਰਲ ਮੋਹਣ ਸਿੰਘ ਦਾ ਨਗਰ ਸੀ। ਮੁਸਲਮਾਨ ਇਸ ਪਰ ਖ਼ਾਸ ਕਰ ਹਮਲਾ ਕਰਨਾ ਚਾਹੁੰਦੇ ਸਨ, ਪਰ ਸਿੰਘਾਂ ਦੀ ਤਿਆਰੀ ਵੀ ਚੰਗੀ ਸੀ। ਇਸ ਲਈ ਹਮਲਾ ਨਹੀਂ ਕਰਦੇ ਸਨ। ਸਰਕਾਰ ਨੇ ਉਗੋਕੀ ਵਿਚ ਕੈਂਪ ਬਣਾ ਦਿਤਾ। ਹੋਰ ਪਿੰਡਾਂ ਦੇ ਲੋਕੀਂ ਉਜੜ ਕੇ ਇਥੇ ਆਉਣੇ ਸ਼ੁਰੂ ਹੋ ਗਏ। ੨੦ ਅਗਸਤ ਨੂੰ ਸ੍ਰ. ਕਪੂਰ ਸਿੰਘ ਬੀ. ਏ. ਸਿਆਲਕੋਟ ਛਾਵਣੀ ਵਿਚ ਅੰਗਰੇਜ਼ ਬਰੀਗੇਡੀਅਰ ਨੂੰ ਮਿਲੇ। ਸ੍ਰ: ਬਲਦੇਵ ਸਿੰਘ ਵੀ ਉਗੋਕੀ ਗਏ। ੨੧ ਅਗਸਤ ਨੂੰ ੧੫ ਪੰਜਾਬ ਰੈਜਮੈਂਟ ਦੇ ੨੭ ਮੁਸਲਮਾਨ ਸਿਪਾਹੀ ਕੈਂਪ ਦੀ ਰਾਖੀ ਲਈ ਲਾਏ ਗਏ। ਕੁਝ ਦਿਨ

ਕਰਨਲ ਗਾਰਡਨਰ ਨੇ ਉਨ੍ਹਾਂ ਨੂੰ ਚੰਗੀ ਤਰਾਂ ਕਸ ਕੇ ਰਖਿਆ।

੯ ਸਤੰਬਰ ਨੂੰ ਉਗੋ ਕੀ ਤੋਂ ਹਿੰਦੂਆਂ ਸਿਖਾਂ ਦੀ ਇਕ ਗੱਡੀ ਚਲੀ। ਮੁਸਲਮਾਨਾਂ ਨੇ ਪਿੰਡ ਅਦਾਲਤ ਗੜ ਦੇ ਪਾਸ ਪੱਕੀਆਂ ਗੋਲੀਆਂ ਦਾ ਦਰਵਾਜ਼ਾ ਬਣਾਕੇ ਗੱਡੀ ਨੂੰ ਰੋਕਣਾ ਚਾਹਿਆ। ਲਾਈਨ ਉਤੇ ਗੋਲੀਆਂ ਵੀ ਸੁਟੀਆਂ। ਈਸਾਈ ਸੂਹਿਆਂ ਨੇ ਇਸ ਦੀ ਖਬਰ ਕੈਂਪ ਵਿਚ ਦੇ ਦਿਤੀ। ਮਿਲਟਰੀ ਨੇ ਰਾਖੀ ਦਾ ਪ੍ਰਬੰਧ ਕਰ ਲਿਆ। ਜਦ ਇਹ ਗੱਡੀ ਅਦਾਲਤ ਗੜ੍ਹ ਦੇ ਪਾਸ ਉਰੇ ਹੀ ਖਲੋ ਗਈ ਤਾਂ ਮੁਸਲਮਾਨਾਂ ਨੇ ਹਮਲਾ ਕਰ ਦਿਤਾ। ਮਿਲਟਰੀ ਨੇ ਗੋਲੀ ਚਲਾਕੇ ਬਹੁਤ ਸਾਰੇ ਹਮਲਾਵਰਾਂ ਨੂੰ ਥਾਂ ਰਖਿਆ। ਬਾਕੀ ਨਠ ਭਜ ਗਏ। ਗਡੀ ਸੁਖ ਨਾਲ ਹਿੰਦ ਪੁਜ ਗਈ। ਇਸ ਤੋਂ ਪਿਛੋਂ ੧੦-੧੧ ਸਤੰਬਰ ਨੂੰ ਉਗੋ ਕੀ ਕੈਂਪ ਵਿਚੋਂ ਤਿੰਨ ਗੱਡੀਆਂ ਚਲੀਆਂ, ਇਨ੍ਹਾਂ ਵਿਚ ਪੰਦਰਾਂ ਹਜ਼ਾਰ ਆਦਮੀ ਆਏ। ਇਨ੍ਹਾਂ ਪਰ ਕੋਈ ਹਮਲਾ ਨਹੀਂ ਹੋਇਆ।

੪. ਮੰਡਿਆਲਾ—ਇਹ ਚੰਗਾ ਕਸਬਾ ਸੀ। ੧੬ ਅਗਸਤ ਨੂੰ ਮੁਸਲਮਾਨਾਂ ਨੇ ਹਮਲਾ ਕੀਤਾ। ੧੫ ਸਿਖ ਹਿੰਦੂ ਮਾਰੇ ਗਏ। ੯ ਜ਼ਖਮੀ ਹੋਏ। ਕੁਝ ਆਦਮੀ ਜ਼ੋਰੀ ਮੁਸਲਮਾਨ ਕੀਤੇ ਗਏ।

੫. ਨਾਰੋਵਾਲ—ਇਹ ਜ਼ਿਲਾ ਸਿਆਲਕੋਟ ਦੀ ਤਸੀਲ ਚੰਗਾ ਕਸਬਾ, ਜੰਕਸ਼ਨ ਤੇ ਮੰਡੀ ਸੀ। ੧੭ ਅਗਸਤ ਨੂੰ ਮੁਸਲਮਾਨਾਂ ਨੇ ਇਸ ਨੂੰ ਤਬਾਹ ਕੀਤਾ ਸ੍ਰ: ਗੁਰਬਚਨ ਸਿੰਘ ਐਮ. ਐਲ. ਏ. ਮੁਸ਼ਕਲ ਨਾਲ ਬਚਕੇ ਅੰਮ੍ਰਿਤਸਰ ਪੁਜੇ।

੬. ਕਲੂਵਾਲ—ਇਸ ਪਿੰਡ ਵਿਚ ਹਿੰਦੂ ਸਿਖਾਂ ਦੇ ੧੪੦੦ ਘਰ ਸਨ। ਮੰਡਿਆਲ ਦੇ ਥਾਣੇਦਾਰ ਤੇ ਨੈਸ਼ਨਲ ਗਾਰਡ ਦੇ ਮੁਖੀਆਂ ਨੇ ਪਿੰਡ ਦੇ ਲੋਕਾਂ ਨੂੰ ਕਿਹਾ:—"ਪਾਕਿਸਤਾਨ ਬਣ ਚੁਕਾ ਹੈ। ਹੁਣ ਤੁਸੀਂ ਪਿੰਡ ਖਾਲੀ ਕਰ ਦਿਓ।" ੧੯ ਅਗਸਤ ਨੂੰ ਕਲੂਵਾਲ ਦੇ ਹਿੰਦੂ ਸਿਖ ਜਥਾ ਬਣਾਕੇ ਤੁਰ ਪਏ। ਮੁਸਲਿਮ ਮਿਲਟਰੀ ਨਾਲ ਮਿਲਕੇ ਮੁਸਲਮਾਨਾਂ ਨੇ ਇਸ ਜਥੇ ਪਰ ਹਮਲਾ ਕੀਤਾ। ਸਿੰਘਾਂ ਨੇ ਡਟਕੇ ਮੁਕਾਬਲਾ ਕੀਤਾ,

ਸ: ਹਰਦਿਆਲ ਸਿੰਘ ਤੇ ਉਸ ਦੇ ਪਿਤਾ ਨੇ ੨੮ ਹਮਲਾਵਰ ਮਾਰੇ। ਜਥੇ ਵਿਚੋਂ ਕਾਫੀ ਸਿੰਘ ਮਾਰੇ ਗਏ। ਇਸਤ੍ਰੀਆਂ ਤੇ ਬਚੇ ਕਤਲ ਹੋਏ। ਮੁਸਲਮਾਨਾਂ ਨੇ ਪਿੰਡ ਨੂੰ ਲੁਟ ਲਿਆ।

**੭. ਜਲੋਵਾਲੀ**- ੧੮ ਅਗਸਤ ਨੂੰ ਇਸ ਪਿੰਡ ਪਰ ਹਮਲਾ ਹੋਇਆ। ਇਸ ਤੋਂ ਬਾਹਦ ਚਾਰ ਹਮਲੇ ਕੀਤੇ ਗਏ। ਇਨ੍ਹਾਂ ਵਿਚ ਸਿਖਾਂ ਨੇ ਬੜੀ ਦਲੇਰੀ ਨਾਲ ਟਾਕਰਾ ਕੀਤਾ। ਪੰਜੇ ਵੇਰ ਹਮਲਾਵਰਾਂ ਨੂੰ ਮਾਰਕੇ ਨਠਾ ਦਿਤਾ।

**੮. ਜਾਜਨਵਾਲਾ**—ਇਸ ਪਿੰਡ ਵਿਚ ਸਿਖਾਂ ਦੀ ਵਸੋਂ ੪੦੦ ਸੀ। ਜ਼ਮੀਨ ਦੀ ਮਾਲਕੀ ੧੫੦੦ ਵਿਘੇ ਦੀ ਸੀ। ਜ਼ਮੀਨ ਪਰ ਮੁਸਲ ਮਾਨਾਂ ਦੀ ਨਜ਼ਰ ਸੀ। ੨੪ ਅਗਸਤ ਨੂੰ ਥਾਣੇਦਾਰ ੨੫ ਸਿਪਾਹੀਆਂ ਨੂੰ ਲੈਕੇ ਗਿਆ ਤੇ ਸਿਖਾਂ ਨੂੰ ਕਹਿਣ ਲਗਾ—"ਸਵੇਰੇ ੯ ਵਜੇ ਤਕ ਪਿੰਡ ਖਾਲੀ ਕਰ ਦਿਓ।" ਜਦ ਸਿਖ ਜਥਾ ਬਣਾਕੇ ਪਿੰਡੋਂ ਤੁਰੇ, ਮੁਸਲਮਾਨਾਂ ਨੇ ਪੁਲੀਸ ਨਾਲ ਮਿਲਕੇ ਜਥੇ ਪਰ ਹਮਲਾ ਕਰ ਦਿਤਾ। ਤਿੰਨ ਸੌ ਸਿੰਘ ਲੜਦੇ ਭਿੜਦੇ ਨਿਕਲ ਆਏ। ਸੌ ਕੁ ਜ਼ਖਮੀ ਜਾਂ ਕਤਲ ਹੋਏ।

**੯. ਰਣ ਸੀਂਹ ਵਾਲ** ਇਸ ਪਿੰਡ ਵਿਚ ਸਿਖਾਂ ਦੀ ਜ਼ਮੀਨ ੧੬੦੦ ਘੁਮਾਂ ਸੀ, ਇਹ ਵੀ ਪੁਲੀਸ ਨੇ ਖਾਲੀ ਕਰਾ ਇਆ।

**੧੦. ਗੁਜਰਵਾਲੀ**- ੨੫ ਅਗਸਤ ਨੂੰ ਦਸਾਂ ਪਿੰਡਾਂ ਦੇ ਮੁਸਲਮਾਨਾਂ ਨੇ ਇਸ ਪਰ ਹਮਲਾ ਕੀਤਾ। ਕਿਲਾ ਸੋਭਾ ਸਿੰਘ ਦਾ ਥਾਣੇਦਾਰ ਹਮਲਾਵਰਾਂ ਨਾਲ ਸ਼ਾਮਲ ਸੀ।

**੧੧. ਬੁਰਜੀ ਚੰਦ ਸਿੰਘ**- ੧੩ ਅਗਸਤ ਨੂੰ ਬੁਰਜੀ ਤੋਂ ੩ ਮੀਲ ਤੇ ਮੁਸਲਮਾਨਾਂ ਨੇ ਸੋਹਦਰੇ ਤੇ ਹਮਲਾ ਕੀਤਾ, ਇਸ ਲਈ ਇਸ ਪਿੰਡ ਦੇ ਸਿੰਘ ਖਬਰਦਾਰ ਹੋ ਗਏ। ੧੬ ਅਗਸਤ ਨੂੰ ਬੁਰਜੀ ਚੰਦਾ ਸਿੰਘ ਤੇ ਹਮਲਾ ਹੋਇਆ। ਕੋਠਾ ਪ੍ਰਧਾਨ ਸਿੰਘ ਦੇ ਸਿਖ ਮਦਦ ਲਈ ਜਥਾ ਬਣਾਕੇ ਤੁਰ ਪਏ। ਪਿੰਡ ਗਲੀਆਂ ਵਾਲੇ ਪਾਸ ਉਹਨਾਂ ਦੀ ਟੱਕਰ

ਮੁਸਲਮਾਨਾਂ ਨਾਲ ਹੋ ਗਈ। ਇਥੇ ੨੪ ਸਿੰਘ ਸ਼ਹੀਦ ਹੋਏ। ਬਹੁਤ ਸਾਰੇ ਹਮਲਾਵਰ ਮਾਰੇ ਗਏ। ਜਥੇ ਦੇ ਬਾਕੀ ਸਿੰਘ ਬੁਰਜੀ ਪੁਜ ਗਏ। ੧੯ ਅਗਸਤ ਤੋਂ ੨ ਸਿਤੰਬਰ ਤਕ ਬੁਰਜੀ ਰੰਦਾ ਸਿੰਘ ਵਿਚ ਸਿਖਾਂ ਤੇ ਮੁਸਲਮਾਨਾਂ ਦੀ ਟੱਕਰ ਹੁੰਦੀ ਰਹੀ। ਇਸ ਵਿਚ ੧੦੦ ਸਿੰਘ ਸ਼ਹੀਦ ਹੋਏ। ਬਹੁਤ ਸਾਰੇ ਹਮਲਾਵਰ ਮਾਰੇ ਗਏ। ੩ ਸਿਤੰਬਰ ਨੂੰ ਹਿੰਦੀ ਮਿਲਟਰੀ ਪੁਜ ਗਈ। ਉਸ ਨਾਲ ਸਿੰਘਾਂ ਨੇ ਸੰਬੜਿਆਲ ਕੈਂਪ ਵਲ ਕੂਚ ਕੀਤਾ। ੧੦ ਸਿਤੰਬਰ ਨੂੰ ਇਸ ਇਲਾਕੇ ਦੇ ਸਿੰਘ ਅੰਮ੍ਰਿਤਸਰ ਪੁਜੇ।

੧੨. ਨਾਰੋ ਰਈਆ—੨੬ ਅਗਸਤ ਨੂੰ ਇਕ ਮੁਸਲਿਮ ਹਜੂਮ ਨੇ ਇਸ ਪਿੰਡ ਤੇ ਹਮਲਾ ਕੀਤਾ। ਇਸ ਪਿੰਡ ਵਿਚ ਕਬੀਰ ਪੰਥੀਆਂ ਦੇ ਕਾਫੀ ਘਰ ਸਨ, ਉਨ੍ਹਾਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਉਨ੍ਹਾਂ ਦੇ ਹਥਾਂ ਵਿਚ ਲੀਗ ਦੀਆਂ ਝੰਡੀਆਂ ਦੇ ਕੇ ਫੇਰਿਆ ਗਿਆ।

ਇਸ ਤੋਂ ਬਿਨਾਂ ਭਗਤਪੁਰ, ਵੀਮੇ ਵਾਲੀ, ਨਿਕ ਗਿਲ, ਬਲੋਲ ਪੁਰ, ਮਾਦੋ ਕੇ, ਬਲੋ ਕੇ ਆਦਿਕ ਪਿੰਡਾਂ ਦੇ ਕਬੀਰ ਪੰਥੀਆਂ ਨੂੰ ਡੱਕ ਕੇ ਰਖਿਆ। ਕੋਟਲਾ ਸ਼ਾਹ ਦੌਲਾ ਦੇ ਸਿੰਘ ਲੜਦੇ ਹੋਏ ਸ਼ਹੀਦ ਹੋਏ। ਮੀਆਂ ਹਰਪਾਲ, ਕਕਾ ਪਣ ਅਤੇ ਪੀਰ ਮਹਿੰਦੀ ਸ਼ਾਹ ਨੇ ਤਬਾਹ ਕੀਤੇ।

੧੩. ਗੋਤੇ ਤੇ ਮਣਕਭੂਰਾ—੨੬ ਅਗਸਤ ਨੂੰ ਇਨ੍ਹਾਂ ਦੋਹਾਂ ਪਿੰਡਾਂ ਤੇ ਹਮਲਾ ਕੀਤਾ ਗਿਆ। ਗੋਤੇ ਵਿਚ ੧੦-੧੨ ਹਿੰਦੂ ਸਿਖ ਮਾਰੇ ਗਏ। ਕਈਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਕਈ ਲੜਕੀਆਂ ਵੀ ਚੁਕੀਆਂ ਗਈਆਂ। ਮਿਲਟਰੀ ਤੇ ਪੁਲੀਸ ਨੇ ਲੋਕਾਂ ਪਾਸੋਂ ਸਾਮਾਨ ਖੋਹ ਲਿਆ।

੧੪. ਬਦੋਮਲ੍ਹੀ ਇਹ ਚੰਗਾ ਵਡਾ ਨਗਰ ਸੀ। ਇਸ ਵਿਚ ਚਾਰ ਹਜ਼ਾਰ ਹਿੰਦੂ ਸਿਖ ਤੇ ਛੇ ਹਜ਼ਾਰ ਮੁਸਲਮਾਨ ਸਨ। ੨੯ ਅਗਸਤ ਨੂੰ ਮੁਸਲਮ ਗਾਰਡ ਤੇ ੬ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ। ਹਿੰਦੂ ਸਿਖਾਂ ਨੇ ਡਟਕੇ ਟਾਕਰਾ ਕੀਤਾ। ਬੰਬਾਂ ਦਾ ਜਵਾਬ ਬੰਬਾਂ

ਵਿਚ ਦਿਤਾ। ਭਾਈ ਅਮਰ ਸਿੰਘ ਨੇ ਅਠ ਹਮਲਾਵਰ ਮਾਰ ਦਿਤੇ। ਸਖਤ ਲੜਾਈ ਹੋਈ, ਜਿਸ ਵਿਚ ੩ ਹਜ਼ਾਰ ਹਿੰਦੂ ਸਿਖ ਬਾਲ ਬਚਿਆਂ ਸਮੇਤ ਮਾਰੇ ਗਏ, ੧੦੦੦ ਬਚ ਸਕੇ। ਚਾਰ ਦਿਨਾਂ ਪਿਛੋਂ ਹਿੰਦੀ ਮਿਲਟਰੀ ਨੇ ਇਹਨਾਂ ਨੂੰ ਕਢਕੇ ਲਿਆਂਦਾ। ਚੌ:ਗੁਲਾਮ ਹੈਦਰ, ਨਸਰੁਲਾ ਖਾਂ ਜ਼ੈਲਦਾਰ ਤੇ ਵਜ਼ੀਰ ਅਹਿਮਦ ਨੇ ਤਬਾਹੀ ਕਰਾਈ।

**੧੫. ਬਜ਼ਾਦਾ** (ਪਸਰੂਰ)–੨੮-੨੯ ਅਗਸਤ ਨੂੰ ਮੁਸਲਮ ਹਜੂਮ ਨੇ ਹਮਲਾ ਕੀਤਾ। ਪਿੰਡ ਵਿਚ ਸਿਖਾਂ ਦੀ ਗਿਣਤੀ ਬਾਲ ਬਚਿਆਂ ਸਮੇਤ ੫੦੦ ਸੀ। ਉਨ੍ਹਾਂ ਬੜੀ ਦਲੇਰੀ ਨਾਲ ਟਾਕਰਾ ਕੀਤਾ, ਹਮਲਾਵਰਾਂ ਨੂੰ ਮਾਰਕੇ ਨਠਾ ਦਿਤਾ।

**੧੬. ਪੰਜ ਗਰਾਈਂ** (ਪਸਰੂਰ)–੨੬ ਅਗਸਤ ਸ਼ਾਮ ਨੂੰ ਮੁਸਲਮ ਗਾਰਡ ਤੇ ਹਜੂਮ ਨੇ ਇਸ ਪਿੰਡ ਪਰ ਹਮਲਾ ਕੀਤਾ। ਪੀਰ ਜਮਾਇਤ ਅਲੀ ਸ਼ਾਹ ਅਲੀ ਪੁਰ ਸਯਦਾਂ ਦਾ ਲੜਕਾ ਮੁਹੰਮਦ ਹੁਸੈਨ ਤੇ ਕਿਲਾ ਸੋਭਾ ਸਿੰਘ ਦਾ ਥਾਣੇਦਾਰ ਹਜੂਮ ਦੇ ਮੁਖੀ ਸਨ। ਇਸ ਪਿੰਡ ਵਿਚ ਸਿਖ ੩੦੦ ਸਨ। ਉਹਨਾਂ ਨੇ ਡਟਕੇ ਟਾਕਰਾ ਕੀਤਾ। ਲੜਦੇ ਹੋਏ ੨੦੦ ਆਦਮੀ ਮਾਰੇ ਗਏ। ੯੦ ਆਦਮੀ ਜਾਨ ਬਚਾਕੇ ਕਿਸੇ ਤਰਾਂ ਨਿਕਲ ਆਏ।

**੧੭. ਹੋਰ ਪਿੰਡ** ੨੯ ਅਗਸਤ ਨੂੰ ੩੫ ਪਿੰਡਾਂ ਦੇ ਮੁਸਲਮਾਨਾਂ ਨੇ ਇਕਠੇ ਹੋਕੇ ਮੁਹੰਮਦ ਨਵਾਜ਼ ਤੇ ਗੁਲਨਵਾਜ਼ ਦੀ ਅਗਵਾਈ ਹੇਠ ਸਤੋਕੇ, ਮਾਨੋ ਮਹੇ, ਸੁਹਾਵੀ, ਸਰੰਗੀ, ਰਛਾੜਾ, ਕੋਟਲੀ ਫਕੀਰਚੰਦ, ਜੀਜਿਆਂ ਵਾਲੀ, ਕਾਲੇਕੇ, ਅਤੇ ਪੜੋਪੀਆਂ ਦੀ ਤਬਾਹੀ ਕੀਤੀ।

**੧੮. ਤਸੀਲ ਸ਼ਕਰਗੜ੍ਹ** ਇਹ ਤਸੀਲ ਜ਼ਿਲਾ ਗੁਰਦਾਸਪੁਰ ਨਾਲੋਂ ਕਟਕੇ ਪਾਕਿਸਤਾਨ ਨਾਲ ਲਾਈ ਗਈ, ਇਸ ਲਈ ੧੫ ਅਗਸਤ ਦੇ ਪਿਛੋਂ ਇਸ ਤਸੀਲ ਦੇ ਪਿੰਡਾਂ ਵਿਚ ਬਹੁਤ ਤਬਾਹੀ ਕੀਤੀ। ੧੭ ਅਗਸਤ ਨੂੰ ਚੌਧਰੀ ਬਸ਼ੀਰ ਅਹਿਮਦ ਨੇ ਕਈ ਥਾਈਂ ਲੀਗੀ ਝੰਡੇ ਝੁਲਾ ਦਿਤੇ। ੧੯ ਅਗਸਤ ਨੂੰ ਸਾਰੇ ਥਾਣਿਆਂ ਵਿਚ ਹਿੰਦੂ ਸਿਖਾਂ

ਦੇ ਹਥਿਆਰ ਲਏ ਗਏ। ਲੀਗੀਆਂ ਨੇ ਲੁਟ ਮਾਰ ਤੇ ਕਤਲਾਮ ਦੀ ਤਿਆਰੀ ਕਰ ਲਈ। ੨੨ ਅਗਸਤ ਨੂੰ ਲਾਹੌਰ ਤੋਂ ਦਾਰੂ ਸਿੱਕਾ ਤੇ ਬੰਦੂਕਾਂ ਮੰਗਾਈਆਂ ਗਈਆਂ। ਇਸ ਤੋਂ ਬਾਹਦ ਮੁਸਲਮਾਨਾਂ ਨੇ ਮਾਨ ਪੁਰ, ਤਨੇਵਾਂ, ਕੋਟਲੀ ਬਸੀਆਂ ਵਿਚ ਸਾੜ ਫੂਕ ਸ਼ੁਰੂ ਕਰ ਦਿਤੀ ।੨੩ ਅਗਸਤ ਤਕ ਸਾਰੇ ਪਿੰਡਾਂ ਵਿਚ ਤਬਾਹੀ ਸ਼ੁਰੂ ਹੋ ਗਈ। ਚਵੀ ਅਗਸਤ ਨੂੰ ਨਡਾਲਾ ਸਾੜਿਆ ਤੇ ਲੁਟਿਆ ਗਿਆ। ਪਿੰਡ ਸਮਰਾ ਤੇ ਭਾਬੜੇ ਦੇ ਵਿਚਕਾਰ ਸਿਖਾਂ ਨੇ ਚੰਗਾ ਟਾਕਰਾ ਕੀਤਾ ਪਰ ਗੰਨਾਂ ਦੇ ਸਾਹਮਣੇ ਉਨ੍ਹਾਂ ਦੀ ਕੋਈ ਪੇਸ਼ ਨਾਂਹ ਗਈ। ਥਾਣਾ ਸ਼ਾਹ ਗਰੀਬ ਦਾ ਦਾਰੂ ਸਿੱਕਾ ਤੇ ਬੰਦੂਕਾਂ ਵੀ ਹਮਲਾਵਰਾਂ ਨੇ ਵਰਤੀਆਂ।

ਸ੍ਰੀ ਮਤੀ ਗਿਆਨ ਦੇਵੀ ਸੁਪਤਨੀ ਲਾਲਾ ਬਾਲ ਮੁਕੰਦ ਦਾ ਬਿਆਨ ਹੈਕਿ ਮੈਂ ਪਿੰਡ ਭਵਾਨੀਪੁਰ ਡੇਰਾ ਸੈਦੋ ਵਿਖੇ ਆਪਣੇ ਸਬੰਧੀਆਂ ਪਾਸ ਗਈ ਹੋਈ ਸੀ। ਉਥੇ ਚਵੀ ਅਗਸਤ ਨੂੰ ਮੁਸਲਮਾਨਾਂ ਨੇ ਹਮਲਾ ਕੀਤਾ। ਪਿੰਡ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ। ਅਸੀਂ ਪਿੰਡੋਂ ਨਿਕਲਕੇ ਕਮਾਦਾਂ ਵਿਚ ਆ ਛੁਪੇ। ਮੁਸਲਮਾਨਾਂ ਨੇ ਕਮਾਦਾਂ ਨੂੰ ਘੇਰਾ ਪਾ ਕੇ ੯ ਬਜੇ ਰਾਤ ਦੇ ਕਹਿਣਾ ਸ਼ੁਰੂ ਕਰ ਦਿਤਾ—"ਨਿਕਲ ਆਓ, ਤੁਹਾਨੂੰ ਲੈਣ ਲਈ ਮਿਲਟਰੀ ਆ ਗਈ ਹੈ।" ਇਹ ਗੱਲ ਸੁਣਕੇ ਕੁਝ ਨੌਜਵਾਨ ਬਾਹਿਰ ਆਏ। ਉਹ ਕਤਲ ਕੀਤੇ ਗਏ। ਫਿਰ ਕਿਹਾ ਗਿਆ—ਔਰਤੋ! ਤੁਸੀਂ ਨਿਕਲ ਆਓ! ਤੁਹਾਨੂੰ ਕੁਝ ਨਹੀਂ ਕਿਹਾ ਜਾਵੇਗਾ। ਜਦ ਅਸੀਂ ਬਾਹਿਰ ਨਿਕਲੀਆਂ, ਮੁਸਲਮਾਨਾਂ ਨੇ ਸਾਡੇ ਤੇ ਹਮਲਾ ਕਰ ਦਿਤਾ। ਸਾਡੇ ਕੁਝ ਆਦਮੀ ਮਾਰੇ ਗਏ। ਫਿਰ ਅਸੀਂ ਕਮਾਦੋ ਕਮਾਦ ਰਾਵੀ ਦੇ ਪੁਲ ਵਲ ਆ ਗਏ। ਉਥੇ ਫਿਰ ਹਮਲਾ ਹੋਇਆ। ਮੇਰੀਆਂ ਲੜਕੀਆਂ ਖੋਹੀਆਂ ਗਈਆਂ, ਬੱਚੇ ਕਤਲ ਕੀਤੇ ਗਏ। ਹਿੰਦੀ ਮਿਲਟਰੀ ਨੇ ਸਾਨੂੰ ਬਚਾਕੇ ਲਿਆਂਦਾ।

**ਪਸਰੂਰ ਦਾ ਵਹੀਰ**·੨੫ ਅਗਸਤ ਨੂੰ ਪਸਰੂਰ ਕੈਂਪ ਵਿਚੋਂ ੨੫ ਹਜ਼ਾਰ ਸਿੰਘਾਂ ਹਿੰਦੂਆਂ ਦਾ ਇਕ ਵਹੀਰ ਪੂਰਬੀ ਪੰਜਾਬ

ਨੂੰ ਤੁਰਿਆ, ਇਸ ਦੇ ਨਾਲ ਮੁਸਲਮਾਨ ਮਿਲਟਰੀ ਸੀ। ਜਦ ਇਹ ਵਹੀਰ ਅਲੀ ਪੁਰ ਸਯਦਾਂ ਦੇ ਕੋਲ ਪੁਜਾ ਤਾਂ ਪਿੰਡਾਂ ਦੇ ਮੁਸਲਮਾਨਾਂ ਨੇ ਇਕਠੇ ਹੋਕੇ ਵਹੀਰ ਪਰ ਹਮਲਾ ਕੀਤਾ। ਮਿਲਟਰੀ ਨੇ ਉਨ੍ਹਾਂ ਨੂੰ ਨਹੀਂ ਰੋਕਿਆ। ਮਿਲਟਰੀ ਨੇ ਗੋਲੀ ਚਲਾਕੇ ਵਹੀਰ ਵਿਚੋਂ ਅਠ ਦਸ ਸਿੰਘ ਮਾਰ ਦਿਤੇ।

**ਗੱਡੀ ਤੇ ਹਮਲਾ** ੨੩ ਅਕਤੂਬਰ ਨੂੰ ਸਿਆਲਕੋਟ ਤੋਂ ੨੦੦੦ ਹਿੰਦੂ ਸਿਖਾਂ ਨੂੰ ਲੈ ਕੇ ਇਕ ਗਡੀ ਸ਼ਾਮ ਨੂੰ ਜਸੜ ਪੁਜੀ। ਇਥੇ ਸਾਰਿਆਂ ਨੂੰ ਉਤਾਰ ਦਿਤਾ ਗਿਆ। ਜਸੜ ਤੋਂ ਦੋ ਤਿੰਨ ਮੀਲ ਤੁਰਕੇ ਹਿੰਦੁਸਤਾਨ ਦੀ ਹੱਦ ਆਉਂਦੀ ਸੀ। ਜਦ ਗਡੀ ਦਾ ਵਹੀਰ ਡੇਢ ਮੀਲ ਤੇ ਬਸੰਤਰ ਨਾਲੇ ਵਿਚ ਪੁਜਾ ਤਾਂ ਸਯਦ ਮਹਿੰਦੀ ਸ਼ਾਹ ਅਲੀ ਪੁਰ ਤੇ ਕਈ ਹਥਿਆਰ ਬੰਦ ਮੁਸਲਮਾਨਾਂ ਨੇ ਵਹੀਰ ਪਰ ਹਮਲਾ ਕਰ ਦਿਤਾ। ਇਥੇ ਤਿੰਨ ਸੌ ਨੂੰ ਕਤਲ ਤੇ ਚਾਰ ਸੌ ਨੂੰ ਜ਼ਖਮੀ ਕੀਤਾ ਗਿਆ। ਵਹੀਰ ਦੇ ਇਕ ਜ਼ਖਮੀ ਲਾਲਾ ਨਥੂ ਰਾਮ ਨੂੰ ਅਸੀਂ ਆਪ ਵੇਖਿਆ ਹੈ। ਅੰਮ੍ਰਿਤਸਰ ਪੁਜ ਕੇ ਜ਼ਖਮੀਆਂ ਦੀ ਸੰਭਾਲ ਕੀਤੀ ਗਈ।

**ਕੈਂਪ**-ਪਸਰੂਰ, ਡਸਕਾ, ਸਿਆਲਕੋਟ, ਉਗੋਕੀ, ਕਲਾਸ ਵਾਲਾ ਆਦਿਕ ਥਾਵਾਂ ਤੇ ਕੈਂਪ ਬਣਾਏ ਗਏ। ਜੋ ਲੋਕ ਕੈਂਪਾਂ ਵਿਚ ਪੁਜ ਗਏ, ਉਨ੍ਹਾਂ ਦਾ ਬਚਾਉ ਹੋ ਗਿਆ। ਸ: ਅਪਾਰ ਸਿੰਘ ਰਈਸ ਕਲਾਸ ਵਾਲਾ ਨੇ ਕਲਾਸ ਵਾਲਾ ਤੇ ਪਸਰੂਰ ਦੇ ਕੈਂਪਾਂ ਵਿਚ ਬੜੀ ਸ਼ਾਨਦਾਰ ਸੇਵਾ ਕੀਤੀ ਹੈ। ਸ: ਹਰਿਚਰਨ ਸਿੰਘ ਬਾਜਵਾ ਵੀ ਇਨ੍ਹਾਂ ਦੇ ਸਹਾਇਕ ਸਨ। ਸ: ਅਪਾਰ ਸਿੰਘ ਜੀ ਸਿਆਲਕੋਟ ਦੇ ਅੰਤਮ ਵਹੀਰ ਨਾਲ ਹਿੰਦੁਸਤਾਨ ਆਏ ਹਨ।

## ਅੰਤਮ ਸਿੱਟਾ

(੧) ਸਿਆਲਕੋਟ ਸ਼ਹਿਰ ਵਿਚ ਨਿਹੰਗ ਸਿੰਘਾਂ ਬੜੀ ਸੂਰਬੀਰਤਾ ਵਿਖਾਈ ਹੈ। ਨਿਹੰਗ ਪੂਰਨ ਸਿੰਘ ਤੇ ਉਹ

ਦੇ ਸ਼ਾਬੀ ਅਪ੍ਰੈਲ ੧੯੪੮ ਨੂੰ ਕੈਦੀਆਂ ਦੇ ਵਟਾਂਦਰੇ ਵਿਚ ਆਏ ਅਤੇ ੧੫ ਅਪ੍ਰੈਲ ਨੂੰ ਜਲੰਧਰ ਤੋਂ ਰਿਹਾ ਕੀਤੇ ਗਏ।

(੨) ਸ਼ਹਿਰ ਸਿਆਲਕੋਟ ਵਿਚ ਤਬਾਹੀ ਲੀਗੀ ਲੀਡਰ ਫ਼ਾਰੂਕੀ ਅਤੇ ਪਿੰਡਾਂ ਵਿਚ ਨਸਰੁਦੀਨ ਐਮ. ਐਲ. ਏ., ਮੁਹੰਮਦ ਅਸ਼ਰਫ ਖਾਂ, ਜ਼ੈਲਦਾਰ ਬੁਢਾ ਗੁਰਾਇਆ, ਉਸਦੇ ਭਰਾਵਾਂ, ਅਲੀ ਪੁਰ ਦੇ ਸਯਦਾਂ ਅਤੇ ਕਈ ਪੁਲੀਸ ਅਫਸਰਾਂ ਨੇ ਕਰਾਈ ਹੈ।

(੩) ਕਈ ਪਿੰਡਾਂ ਵਿਚ ਸਰਕਾਰੀ ਅਫਸਰਾਂ ਨੇ ਜੋਰੀ ਮੁਸਲਮਾਨ ਕੀਤੇ ਗਏ ਆਦਮੀਆਂ ਪਾਸੋਂ ਦਸਖਤ ਕਰਾਏ ਕਿ ਉਹ ਖੁਸ਼ੀ ਨਾਲ ਮੁਸਲਮਾਨ ਬਣੇ ਹਨ।

---

੧੭

# ਜ਼ਿਲਾ ਸ਼ੇਖੂ ਪੁਰਾ

੧੯੨੦ ਵਿਚ ਸ਼ੇਖੂਪੁਰਾ ਜ਼ਿਲਾ ਬਣਿਆ ਹੈ। ਚੀਚੋਂਕੀ ਮਲੀਆਂ ਜੰਕਸ਼ਨ ਹਟਕੇ ਸ਼ੇਖੂਪੁਰੇ ਜੰਕਸ਼ਨ ਬਣ ਗਿਆ, ਇਸ ਲਈ ਥੋਹੜੇ ਸਾਲਾਂ ਵਿਚ ਹੀ ਆਬਾਦੀ ਬਹੁਤ ਵਧ ਗਈ। ਚੰਗੀ ਮੰਡੀ ਤੇ ਕਾਰਖਾਨੇ ਸਨ। ਵਪਾਰ ਹਿੰਦੂਆਂ ਸਿਖਾਂ ਦੇ ਹਥ ਵਿਚ ਸੀ। ਸ਼ੇਖੂਪੁਰੇ ਵਿਚ ਸਿਖ ਰਾਜ ਦੇ ਸਮੇਂ ਦਾ ਇਕ ਪੁਰਾਣਾ ਕਿਲਾ ਹੈ, ਜਿਥੇ ਰਾਣੀ ਜਿੰਦਾਂ ਨੂੰ ਕੈਦ ਰਖਿਆ ਗਿਆ। ਗੁਰਦਵਾਰਾ ਸਿੰਘ ਸਭਾ, ਖਾਲਸਾ ਹਾਈ ਸਕੂਲ, ਕੰਨਿਆ ਪਾਠਸ਼ਾਲਾ ਆਦਿਕ ਸਨ।

ਇਸ ਜ਼ਿਲੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ, ਸਚਾ ਸੌਦਾ ਆਦਿਕ ਪ੍ਰਸਿਧ ਇਤਿਹਾਸਕ ਗੁਰਦਵਾਰੇ ਹਨ। ਸ੍ਰੀ ਨਨਕਾਣੇ ਸਾਹਿਬ ਦੇ ਨਾਂ ੭੬੧ ਮੁਰੱਬੇ ਜ਼ਮੀਨ ਹੈ।

ਨਨਕਾਣਾ ਸਾਹਿਬ, ਚੱਕ ੧੮, ਕੁਟੀਆ ਚੇਤਨ ਦਾਸ, ਸਾਂਗਲਾ ਚਕ ੭ ਸੈਣੀਆਂ ਅਤੇ ਸ਼ਾਹਕਵਾਲ ਵਿਚ ਖਾ: ਹਾਈ ਸਕੂਲ ਸਨ।

ਇਸ ਜ਼ਿਲੇ ਵਿਚ ਸਿਖਾਂ ਦੀ ਗਿਣਤੀ ੧੮.੮੫ ਫੀ ਸਦੀ ਸੀ, ਸਿਖ ੪੦ ਫੀ ਸਦੀ ਜ਼ਮੀਨ ਦੇ ਮਾਲਕ ਸਨ। ਇਸ ਇਲਾਕੇ ਦੇ ਵਿਰਕ ਬੜੇ ਪ੍ਰਸਿਧ ਸਨ।

ਢਾਬਾਂ ਸਿੰਘ ਦੇ ਪਾਸ ਮਜ਼੍ਹਬੀ ਸਿਖਾਂ ਦੇ ੮ ਪਿੰਡ ਸਨ। ਇਹ ਸਾਰੇ ਫੌਜੀ ਸਨ।

ਸਿੰਘ ਸਭਾ ਲਹਿਰ ਦੇ ਭਾਈ ਮੂਲ ਸਿੰਘ ਗਰਮੂਲਾ, ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦ ਭਾਈ ਲਛਮਣ ਸਿੰਘ ਜੀ ਤੇ ਉਹਨਾਂ ਦੇ ਕਈ ਸਾਥੀ ਇਸੇ ਜ਼ਿਲੇ ਦੇ ਸਨ। ਭਾਈ ਕਰਤਾਰ ਸਿੰਘ ਝਬਰ,

ਰਾਜਸੀ ਮੁਖੀਆਂ ਚੋਂ ਸ: ਬ: ਬੂਟਾ ਸਿੰਘ ਤੇ ਸ: ਤੇਜਾ ਸਿੰਘ ਚੂਹੜ-ਕਾਣਾ ਵੀ ਸ਼ੇਖੂਪੁਰੇ ਦੇ ਹੀ ਹਨ। ਇਸ ਜ਼ਿਲੇ ਵਿਚ ਸਿਖਾਂ ਦਾ ਬਹੁਤ ਰੁਹਬ ਸੀ। ਪਾਕਿਸਤਾਨ ਬਣਨ ਪਰ ਮੁਸਲਮਾਨਾਂ ਨੇ ਨਹੀਂ, ਹਕੂਮਤ ਨੇ ਸਿਖਾਂ ਹਿੰਦੂਆਂ ਨੂੰ ਉਜਾੜਿਆ ਹੈ।

**੧. ਸ਼ੇਖੂਪੁਰੇ ਦੀ ਤਬਾਹੀ**-੨੪ ਅਗਸਤ ਨੂੰ ਸ਼ੇਖੂਪੁਰੇ ਵਿਚ ਮਨਾਦੀ ਕਰਾਈ ਗਈ ਕਿ ਕਲ ਸਵੇਰੇ ੯ ਬਜੇ ਜ਼ਿਮੀਂਦਾਰਾ ਬੈਂਕ ਦੇ ਪਾਸ ਡੀ. ਸੀ. ਨੇ ਮੁਖੀਆਂ ਦੀ ਇਕੱਤ੍ਰਤਾ ਸੱਦੀ ਹੈ। ਲੋਕੀ ਉਸ ਵਿਚ ਪੁਜਣ। ਜਦ ਦੂਸਰੇ ਦਿਨ ਹਿੰਦੂ ਸਿਖ ਪੁਜੇ ਤਾਂ ਉਨ੍ਹਾਂ ਨੂੰ ਦਸਿਆ ਗਿਆ ਕਿ ਡੀ. ਸੀ. ਸ਼ਾਹਦਰੇ ਗਿਆ ਹੋਇਆ ਹੈ। ੨੫ ਅਗਸਤ ਤੋਂ ੨੭ ਅਗਸਤ ਤਕ ਕਰੀਫੀਊ ਲਾ ਦਿਤਾ ਗਿਆ।

੨੫ ਅਗਸਤ ਰਾਤ ਨੂੰ ਮਿਲਟਰੀ ਨੇ ਸ਼ਹਿਰ ਵਿਚ ਅਗਾਂ ਲਾਣੀਆਂ ਸ਼ੁਰੂ ਕਰ ਦਿਤੀਆਂ। ਖਤਰਾ ਅਨੁਭਵ ਕਰਕੇ ਸਿੰਘ ਸਭਾ ਦੇ ਗੁਰਦਵਾਰੇ ਧੌਂਸਾ ਵਜਾਇਆ ਗਿਆ। ਸਭ ਲੋਕੀ ਹਮਲੇ ਦਾ ਟਾਕਰਾ ਕਰਨ ਲਈ ਤਿਆਰ ਹੋ ਗਏ। ਇਸ ਰਾਤ ਲੁਟ ਮਾਰ ਤੇ ਸਾੜ ਫੂਕ ਹੁੰਦੀ ਰਹੀ। ਇਹ ੨੬ ਅਗਸਤ ਸਵੇਰ ਤਕ ਜਾਰੀ ਰਹੀ।

ਜਦ ਲੋਕਾਂ ਨੇ ਬਚਾਉ ਦੀ ਕੋਈ ਸੂਰਤ ਨਾਂਹ ਵੇਖੀ ਤਾਂ ਸ: ਆਤਮਾ ਸਿੰਘ ਦੇ ਕਾਰਖਾਨੇ ਵਿਚ ਜਮਾਂ ਹੋ ਗਏ। ਮਿਲਟਰੀ ਤੇ ਪੁਲੀਸ ਨੇ ਕਾਰਖਾਨੇ ਨੂੰ ਜਾ ਘੇਰਾ ਪਾਇਆ। ਅੰਨ੍ਹੇ ਵਾਹ ਗੋਲੀ ਚਲਾਈ ਗਈ। ਕਾਰਖਾਨੇ ਵਿਚੋਂ ਜਿਹੜੇ ਆਦਮੀ ਬਾਹਿਰ ਨਿਕਲੇ, ਕਤਲ ਕੀਤੇ ਗਏ। ਸ਼ਹਿਰ ਵਿਚ ਬਹੁਤ ਸਾਰੇ ਆਦਮੀ ਮਾਰੇ ਗਏ। ਮੁਸਲਿਮ ਗਾਰਡ ਨੇ ਪਟਰੋਲ ਪਾ ਕੇ ਕਈ ਮਕਾਨਾਂ ਤੇ ਕਾਰਖਾਨਿਆਂ ਨੂੰ ਅਗ ਲਾਈ। ੨੫-੨੬ ਅਗਸਤ ਨੂੰ ਸ਼ੇਖੂਪੁਰੇ ਵਿਚ ਸਖਤ ਤਬਾਹੀ ਹੋਈ। ਸਿਵਲ ਲਾਈਨ ਵਿਚ ਸ: ਬ: ਬੂਟਾ ਸਿੰਘ ਤੇ ਹੋਰ ਕਈ ਹਿੰਦੂ ਸਿਖਾਂ ਦੀਆਂ ਕੋਠੀਆਂ ਲੁਟੀਆਂ ਗਈਆਂ। ਸਿੰਘ ਸਭਾ ਦੇ ਸਕੱਤ੍ਰ ਗਿਆਨੀ ਰਤਨ ਸਿੰਘ, ਭਾਈ ਲਛਮਣ ਸਿੰਘ ਹਕੀਮ, ਸ: ਅਮਰੀਕ ਸਿੰਘ ਡੀ.

ਐਸ. ਪੀ., ਰਸਾਲਦਾਰ ਕਰਤਾਰ ਸਿੰਘ ਸਕੱਤ੍ਰ ਸੋਲਜਰਜ਼ ਬੋਰਡ, ਬਾਬੂ ਧਨ੍ਹਪਤ ਰਾਇ ਮੈਨੇਜਰ ਸੈਂਟਰਲ ਕੋਅਪ੍ਰੇਟਿਵ ਬੈਂਕ; ਸ: ਚਰਨਜੀਤ ਸਿੰਘ, ਗੁਸਾਈਂ ਮਾਇਆ ਰਾਮ ਐਡਵੋਕੇਟ ਆਦਿਕ ਮੁਖੀ ਮਾਰੇ ਗਏ। ਪੰਡਤ ਜਵਾਹਰ ਲਾਲ ਦੇ ਸਾਹਮਣੇ ਮੰਨਿਆ ਗਿਆ ਕਿ ਇਸ ਗੜ ਬੜ ਵਿਚ ਮਿਲਟਰੀ ਤੇ ਪੁਲੀਸ ਨੇ ੭੨੦੦੦ ਰਾਉਂਦ ਚਲਾਏ। ੨੫ ਤੇ ੨੬ ਅਗਸਤ ੧੯੪੭ ਨੂੰ ਦੋ ਦਿਨਾਂ ਵਿਚ ਸ਼ੇਖੂਪੁਰੇ ਵਿਚ ਦਸ ਬਾਰਾਂ ਹਜ਼ਾਰ ਆਦਮੀ ਕਤਲ ਕੀਤੇ ਗਏ। ਸਾੜ ਫੂਕ ਤੇ ਲੁਟ ਮਾਰ ਨਾਲ ਹੋਏ ਮਾਲੀ ਨੁਕਸਾਨ ਦਾ ਅੰਦਾਜ਼ਾ ਲਾਉਣਾ ਕਠਨ ਹੈ। ਇਸ ਤਬਾਹੀ ਵਿਚ ਸਰਕਾਰੀ ਅਫਸਰਾਂ ਦਾ ਪੂਰਾ ਹੱਥ ਸੀ।

**੨. ਸਾਂਗਲੇ ਦਾ ਸਾਕਾ**—ਸਾਂਗਲਾ ਹਿਲ ਚੰਗੀ ਮੰਡੀ ਤੇ ਜੰਕਸ਼ਨ ਸੀ। ਇਥੇ ਹਿੰਦੂਆਂ ਸਿਖਾਂ ਦੀ ਗਿਣਤੀ ੮ ਹਜ਼ਾਰ ਸੀ। ੨੩ ਅਗਸਤ ਨੂੰ ਇਕ ਗੱਡੀ ਲਾਇਲਪੁਰ ਤੋਂ ਚੂਹੜਕਾਣੇ ਨੂੰ ਆ ਰਹੀ ਸੀ, ਮੁਸਲਮਾਨਾਂ ਨੇ ਦਿਨ ਦੇ ਗਿਆਰਾਂ ਬਜੇ ਇਸ ਨੂੰ ਨਹਿਰ ਦੇ ਪਾਸ ਖੜੇ ਕਰਕੇ ੪੦–੫੦ ਹਿੰਦੂਆਂ ਸਿਖਾਂ ਨੂੰ ਕਤਲ ਕਰ ਦਿਤਾ। ਜਦ ਸਾਂਗਲੇ ਦੇ ਨੌਜਵਾਨਾਂ ਨੂੰ ਇਸ ਗੱਲ ਦਾ ਪਤਾ ਲਗਾ, ਉਨ੍ਹਾਂ ਨੇ ਨਹਿਰ ਵਿਚ ਛਾਲਾਂ ਮਾਰਕੇ ਕੁਝ ਲਾਸ਼ਾਂ ਕਢਕੇ ਲਿਆਂਦੀਆਂ, ਹਸਪਤਾਲ ਵਿਚ ਇਨ੍ਹਾਂ ਦਾ ਪੋਸਟ ਮਾਰਟਮ ਨਹੀਂ ਕੀਤਾ ਗਿਆ। ਮੁਸਲਮਾਨਾਂ ਨੇ ਇਨ੍ਹਾਂ ਨੂੰ ਗਲੀਆਂ ਵਿਚ ਧੂਹਕੇ ਬੇਪਤ ਕੀਤਾ।

ਮਿ: ਚੀਮਾ ਮਜਿਸਟ੍ਰੇਟ (ਜਿਸਨੇ ਲਾਹੌਰ ਵਿਚ ਤਬਾਹੀ ਕਰਾਈ ਸੀ) ਸਾਂਗਲੇ ਲਗਾ ਹੋਇਆ ਸੀ, ਉਸ ਨੇ ਇਲਾਕੇ ਦੇ ਮੁਸਲਮਾਨਾਂ ਨੂੰ ਇਕਠੇ ਕਰਕੇ ੨੯ ਅਗਸਤ ਨੂੰ ਹਮਲਾ ਕਰਾਇਆ। ਅਬਦੁਲ ਰਹਿਮਾਨ ਪ੍ਰਧਾਨ ਮੁਸਲਿਮ ਗਾਰਡ ਆਗੂ ਸੀ। ਇਸ ਦਿਨ ੫੦–੬੦ ਸਿਖ ਹਿੰਦੂ ਮਾਰੇ ਗਏ। ਸਿਖਾਂ ਨੂੰ ਖਾਸ ਕਰ ਨਿਸ਼ਾਨਾ ਬਣਾਇਆ ਗਿਆ। ਸਾਂਗਲੇ ਵਿਚ ਸਿਖ ਬਹੁਤ ਥੋਹੜੇ ਸਨ। ਚੀਮੇ ਨੇ ਹੁਕਮ ਦਿਤਾ—"ਜੋ ਹਿੰਦੂ ਕਿਸੇ ਸਿਖ ਨੂੰ ਪਨਾਹ ਦੇਵੇਗਾ, ਮਾਰਿਆ ਜਾਵੇਗਾ।"

ਇਹ ਸੁਣਕੇ ਹਿੰਦੂ ਡਰ ਗਏ। ਸਿਖਾਂ ਨੂੰ ਕਤਲ ਕੀਤਾ ਗਿਆ, ਜ਼ੋਰੀ ਕੇਸ ਕਟੇ ਗਏ।

੫ ਸਿਤੰਬਰ ਨੂੰ ਤੀਸਰਾ ਹਮਲਾ ਕੀਤਾ ਗਿਆ, ਇਸ ਵਿਚ ਵੀ ਲੁਟ ਮਾਰ ਤੇ ਸਾੜ ਫੂਕ ਕੀਤੀ ਗਈ।

੭ ਸਿਤੰਬਰ ਨੂੰ ਚੀਮੇ ਨੇ ਢੰਡੋਰਾ ਫਿਰਵਾਇਆ ਕਿ ਸਾਰੇ ਹਿੰਦੂ ਸਿਖ ਅਨਾਜ ਮੰਡੀ ਵਿਚ ਇਕਠੇ ਹੋ ਜਾਣ, ਉਥੋਂ ਹਿੰਦੁਸਤਾਨ ਭੇਜੇ ਜਾਣਗੇ, ਹਿੰਦੀ ਮਿਲਟਰੀ ਆ ਗਈ ਹੈ।

ਇਹ ਸੁਣਕੇ ਲੋਕੀ ਮੰਡੀ ਵਿਚ ਇਕਠੇ ਹੋ ਗਏ। ਮਿ: ਚੀਮੇ, ਪੁਲੀਸ ਤੇ ਮੁਸਲਿਮ ਗਾਰਡ ਨੇ ਲੁਟ ਮਾਰ ਕਰਨ ਲਈ ਇਕ ਦਰਵਾਜ਼ੇ ਰਾਂਹੀ ਲੋਕਾਂ ਨੂੰ ਤਲਾਸ਼ੀ ਲੈਕੇ ਬਾਹਰ ਕਢਣਾ ਸ਼ੁਰੂ ਕੀਤਾ। ਜੋ ਕੁਝ ਮਾਲ ਸੀ, ਉਹ ਖੋਹ ਲਿਆ ਗਿਆ। ਇਸਤ੍ਰੀਆਂ ਤੇ ਲੜਕੀਆਂ ਦੇ ਕਪੜੇ ਲਾਹਕੇ ਤਲਾਸ਼ੀ ਲਈ ਗਈ।

ਇਸ ਦੇ ਬਾਹਦ ੧੫੦੦ ਆਦਮੀਆਂ ਨੂੰ ਦੇਵੀ ਦਿਤਾ ਮਲ ਪ੍ਰੇਮ ਸਿੰਘ ਦੇ ਕਾਰਖਾਨੇ ਵਿਚ ਭੇਜ ਦਿਤਾ ਗਿਆ। ਇਥੇ ਲੋਕਾਂ ਨੂੰ ਭੁਖ ਦਾ ਦੁਖ ਸਹਾਰਨਾ ਪਿਆ। ਕਾਰਖਾਨੇ ਵਿਚ ਜੋ ਕਣਕ ਸੀ, ਉਹ ਲੋਕਾਂ ਨੇ ਖਾਕੇ ਗੁਜ਼ਾਰਾ ਕੀਤਾ, ਅਖੀਰ ੨੮ ਸਿਤੰਬਰ ਨੂੰ ਹਿੰਦੀ ਮਿਲਟਰੀ ਨੇ ਸਾਂਗਲੇ ਦੇ ਪੀੜਤਾਂ ਨੂੰ ਕਢ ਕੇ ਲਿਆਂਦਾ। ਸਾਂਗਲੇ ਵਿਚ ੩੫੦ ਹਿੰਦੂ ਸਿਖ ਸਨ, ਜਿਨ੍ਹਾਂ ਵਿਚੋਂ ੩੦੦ ਮਾਰੇ ਗਏ।

**੩. ਭਲੇਰ ਦੀ ਲੜਾਈ**–ਭਲੇਰ ਸਾਂਗਲੇ ਤੋਂ ੨ ਮੀਲ ਲਾਇਲਪੁਰ ਤੇ ਸ਼ੇਖੂਪੁਰੇ ਦੀ ਹੱਦ ਤੇ ਸਿੰਘਾਂ ਦਾ ਇਕ ਪਿੰਡ ਸੀ। ੩੦੦ ਘਰ ਅਤੇ ਆਦਮੀ ੧੦੦੦ ਸਨ। ਭਲੇਰ ਦੇ ਆਲੇ ਦੁਆਲੇ ਪੜੋਪੀਆਂ ਬਹਿਲੋਲ ਪੁਰ, ਮੁਠਿਆਂ ਵਾਲਾ, ਟਿੱਬੀ ਆਦਿਕ ਮੁਸਲਮਾਨੀ ਪਿੰਡ ਸਨ। ਮੁਸਲਮਾਨਾਂ ਦੀ ਤਿਆਰੀ ਵੇਖਕੇ ਸਿਖਾਂ ਨੇ ਵੀ ਬਚਾਓ ਲਈ ਤਿਆਰੀ ਸ਼ੁਰੂ ਕਰ ਦਿਤੀ।

੨੮ ਅਗਸਤ ਨੂੰ ਕੋਈ ਤਿੰਨ ਹਜ਼ਾਰ ਮੁਸਲਮਾਨਾਂ ਨੇ ਭਲੇਰ

ਦੇ ਲਾਗੇ ਡੇਰਾ ਬਘੇਲ ਸਿੰਘ, ਚੇਲੇ ਕੀ ਤੇ ਹਮਲਾ ਕਰ ਦਿਤਾ। ਭਲੇਰ ਦੇ ਸਿੰਘਾਂ ਨੇ ਉਥੇ ਪੁਜਕੇ ਟਾਕਰਾ ਕੀਤਾ। ੫-੭ ਮੁਸਲਮਾਨ ਮਾਰੇ ਗਏ। ਬਾਕੀ ਨਠ ਭਜ ਗਏ।

੩੧ ਅਗਸਤ ਨੂੰ ਹਮਲੇ ਦਾ ਖਤਰਾ ਸਮਝਕੇ ਭਲੇਰ ਦੇ ਸਿੰਘਾਂ ਪਿੰਡ ਵਿਚ ਵੀ ਕਈ ਮਕਾਨਾਂ ਉਤੇ ਮੋਰਚੇ ਬਣਾ ਲਏ। ਸਵੇਰੇ ੯ ਬਜੇ ਇਕ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ। ਉਨ੍ਹਾਂ ਦਾ ਮਖੀ ਘੋੜੇ ਤੇ ਚੜ੍ਹਿਆ ਹੋਇਆ ਸੀ। ਸ: ਅਰਜਨ ਸਿੰਘ ਉਜਾਗਰ ਸਿੰਘ ਪਛਮੀਂ ਮੋਰਚੇ ਤੇ ਬੈਠੇ ਹੋਏ ਸਨ। ਉਨ੍ਹਾਂ ਨੇ ਆਗੂ ਨੂੰ ਨਿਸ਼ਾਨਾ ਬਣਾਇਆ। ਮੁਸਲਮਾਨਾਂ ਦਾ ਦੂਸਰਾ ਜਥਾ ਪਿੰਡ ਦੇ ਦੂਜੇ ਪਾਸਿਓਂ ਅਗੇ ਵਧਿਆ, ਇਸ ਨੂੰ ਵੀ ਸਿੰਘਾਂ ਨੇ ਚੰਗਾ ਰੋਕਿਆ। ਕਈ ਹਮਲਾਵਰ ਮਾਰੇ ਗਏ। ਮੁਸਲਮਾਨ ਨਠ ਤੁਰੇ। ਉਨ੍ਹਾਂ ਨੇ ਪੁਲੀਸ ਨੂੰ ਜਾ ਖਬਰ ਕੀਤੀ। ਸ਼ਾਮ ਨੂੰ ੪ ਬਜੇ ਬਾਰਾਂ ਤੇਰਾਂ ਹਜ਼ਾਰ ਮੁਸਲਮਾਨਾਂ ਨੇ ਦੂਸਰਾ ਹਮਲਾ ਕਰ ਦਿਤਾ। ਸਿੰਘਾਂ ਨੇ ਮੁਕਾਬਲਾ ਕਰਕੇ ਉਹਨਾਂ ਦਾ ਵੀ ਮੂੰਹ ਭੰਨ ਦਿਤਾ। ਦੂਸਰੇ ਦਿਨ ਸਵੇਰੇ ੫ ਵਜੇ ਤਕ ਲੜਾਈ ਹੁੰਦੀ ਰਹੀ। ਇਸ ਵਿਚ ੩੫੦ ਹਮਲਾਵਰ ਤੇ ਕੁਝ ਪੁਲਸੀਏ ਮਾਰੇ ਗਏ।

੧ ਸਿਤੰਬਰ ਨੂੰ ਫਿਰ ੧੫ ਹਜ਼ਾਰ ਦਾ ਹਜੂਮ ਭਲੇਰ ਤੇ ਚੜ੍ਹ ਕੇ ਆ ਗਿਆ। ਸਿੰਘਾਂ ਨੇ ਗੋਲੀਆਂ, ਬੰਬਾਂ, ਕ੍ਰਿਪਾਨਾਂ ਤੇ ਬਰਛਿਆਂ ਨਾਲ ਦੁਸ਼ਮਣਾਂ ਦਾ ਮੂੰਹ ਤੋੜ ਦਿਤਾ। ਹਮਲਾਵਰ ਸਿਰ ਤੇ ਪੈਰ ਰਖ ਕੇ ਨਠ ਤੁਰੇ। ਇਸ ਵਿਚ ਸ: ਮੰਗਲ ਸਿੰਘ, ਸ: ਸਜਨ ਸਿੰਘ, ਸ: ਕ੍ਰਿਪਾਲ ਸਿੰਘ ਆਦਿਕ ਜ਼ਖਮੀ ਹੋਏ। ੧੫੦ ਮੁਸਲਮਾਨ ਮਾਰੇ ਗਏ।

ਇਸ ਤੋਂ ਬਾਹਦ ਮੁਹੰਮਦ ਖਾਂ ਥਾਣੇਦਾਰ ਪਿੰਡੀ ਭੱਟੀਆਂ, ਅਬ-ਦੁਲ ਅਜ਼ੀਜ਼ ਕੁਰੇਸ਼ੀ ਥਾਣੇਦਾਰ ਸਾਂਗਲਾ ੨੦ ਸਿਪਾਹੀ ਤੇ ਬਲੋਚ ਮਿਲਟਰੀ ਲੈ ਕੇ ਆ ਗਏ। ਦੁਪਹਿਰ ਸਮੇਂ ਫਿਰ ਹਮਲਾ ਹੋਇਆ। ਸਿੰਘਾਂ ਨੇ ਇਸਦਾ ਵੀ ਮੂੰਹ ਤੋੜ ਜਵਾਬ ਦਿਤਾ। ਮਿਲਟਰੀ ਨੇ ਇਕ ਮਕਾਨ ਤੇ ਮਸ਼ੀਨ ਗੰਨ ਬੀੜ ਕੇ ਸਿੰਘਾਂ ਪਰ ਗੋਲੀ ਚਲਾਈ। ਇਸ ਹਮਲੇ ਵਿਚ ਸ: ਕਰਤਾਰ ਸਿੰਘ, ਜ:ਤੇਜਾ ਸਿੰਘ ਮਰੜ ਆਦਿਕ ਪੰਜਾਹ

ਸਨ ਸਿੰਘ ਸ਼ਹੀਦ ਹੋਏ। ਮੁਸਲਮਾਨਾਂ ਨੇ ਪਿੰਡ ਵਿਚ ਵੜ ਕੇ ਅਗਾਂ ਲਾਉਣੀਆਂ ਸ਼ੁਰੂ ਕਰ ਦਿਤੀਆਂ। ਉਸ ਵਕਤ ਕਈ ਸਿੰਘਾਂ ਨੇ ਬਾਹਿਰ ਨਿਕਲ ਕੇ ਜੂਝਣ ਦਾ ਇਰਾਦਾ ਕਰ ਲਿਆ। ਡਾਕਟਰ ਵਿਰਸਾ ਸਿੰਘ (ਅਜ ਕਲ ਜਲਿਆਂ ਵਾਲੇ ਬਾਗ਼ ਅੰਮ੍ਰਿਤਸਰ ਦੇ ਪਾਸ ਕੰਮ ਕਰਦੇ ਹਨ) ਸ: ਨਰਿੰਦਰ ਸਿੰਘ ਬੀ. ਏ. ਆਦਿਕਾਂ ਨੇ ਆਪਣੀਆਂ ਪਤਨੀਆਂ ਤੇ ਬਚਿਆਂ ਨੂੰ ਆਪ ਸ਼ਹੀਦ ਕਰਕੇ ਦੁਸ਼ਮਨਾਂ ਦੇ ਮੁਕਾਬਲੇ ਲਈ ਤਿਆਰੀ ਕੀਤੀ। ਸਿੰਘਾਂ ਨੇ ਚਾਰ ਜਥੇ ਬਣਾ ਕੇ ਹਮਲਾਵਰਾਂ ਨਾਲ ਲੜਾਈ ਸ਼ੁਰੂ ਕਰ ਦਿਤੀ। ਸੈਂਕੜੇ ਹਮਲਾਵਰਾਂ ਨੂੰ ਥਾਂ ਤੇ ਰਖਿਆ। ਭੁਲੇਰ ਤੇ ਹਮਲੇ ਦੀ ਖਬਰ ਸੁਣਕੇ ਜ: ਭਗਵਾਨ ਸਿੰਘ ਡਲਾ ਚੰਦਾ ਸਿੰਘ ੨੫੮ ਸਿੰਘਾਂ ਦਾ ਜਥਾ ਲੈਕੇ ਪੁਜ ਗਏ। ਇਸ ਜਥੇ ਨੇ ਵੀ ਹਮਲਾਵਰਾਂ ਦੀ ਚੰਗੀ ਖੁੰਬ ਠੱਪੀ। ਲੜਦੇ ਭਿੜਦੇ ਹੋਏ ਸਿੰਘ ਨਿਕਲ ਆਏ। ਇਸ ਹਮਲੇ ਵਿਚ ਦੋ ਸੌ ਸਿੰਘ ਸ਼ਹੀਦ ਹੋਏ। ੧੫-੧੬ ਸੌ ਮੁਸਲਮਾਨ ਮਾਰੇ ਗਏ। ਪਿੰਡੀ ਭਟੀਆਂ ਦਾ ਥਾਣੇਦਾਰ ਤੇ ਲੀਗੀਆਂ ਦਾ ਆਗੂ ਰਾਜੇ ਸ਼ਾਹ ਵੀ ਮਾਰੇ ਗਏ।

**੪. ਮਜ਼ੁਬੀ ਸਿੰਘਾਂ ਦੀ ਬੀਰਤਾ**—ਢਾਬਾਂ ਸਿੰਘ ਦੇ ਇਲਾਕੇ ਵਿਚ ਚਕ ਨੰ: ੧੧-੧੨ ਰਾਮਗੜ੍ਹ ਚਕ ੧੩, ਰੱਤੀ ਟਿੱਬੀ, ਬੂਰੇਵਾਲ ਆਦਿਕ ਮਜ਼ਹਬੀ ਸਿੰਘਾਂ ਦੇ ਪਿੰਡ ਸਨ। ਇਹ ਸਾਰੇ ਫੌਜੀ ਸਨ।

੨੪ ਅਗਸਤ ਨੂੰ ਮੁਸਲਿਮ ਹਜੂਮ, ਮਿਲਟਰੀ ਤੇ ਪੁਲੀਸ ਨੇ ਮਿਲਕੇ ਬੂਰਿਵਾਲ ਤੇ ਹਮਲਾ ਕੀਤਾ। ਸਿੰਘ ਵੀ ਖਬਰਦਾਰ ਸਨ, ਉਨ੍ਹਾਂ ਨੇ ਇਕ ਸੁਕੇ ਹੋਏ ਸੂਏ ਦੀ ਆੜ ਲੈਕੇ ਟਾਕਰਾ ਸ਼ੁਰੂ ਕਰ ਦਿਤਾ। ਸਿੰਘਾਂ ਪਾਸ ਬੰਦੂਕਾਂ ਸਨ, ਉਨ੍ਹਾਂ ਨੇ ਪੁਜ਼ੀਸ਼ਨ ਲੈ ਕੇ ਗੋਲੀਆਂ ਦੀ ਵਰਖਾ ਕੀਤੀ। ਪਹਿਲੇ ਹਲੇ ਵਿਚ ਹੀ ੫੦-੬੦ ਹਮਲਾਵਰ ਮਾਰ ਸੁਟੇ। ਦੋ ਸੌ ਜ਼ਖਮੀ ਕੀਤੇ, ਬਾਕੀ ਤਿਤਰ ਹੋ ਗਏ।

ਇਸ ਹਮਲੇ ਤੋਂ ਬਾਹਦ ਸਾਰੇ ਚੱਕਾਂ ਦੇ ਸਿੰਘ ਰੱਤੀ ਟਿਬੀ ਵਿਚ ਇਕਠੇ ਹੋ ਗਏ। ੨੮ ਅਗਸਤ ਨੂੰ ਮੁਸਲਿਮ ਹਜੂਮ ਤੇ ਪੁਲੀਸ ਨੇ ਰੱਤੀ

ਟਿਬੀ (ਗੋਬਿੰਦ ਗੜ੍ਹ) ਤੇ ਹਮਲਾ ਕਰ ਦਿਤਾ। ਸਿੰਘਾਂ ਨੇ ਮੂੰਹਤੋੜ ਮੁਕਾਬਲਾ ਕੀਤਾ। ੩ ਬਜੇ ਤੋਂ ਲੈਕੇ ੬ ਬਜੇ ਸ਼ਾਮ ਤਕ ਗੋਲੀ ਚਲਦੀ ਰਹੀ। ਇਸ ਲੜਾਈ ਵਿਚ ੬੦-੭੦ ਹਮਲਾਵਰ ਮਾਰੇ ਗਏ। ਮੁਸਲਮਾਨਾਂ ਨੂੰ ਭਾਜੜ ਪੈ ਗਈ। ਹਮਲਾਵਰ ਲੁਟ ਦਾ ਮਾਲ ਲਦਣ ਲਈ ਖੋਤੀਆਂ ਤੇ ਊਠ ਲਿਆਏ ਸਨ, ਉਹ ਛੱਡਕੇ ਦੌੜ ਪਏ। ਕਈ ਬੰਦੂਕਾਂ ਵੀ ਖੁਹਾ ਗਏ। ਇਹ ਵੇਖਕੇ ਬਲੋਚ ਮਿਲਟਰੀ ਦੇ ਅੰਗਰੇਜ਼ ਕਮਾਂਡਰ ਨੇ ਚਿਟੀ ਝੰਡੀ ਦਿਤੀ ਤਾਂ ਖਾਲਸੇ ਨੇ ਲੜਾਈ ਬੰਦ ਕੀਤੀ। ਅੰਗਰੇਜ਼ ਨੇ ਸਿੰਘਾਂ ਨੂੰ ਕਿਹਾ-"ਪਾਕਿਸਤਾਨ ਬਣ ਚੁਕਾ ਹੈ, ਹੁਣ ਤੁਸੀਂ ਇਸ ਇਲਾਕੇ ਵਿਚ ਨਹੀਂ ਰਹਿ ਸਕਦੇ। ਤੁਸੀਂ ਸਾਰੇ ਢਾਬਾਂ ਕੈਂਪ ਵਿਚ ਚਲੋ, ਉਥੋਂ ਤੁਹਾਨੂੰ ਹਿੰਦੁਸਤਾਨ ਪਹੁੰਚਾਇਆ ਜਾਵੇਗਾ।"

ਇਸ ਪਰ ਸਾਰੇ ਸਿੰਘ ਸਣੇ ਪ੍ਰਵਾਰਾਂ ਦੇ ਢਾਬਾਂ ਆ ਗਏ। ੧੧ ਅਕਤੂਬਰ ਨੂੰ ੧੫-੨੦ ਹਜ਼ਾਰ ਮੁਸਲਮਾਨਾਂ ਨੇ ਪੁਰਾਣਾ ਦੁਖ ਕਢਣ ਲਈ ਢਾਬਾਂ ਕੈਂਪ ਪਰ ਹਮਲਾ ਕੀਤਾ। ੧੨ ਬਜੇ ਦੁਪਹਿਰ ਦੇ ਫਿਰ ਲੜਾਈ ਸ਼ੁਰੂ ਹੋ ਗਈ। ਇਸ ਵਿਚ ਵੀ ਸਿੰਘਾਂ ਨੇ ਦੁਸ਼ਮਣਾਂ ਦਾ ਮੂੰਹ ਮੋੜ ਦਿਤਾ, ੩੦੦ ਹਮਲਾਵਰ ਮਾਰੇ ਗਏ। ਸਿੰਘਾਂ ਨੇ ਇਥੇ ਜੋ ਬਹਾਦਰੀ ਵਿਖਾਈ, ਉਸਦੀ ਮਿਸਾਲ ਘਟ ਹੀ ਮਿਲਦੀ ਹੈ। ਅਖੀਰ ਅੰਗਰੇਜ਼ ਅਫਸਰ ਨੇ ਵਿਚ ਪੈ ਕੇ ਲੜਾਈ ਬੰਦ ਕਰਵਾਈ। ਉਹ ਅਫਸਰ ਸੂਬੇਦਾਰ ਪੰਜਾਬ ਸਿੰਘ, ਸੂਬੇਦਾਰ ਆਸਾ ਸਿੰਘ, ਸੂਬੇਦਾਰ ਖੜਕ ਸਿੰਘ, ਲੈਫਟੀਨੈਂਟ ਗਣੇਸ਼ਾ ਸਿੰਘ ਆਦਿਕ ਮੁਖੀਆਂ ਨੂੰ ਐਸ. ਪੀ. ਦੇ ਪਾਸ ਲੈ ਗਿਆ। ਉਥੇ ਫੈਸਲਾ ਹੋਇਆ ਕਿ ਅਗੋਂ ਲਈ ਮੁਸਲਮਾਨ ਸਿਖਾਂ ਪਰ ਹਮਲਾ ਨਹੀਂ ਕਰਨਗੇ।

੧੫ ਅਕਤੂਬਰ ਨੂੰ ਇਲਾਕਾ ਢਾਬਾਂ ਦੇ ਸਿੰਘ ਹਿੰਦੀ ਮਿਲਟਰੀ ਨਾਲ ਅੰਮ੍ਰਿਤਸਰ ਪੁਜੇ।

੬. ਸ਼ਾਹਦਰਾ- ੨੪ ਅਗਸਤ ਨੂੰ ਮੁਸਲਿਮ ਹਜੂਮ ਨੇ ਸ਼ਾਹਦਰੇ ਤੇ ਹਮਲਾ ਕੀਤਾ। ੨੫ ਅਗਸਤ ਤਕ ਲੁਟ ਮਾਰ ਤੇ ਸਾੜ ਫੂਕ ਜਾਰੀ ਰਹੀ। ਜੁਗਿੰਦਰ ਸਿੰਘ, ਲਧਾ ਰਾਮ, ਅਰਜਨ ਸਿੰਘ,

ਸਤਪਾਲ, ਅਵਤਾਰ ਸਿੰਘ, ਜੋਗਾ ਸਿੰਘ, ਪ੍ਰੀਤਮ ਸਿੰਘ ਆਦਿਕ ਤੇ ਕਈ ਇਸਤ੍ਰੀਆਂ ਤੇ ਬਚਿਆਂ ਨੂੰ ਕਤਲ ਕੀਤਾ ਗਿਆ। ਬਾਬਾ ਮਤਾਬ ਸਿੰਘ ਦੇ ਗੁਰਦਵਾਰੇ ਨੂੰ ਲੁਟਿਆ ਗਿਆ।

**੭. ਤਸੀਲ ਸ਼ਾਹਦਰਾ ਦੇ ਪਿੰਡ—** ਇਸ ਤਸੀਲ ਵਿਚ ਲੁਬਾਣੇ ਸਿੰਘਾਂ ਦੇ ੬੮ ਪਿੰਡ ਸਨ। ਇਹ ਸਾਰੇ ਖੇਤੀਬਾੜੀ ਜਾਂ ਫੌਜੀ ਨੌਕਰੀ ਕਰਦੇ ਸਨ। ਇਹਨਾਂ ਚੋਂ ਵਡੇ ਪਿੰਡ ਕੋਟ ਪਿੰਡੀ ਦਾਸ, ਨੰਗਲ ਸਾਧਾਂ, ਬਾਬਕਵਾਲ ਆਦਿਕ ਸਨ। ੧੫ ਅਗਸਤ ਨੂੰ ਮੁਸਲਮਾਨਾਂ ਨੇ ਕਈ ਪਿੰਡਾਂ ਪਰ ਹਮਲੇ ਸ਼ੁਰੂ ਕਰ ਦਿਤੇ। ਬਾਬਕਵਾਲ ਦੇ ਸਿੰਘਾਂ ਨੇ ਮੁਸਲਮਾਨਾਂ ਦੇ ਪਿੰਡ ਜ਼ਾਰਪੁਰੇ ਤੇ ਹਮਲਾ ਕਰਕੇ ਉਸਨੂੰ ਖਤਮ ਕੀਤਾ।

੨੧ ਅਗਸਤ ਨੂੰ ਮਿਲਟਰੀ ਨੇ ਆ ਕੇ ਬਾਬਕ ਵਾਲ ਤੇ ਹਲਾ ਬੋਲ ਦਿਤਾ। ੨੨ ਅਗਸਤ ਤਕ ਸਿੰਘ ਮਿਲਟਰੀ ਦਾ ਮੁਕਾਬਲਾ ਕਰਦੇ ਰਹੇ। ਇਸ ਲੜਾਈ ਵਿਚ ੪੫੦ ਸਿੰਘ, ਇਸਤ੍ਰੀਆਂ ਬਚੇ ਸ਼ਹੀਦ ਹੋਏ।

ਫਤੇਹ ਰੀਹਾਣ, ਅਹੀਏਤਿਨ, ਮੰਤ ਪੁਰਾ, ਕਰਤਾਰਪੁਰਾ, ਰਤਨੀ ਵਾਲਾ ਚੱਕ ੪੯ ਵਿਚ ਸਿਖਾਂ ਦਾ ਕਾਫੀ ਨੁਕਸਾਨ ਹੋਇਆ। ਇਲਾਕੇ ਦੇ ਸਿੰਘ ਵਹੀਰ ਬਣਾਕੇ ਭਿੰਡੀਆਂ ਤੇ ਚਾਹੜਪੁਰ ਪਤਣ ਵਲ ਆਏ। ਇਹਨਾਂ ਨਾਲ ਗੁਜਰਾਂਵਾਲੇ ਦੇ ਸਿੰਘ ਵੀ ਸ਼ਾਮਲ ਸਨ। ਇਹਨਾਂ ਨੇ ਕਈ ਥਾਈਂ ਦੁਸ਼ਮਨਾਂ ਨਾਲ ਟਾਕਰਾ ਕੀਤਾ। ਭੁਖ, ਦੁਖ, ਧੁਪ, ਬਾਰਸ਼ ਅਤੇ ਰਾਵੀ ਪਾਰ ਕਰਨ ਵਿਚ ਬੜੇ ਅਕਹਿ ਕਸ਼ਟ ਸਹਾਰੇ ਹਨ। ਕਈ ਮਾਵਾਂ ਨੇ ਭੁਖੇ ਬਚੇ ਦਰਿਆ ਵਿਚ ਸੁਟੇ ਹਨ। ਸੂਰਬੀਰ ਸਿਖਾਂ ਦੀ ਇਹ ਕੁਰ-ਬਾਨੀ ਸਦਾ ਇਤਿਹਾਸ ਵਿਚ ਚਮਕਦੀ ਰਹਰੀ।

**੮. ਨਾਰੰਗ ਮੰਡੀ—** ੨੬ ਅਗਸਤ ਨੂੰ ਸਵੇਰੇ ਨਾਰੰਗ ਮੰਡੀ ਦੇ ਥਾਣੇਦਾਰ ਸ: ਗੁਰਇਕਬਾਲ ਸਿੰਘ ਤੇ ਹਵਾਲਦਾਰ ਜਰਨੈਲ ਸਿੰਘ ਨੂੰ ਰਫੀ ਇਨਸਪੈਕਟਰ ਅਬਦੁਲ ਅਜ਼ੀਜ਼ ਸਬ ਇਨਸਪੈਕਟਰ ਨੇ ਕਤਲ ਕਰਾ ਦਿਤਾ। ਪੰਜਾਬ ਨੈਸ਼ਨਲ ਬੈਂਕ ਦਾ ਮੈਨੇਜਰ ਤੇ ਕੁਝ ਹਿੰਦੂ ਸਿਖ ਗਡੀ ਵਿਚ ਮਾਰੇ ਗਏ। ਸ: ਗੁਰਇਕਬਾਲ ਸਿੰਘ ਦੀ ਪਤਨੀ

ਜਸਵੰਤ ਕੌਰ, ਉਸਦੇ ਬਚਿਆਂ ਤੇ ਸ: ਜਰਨੈਲ ਸਿੰਘ ਦੀ ਸਿੰਘਣੀ ਨੂੰ ਮੁਸਲਮਾਨਾ ਦੇ ਸਪੁਰਦ ਕੀਤਾ ਗਿਆ। ਇਹਨਾਂ ਨੂੰ ਪਿੰਡ ਡਾਲਾ ਦੇ ਇਕ ਮੌਲਵੀ ਦੇ ਮੁੰਡੇ ਨੂੰ ਦਿਤਾ ਗਿਆ। ਉਸ ਮੌਲਵੀ ਨੇ ਚੰਗਾ ਵਰਤਾਉ ਕੀਤਾ। ਮੁਸਲਮਾਨਾਂ ਨੇ ਮੌਲਵੀ ਨੂੰ ਡਰਾਇਆ। ਇਸ ਪਰ ਜਸਵੰਤ ਕੌਰ ਤੇ ਉਸ ਦੇ ਬਚਿਆਂ ਨੂੰ ਚੌਧਰੀ ਫਕੀਰਉਲਾ ਪਿੰਡ ਸੋਹਾਵਾ (ਗੁਜਰਾਂਵਾਲਾ) ਦੇ ਪਾਸ ਭੇਜ ਦਿਤਾ। ਉਸਨੇ ਵੀ ਬਹੁਤ ਚੰਗਾ ਵਰਤਾਉ ਕੀਤਾ। ਅਖੀਰ ਹਿੰਦੀ ਮਿਲਟਰੀ ਇਨ੍ਹਾਂ ਨੂੰ ਕਢਕੇ ਲਿਆਈ।

**੯. ਸ਼ਰਕਪੁਰ**– ਸ਼ਰਕਪੁਰ ਜ਼ਿਲਾ ਸ਼ੇਖੂਪੁਰਾ ਦਾ ਇਕ ਪੁਰਾਣਾ ਕਸਬਾ ਹੈ, ਪਹਿਲੇ ਇਹ ਲਾਹੌਰ ਨਾਲ ਹੁੰਦਾ ਸੀ, ਇਸ ਵਿਚ ਮੁਸਲਮਾਨਾਂ ਦੀ ਭਾਰੀ ਬਹੁਗਿਣਤੀ ਸੀ। ਹਿੰਦੂਆਂ ਸਿਖਾਂ ਦੀ ਗਿਣਤੀ ਕੋਈ ੬੦੦ ਸੀ। ੨੫ ਅਗਸਤ ਨੂੰ ਮੁਸਲਮਾਨਾਂ ਨੇ ਸ਼ਰਕਪੁਰ ਤੇ ਹਮਲਾ ਕੀਤਾ। ਅਗਾਂ ਲਾਉਣੀਆਂ ਤੇ ਲੁਟ ਮਾਰ ਸ਼ੁਰੂ ਕਰ ਦਿਤੀ। ੨੦ ਸਿੰਘ ਸ਼ਹੀਦ ਹੋਏ। ਭੈ-ਭੀਤ ਹੋ ਕੇ ਬਹੁਤ ਸਾਰੇ ਲੋਕਾਂ ਨੇ ਨਠ ਭਜਕੇ ਜਾਨ ਬਚਾਈ। (ਰਾਮ ਸਰਨ ਸ਼ਰਕਪੁਰ)

**੧੦. ਨਨਕਾਣਾ ਸਾਹਿਬ ਦੇ ਚੱਕਾਂ ਦੀ ਬੀਰਤਾ**– ਤਸੀਲ ਨਨਕਾਣਾ ਸਾਹਿਬ ਵਿਚ ੪ ਤੋਂ ੮ ਤਕ ਤੇ ੧੪ ਅਤੇ ੧੧੯ ਸੈਣਾ ਸਿਖਾਂ ਦੇ ਚਕ ਸਨ। ਮੁਸਲਮਾਨਾਂ ਦੀ ਤਿਆਰੀ ਵੇਖਕੇ ਇਹਨਾਂ ਚਕਾਂ ਦੇ ਸਿੰਘਾਂ ਨੇ ਵੀ ਕਮਰਕਸੇ ਕਰ ਲਏ। ੧ ਸਿਤੰਬਰ ਨੂੰ ਚੱਕਰ ਦੇ ਪੁਲ ਪਾਸ ਸਿਖਾਂ ਤੇ ਮੁਸਲਮਾਨਾਂ ਦੀ ਟੱਕਰ ਹੋ ਪਈ। ਸਿਖ ਦੋ ਢਾਈ ਸੌ ਤੇ ਮੁਸਲਮਾਨ ਚਾਰ ਪੰਜ ਸੌ ਸਨ। ੨ ਸਿਤੰਬਰ ਤਕ ਲੜਾਈ ਹੁੰਦੀ ਰਹੀ। ਮੁਸਲਮਾਨਾਂ ਦੇ ਕਈ ਆਦਮੀ ਮਾਰੇ ਗਏ। ਉਹ ੪ ਸਿਤੰਬਰ ਨੂੰ ਨਨਕਾਣੇ ਸਾਹਿਬ ਤੋਂ ਬਲੋਚ ਮਿਲਟਰੀ ਲੈ ਆਏ। ਮਿਲਟਰੀ ਨੇ ਬਰੇਨ ਗੰਨ ਨਾਲ ੧੦੦ ਸਿੰਘ ਸ਼ਹੀਦ ਕੀਤੇ। ਕੁਝ ਸਿਖਾਂ ਨੂੰ ਗ੍ਰਿਫਤਾਰ ਕਰਕੇ ਗੋਲੀ ਮਾਰੀ ਗਈ। ਉਹਨਾਂ ਦੇ ਨਾਂ ਇਹ ਹਨ:–੧. ਸ: ਉਤਮ ਸਿੰਘ ੧੧੯, ੨. ਸ: ਰਾਮ ਸਿੰਘ, ੩. ਉਤਮ ਸਿੰਘ ਚਕ ੨, ੪. ਸੰਤਾ ਸਿੰਘ ਚਕ ੬, ੫ ਰਤਨਸਿੰਘ ਚਕ ੭, ੬ ਗਿ

ਬੰਤਾ ਸਿੰਘ ਕਮਾਲਪੁਰਾ, ੭ ਕਰਤਾਰ ਸਿੰਘ ਚਕ ੭।

੧੧. ਜ਼ਿਲਾ ਸ਼ੇਖੂਪੁਰਾ ਦੇ ਵਹੀਰ - ੧੯ ਅਗਸਤ ਨੂੰ ੫ ਹਜ਼ਾਰ ਸਿੰਘਾਂ ਦਾ ਪ੍ਰਵਾਰਾਂ ਸਮੇਤ ਇਕ ਜਥਾ ਕੁਠਾਲਾ ਵਿਰਕਾਂ ਥਾਣਾ ਮੁਰੀਦਕੇ ਜ਼ਿਲਾ ਸ਼ੇਖੂਪੁਰਾ ਤੋਂ ਚਲਿਆ। ਜਦ ਇਹ ਜਥਾ ਅਜ ੩ ਮੀਲ ਚਲਕੇ ਫਤੇਹਪੁਰ ਤੇ ਭਟੀਆਂ ਵਾਲੇ ਦੇ ਪਾਸ ਪੁਜਾ ਤਾਂ ਹੇਠ ਲਿਖੇ ਪਿੰਡਾਂ ਦੇ ਮੁਸਲਮਾਨਾਂ ਨੇ ਇਕਠੇ ਹੋਕੇ ਜਥੇ ਪਰ ਹਮਲਾ ਕੀਤਾ:- ਫਤੇਹ ਪੁਰ, ਭਟੀਆਂ ਵਾਲਾ, ਬੁਡਣਕੇ, ਹੱਡੋ ਕੀ, ਬੇਰ ਵਾਲਾ, ਮੁਰੀਦਕੇ ਪਿੰਡੀ ਰਤਨ ਸਿੰਘ, ਕੁਠਿਆਲਾ ਵਿਰਕਾਂ, ਬਸਰਾ, ਚੱਕ ਨੰ: ੩੦, ਚਕ ੩੩-੩੪, ਬੇਦਾਦ ਪੁਰ, ਦਿਲੌਰੀਆਂ, ਖਾਨਾ, ਰੇਘੜ, ਚੂਹੇਵਾਲੀ, ਭਾਈਆਂ ਵਾਲੀ, ਸਿਧਵਾਂ ਆਦਿਕ। ਮੁਸਲਿਮ ਪੁਲੀਸ ਇਹਨਾਂ ਦੇ ਨਾਲ ਸੀ। ਸਿੰਘਾਂ ਦੇ ਜਥੇ ਨੇ ਬੜਾ ਸਖਤ ਮੁਕਾਬਲਾ ਕੀਤਾ। ਇਸ ਲਈ ੨੦੦ ਸਿੰਘ ਸ਼ਹੀਦ ਹੋ ਗਏ। ਹਮਲਾਵਰ ਸਨਦਬਧ ਸਨ, ਜਥੇ ਨਾਲ ਬਾਲ ਬਚੇ ਤੇ ਇਸਤ੍ਰੀਆਂ ਸਨ। ਬਹੁਤ ਸਾਰੇ ਲੋਕੀ ਖਿੰਡ ਪੁੰਡ ਗਏ। ਇਸ ਜਥੇ ਵਿਚੋਂ ੨੫੦ ਲੜਕੀਆਂ ਵਿਛੜਕੇ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਈਆਂ। ਕੁਝ ਆਦਮੀ ਰਸਤੇ ਵਿਚ ਰਹਿ ਗਏ। ੧੫੦੦ ਦਾ ਜਥਾ ਸ੍ਰੀ ਅੰਮ੍ਰਿਤਸਰ ਪੁਜ ਗਿਆ। ਬਾਕੀ ਦੇ ਹੋਰ ਜਥਿਆਂ ਨਾਲ ਰਲਕੇ ਆਏ। (ਭਗਵਾਨ ਸਿੰਘ ਪੁਤਰ ਫਤਹ ਸਿੰਘ)

੧੨ ਸਤੰਬਰ ਨੂੰ ਸ੍ਰੀ ਨਨਕਾਣੇ ਸਾਹਿਬ ਤੋਂ ਪਹਿਲਾ ਵਹੀਰ ਚਲਿਆ। ਇਸ ਤਰਾਂ ਹੀ ਚੂਹੜਕਾਣੇ ਤੋਂ ਗੱਡੀਆਂ ਤੇ ਮੋਟਰਾਂ ਰਾਹੀਂ ਲੋਕਾਂ ਨੂੰ ਕਢਿਆ ਗਿਆ। ਜਥੇਦਾਰ ਮੋਹਣ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਨਨਕਾਣੇ ਸਾਹਿਬ ਤੇ ਚੂਹੜਕਾਣੇ ਤੋਂ ਵਹੀਰਾਂ ਨੂੰ ਤੋਰਨ ਲਈ ਗਏ। ਇਨ੍ਹਾਂ ਵਹੀਰਾਂ ਤੇ ਗਡੀਆਂ ਤੇ ਕਈ ਥਾਈਂ ਹਮਲੇ ਹੋਏ ਜਿਨ੍ਹਾਂ ਦਾ ਵਿਸਥਾਰ ਕਰਨਾ ਕਠਨ ਹੈ।

ਪੂਰਬੀ ਪੰਜਾਬ ਦੀ ਸਰਕਾਰੀ ਰਪੋਟ ਅਨੁਸਾਰ ਜ਼ਿਲਾ ਸ਼ੇਖੂਪੁਰਾ ਵਿਚ ੧੩੯੭੫ ਕਤਲ, ੯੪੯੦ ਜ਼ਖਮੀ ਤੇ ੨੫੯੨੬ ਜ਼ੋਰੀ ਮੁਸਲ- ਮਾਨ ਕੀਤੇ ਗਏ।

# ਮੁਲਤਾਨ ਡਵੀਯਨ

## ਜ਼ਿਲਾ ਮੁਲਤਾਨ

ਮੁਲਤਾਨ ਪੰਜਾਬ ਦੇ ਬਹੁਤ ਪੁਰਾਣੇ ਸ਼ਹਿਰਾਂ ਵਿਚੋਂ, ਇਕ ਹੈ। ਇਥੇ ਪ੍ਰਹਿਲਾਦ ਦਾ ਮੰਦਰ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਹ ਅਸਥਾਨ ਜਿਥੇ ਆਪ ਨੇ ਮੁਲਤਾਨ ਦੇ ਪੀਰਾਂ ਨਾਲ ਗੋਸ਼ਟ ਕੀਤੀ ਹੈ, ਗੁ: ਭਾਈ ਦਿਆਲ ਤੇ ਕਈ ਫਕੀਰਾਂ ਦੇ ਮਜ਼ਾਰ ਪ੍ਰਸਿਧ ਹਨ। ਇਕ ਆਗਾ ਪੁਰਾ ਮਹੱਲਾ ਵੀ ਹੈ, ਜਿਸ ਵਿਚ ਭਾਈ ਨੰਦ ਲਾਲ ਰਹਿੰਦੇ ਸਨ। ਮੁਲਤਾਨ ਬਾਰੇ ਇਕ ਕਹਾਵਤ ਹੈ:-

ਚਾਰ ਚੀਜ਼ ਅਸਤ ਤੁਹਫ਼ਾ ਏ ਮੁਲਤਾਨ।
ਗਰਦ ਗਰਮਾ ਗਦਾ ਓ ਗੋਰਸਤਾਨ।

ਭਾਵ-ਚਾਰ ਚੀਜ਼ਾਂ ਮੁਲਤਾਨ ਦਾ ਤੁਹਫ਼ਾ ਹਨ-ਮਿਟੀ, ਗਰਮੀ, ਫਕੀਰ ਤੇ ਕਬਰਸਤਾਨ।

ਇਸ ਜ਼ਿਲੇ ਵਿਚ ਲੋਧਰਾਂ, ਸ਼ੁਜਾਹਬਾਦ, ਮੀਆਂ ਚੰਨੂੰ, ਖਾਨੇਵਾਲ ਆਦਿਕ ੯ ਵੱਡੇ ਨਗਰ ੨੧੩੫ ਪਿੰਡ ਸਨ। ਆਬਾਦੀ ੧੪ ਲੱਖ ਸੀ, ਜਿਸ ਵਿਚ ਮੁਸਲਮਾਨ ਭਾਰੀ ਬਹੁਸੰਮਤੀ ਸਨ। ਸਿਖ ਮਸਾਂ ੪.੪ ਫੀ ਸਦੀ ਸਨ। ਮੁਲਤਾਨ ਛਾਵਣੀ ਵਿਚ ਸਿਖ ਕੰਨਿਆਂ ਪਾਠਸ਼ਾਲਾ ਤੇ ਖਾਨੇਵਾਲ ਵਿਚ ਹਾਈ ਸਕੂਲ ਸੀ। ਸਿੰਘ ਸਭਾ ਦੇ ਗੁਰਦਵਾਰੇ ਦੀ ਇਮਾਰਤ ਬੜੀ ਸ਼ਾਨਦਾਰ ਹੈ। ਇਥੇ ਆਏ ਗਏ ਦੀ ਚੰਗੀ ਸੇਵਾ ਹੁੰਦੀ ਸੀ। ਮੁਲਤਾਨ ਦੇ ਜ਼ਿਲੇ ਵਿਚ ਬੰਦਈ ਸਿਖ ਤੇ ਸਹਿਜਧਾਰੀ ਕਾਫੀ ਸਨ।

ਖਿਜ਼ਰ ਦੀ ਵਜ਼ਾਰਤ ਟੁਟਨ ਪਰ ਪਾਕਿਸਤਾਨ ਵਿਚ ਹਿੰਦੂਆਂ ਨੇ ਪੁਰ-ਅਮਨ ਜਲੂਸ ਕਢਿਆ ਮੁਸਲਮਾਨ ਲੁਟ ਮਾਰ ਸਾੜ ਫੂਕ ਤੇ ਕਤਲਾਮ ਦਾ ਬਹਾਨਾ ਲਭਦੇ ਸਨ। ਇਸ ਲਈ ਉਨ੍ਹਾਂ ਹਮਲੇ ਸ਼ੁਰੂ ਕਰ ਦਿਤੇ।

੫ ਮਾਰਚ ੧੯੪੭ ਨੂੰ ਸ਼ਹਿਰ ਵਿਚ ਗੜ ਬੜ ਮਚ ਗਈ। ਸ੍ਰ: ਨਾਨਕ ਸਿੰਘ ਪਲੀਡਰ ਜਨਰਲ ਸਕੱਤਰ ਅਕਾਲੀ ਜਥਾ ਜਿਲਾ ਮੁਲ-ਤਾਨ ਸਾਈਕਲ ਤੇ ਆਪਣੇ ਛੋਟੇ ਬਚੇ ਦੀ ਭਾਲ ਵਿਚ ਗਏ। ਜੋ ਜਲੂਸ ਵੇਖਣ ਲਈ ਗਿਆ ਸੀ। ਬੋਹੜ ਘਾਟ ਪਾਸ ਮੁਸਲਮਾਨਾਂ ਨੇ ਸ੍ਰ: ਜੀ ਤੇ ਹਮਲਾ ਕਰ ਦਿਤਾ। ਮੁਲਤਾਨ ਤੋਂ ਆਏ ਸਜਨਾ ਦਾ ਬਿਆਨ ਹੈ ਕਿ ਸ੍ਰ: ਨਾਨਕ ਸਿੰਘ ਨੇ ਬੜੀ ਦਲੇਰੀ ਨਾਲ ਟਾਕਰਾ ਕੀਤਾ ਲੜਦਿਆਂ ਸ਼ਹੀਦ ਹੋਏ। *

ਸ਼ਹਿਰ ਵਿਚ ਹੋਰ ਕਈ ਹਮਲੇ ਹੋਏ। ਲੋਕਾਂ ਨੇ ਬਚਾਓ ਲਈ ਫਾਇਰ ਕੀਤੇ। ਜਿਨ੍ਹਾਂ ਨਾਲ ਕੁਝ ਮੁਸਲਮਾਨ ਮਾਰੇ ਗਏ। ਜੋਸ਼ ਬਹੁਤ ਵਧ ਗਿਆ ਫਸਾਦ ਸ਼ਹਿਰ ਵਿਚ ਫੈਲ ਗਿਆ। ਅਗਾਂ ਲਗੀਆਂ ਲ ਹੋਰ ਦਰਵਾਜ਼ਾ ਦਿੱਲੀ ਦਰਵਾਜ਼ਾ ਪਾਰਕ ਤੇ ਹਰਮ ਦੇ ਮਕਾਨ ਤੇ ਦੁਕਾਨਾਂ ਭਸਮ ਹੋ ਗਈਆਂ। ਸਬਜ਼ੀ ਮੰਡੀ ਨੂੰ ਲੁਟਣ ਦੇ ਪਿਛੋਂ ਸਾੜ ਦਿਤਾ ਗਿਆ, ਲਾਹੌਰ ਦਰਵਾਜ਼ੇ ਦੇ ਬਾਹਰ ੨੫ ਪੇਟੀਆਂ ਪੋਂਡੂ ਲੁਟਕੇ ਲੈ ਗਏ। ੨੦ ਘੰਟੇ ਤਕ ਸ਼ਹਿਰ ਵਿਚ ਤਦਾਹੀ ਹੁੰਦੀ ਰਹੀ। ਪੁਲਿਸ ਜਾਂ ਅਫਸਰਾਂ ਨੇ ਕੋਈ ਪ੍ਰਵਾਹ ਨਹੀਂ ਕੀਤੀ। ੫ ਮਾਰਚ ਨੂੰ ਗਿਆਨ ਬਲੇ ਵਿਚ ਹਿੰਦੂਆਂ ਨੇ ਕੁਝ ਟਾਕਰਾ ਕੀਤਾ। ਪਰ ਮੁਸਲਮਾਨਾਂ ਦੇ ਸਾਹਮਣੇ ਉਹਨਾਂ ਦੀ ਕੋਈ ਪੇਸ਼ ਨਾ ਗਈ। ਸੇਠ ਕਲਿਆਣ ਦਾਸ ਹਜੂਮ ਨੂੰ ਠੰਢਿਆਂ ਕਰਨ ਲਈ ਕੋਠੀ ਤੋਂ ਬਾਹਿਰ ਆਏ, ਮੁਸਲਮਾਨਾਂ ਨੇ ਉਨ੍ਹਾਂ ਨੂੰ ਕਤਲ ਕਰ ਦਿਤਾ। ਪੰਜਾਬ ਕਾਂਗਰਸ ਦੇ ਪ੍ਰਧਾਨ ਡਾ: ਕਿਚਲੂ ਉਥੇ ਸਨ, ਉਹ ਮਸਾਂ ਹੀ ਬਚੇ। ਸੇਠ ਜੀ ਦੀ ਕੋਠੀ ਨੂੰ ਲੁਟਿਆ ਤੇ ਸਾੜਿਆ ਗਿਆ। ਉਹਨਾਂ ਦਾ ਸਾਰਾ ਖਾਨਦਾਨ ਖਤਮ ਕਰ ਦਿਤਾ ਗਿਆ। ਕੇਵਲ ਇਕ ਲੜਕਾ ਬਚ ਸਕਿਆ। ਤਪਦਿਕ ਦੇ ਹਸਪਤਾਲ ਤੇ ਹਮਲਾ ਕਰਕੇ ਬੀਮਾਰਾਂ ਨੂੰ

---

* ਸ੍ਰ: ਨਾਨਕ ਸਿੰਘ ਬੇਵਲ ਜ਼ਿਲਾ ਰਾਵਲਪਿੰਡੀ ਦੇ ਸਨ। ਡਾਕਟਰ ਵਜ਼ੀਰ ਸਿੰਘ ਦੇ ਪੁਤਰ ਸਨ। ਆਪ ਪਿਛੇ ਬਿਰਧ ਮਾਤਾ ਪਿਤਾ, ਪਤਨੀ ਤੇ ਸਤ ਬਚੇ ਛੋੜ ਗਏ ਹਨ।

ਮਾਰਿਆ ਗਿਆ। ਸਰਕਾਰੀ ਇਤਲਾਹ ਦੇ ਅਨੁਸਾਰ ੧੯੨ ਆਦਮੀ ਮਾਰੇ ਗਏ, ਦੋ ਸੌ ਜ਼ਖਮੀ ਹੋਏ। ੭੦੦ ਮਕਾਨ ਸਾੜੇ ਗਏ।

੮ ਮਾਰਚ ਤਕ ਹਾਲਤ ਚੰਗੀ ਹੋ ਗਈ। ਮੁਲਤਾਨ ਤੇ ੧੦ ਲਖ ਰੁਪਿਆ ਜੁਰਮਾਨਾ ਕੀਤਾ ਗਿਆ। ਇਹ ਜੁਰਮਾਨਾ ਹਿੰਦੂਆਂ ਤੇ ਵੀ ਸੀ। ਜਿਸ ਵਿਰੁਧ ਰੋਸ ਪ੍ਰਗਟ ਕੀਤਾ ਗਿਆ। ਇਸ ਵਿਚ ਕੁਝ ਕਮੀ ਹੋ ਗਈ। ਮੁਲਤਾਨ ਦਾ ਡੀ. ਸੀ. ਮਿ: ਆਰਥਰ ਇਕ ਅੰਗਰੇਜ਼ ਸੀ। ਉਸ ਨੇ ਸ਼ਹਿਰ ਵਿਚੋਂ ੧੫੮ ਤੇ ਪਿੰਡਾਂ ਵਿਚੋਂ ੬੫੩ ਗ੍ਰਿਫ-ਤਾਰੀਆਂ ਕੀਤੀਆਂ, ਪਰ ਇਹਨਾਂ ਨੂੰ ਸਜ਼ਾ ਕੋਈ ਨਹੀਂ ਹੋਈ। ਮੁਸਲ-ਮਾਨਾਂ ਪਾਸੋਂ ਤਾਵਾਨ ਵੀ ਵਸੂਲ ਨਹੀਂ ਕੀਤਾ ਗਿਆ।

ਸ਼ੁਜਾਹਬਾਦ ਤਸੀਲ ਦੇ ਆਮ ਮੁਸਲਮਾਨਾਂ ਵਿਚ ਇਹ ਪ੍ਰਾਪੇ-ਗੰਡਾ ਕੀਤਾ ਗਿਆ ਕਿ ਵਡੇ ਜ਼ਿਮੀਂਦਾਰਾਂ (ਹਿੰਦੂ ਸਿਖਾਂ) ਦੀਆਂ ਜ਼ਮੀਨਾਂ ਖੋਹਕੇ ਉਹਨਾਂ ਨੂੰ ਦਿਤੀਆਂ ਜਾਣਗੀਆਂ।

[ਟ੍ਰਿਬਯੂਨ ੧੬ ਮਾਰਚ ੧੯੪੭]

ਪਾਕਿਸਤਾਨ ਬਣਨ ਪਰ ਮੁਸਲਮਾਨਾਂ ਨੂੰ ਰੋਕਣ ਵਾਲਾ ਹੀ ਕੋਈ ਨਹੀਂ ਸੀ। ਇਸ ਲਈ ਸਾੜ ਫੂਕ, ਕਤਲਾਮ ਜ਼ੋਰੀ ਮੁਸਲਮਾਨ ਬਣਾਉਣ, ਗਡੀਆਂ ਤੇ ਕੈਂਪਾਂ ਤੇ ਹਮਲਿਆਂ ਦੀਆਂ ਸੈਂਕੜੇ ਵਾਰਦਾਤਾਂ ਹੋਈਆਂ, ਜਿਨ੍ਹਾਂ ਦਾ ਸੰਖੇਪ ਜਿਹਾ ਜ਼ਿਕਰ ਕਰਦੇ ਹਾਂ।

**੧. ਮੁਲਤਾਨ ਸ਼ਹਿਰ** ੧੫ ਅਗਸਤ ਤੋਂ ਬਾਹਦ ਇਕਾ ਦੁਕਾ ਕੋਈ ਹਿੰਦੂ ਸਿਖ ਨਿਕਲਿਆ ਮਾਰਿਆ ਗਿਆ. ਮੁਲਤਾਨ ਛਾਵਣੀ ਦੇ ਸਟੇ: ਮਾਸਟਰ ਬਾਠਕ ਰਾਮ ਦੇ ਖਾਨਦਾਨ ਨੂੰ ਛੁਰੇ ਘੋਪੇ ਗਏ। ਮੁਸਲਮਾਨ ਸਟੇਸ਼ਨ ਮਾਸਟਰ ਨੇ ਚਾਰਜ ਲੈਕੇ ਉਸ ਨੂੰ ਗ੍ਰਿਫਤਾਰ ਕਰਾ ਦਿਤਾ। ਪੰਝੀ ਅਗਸਤ ਨੂੰ ਉਹ ਪ੍ਰਵਾਰ ਸਮੇਤ ਜਾਣ ਲਈ ਗੱਡੀ ਦੀ ਉਡੀਕ ਕਰ ਰਿਹਾ ਸੀ, ਉਸਦਾ ਪਾਸ ਮਨਸੂਖ ਕਰ ਦਿਤਾ ਗਿਆ। ਉਹ ਆਪਣੇ ਖਰਚ ਤੇ ਜਲੰਧਰ ਜਾ ਰਿਹਾ ਸੀ ਕਿ ਲੋਧਰਾਂ ਸਟੇਸ਼ਨ ਤੇ ਫਿਰ ਗ੍ਰਿਫਤਾਰ ਕਰ ਲਿਆ ਗਿਆ। ਦੂਸਰੇ ਦਿਨ ਉਸ ਦੇ ਪ੍ਰਵਾਰ ਤੇ ਫਿਰ ਹਮਲਾ ਹੋਇਆ ਜਿਸ ਨਾਲ ਦੋ ਬਚੇ ਜ਼ਖਮੀ ਹੋਏ। ੨੦ ਹਜ਼ਾਰ ਦਾ ਮਾਲ ਲੁਟ ਲਿਆ

ਗਿਆ। ਇਸੇ ਤਰਾਂ ਹੋਰ ਕਈ ਅਫਸਰਾਂ ਤੇ ਪੁਲੀਸ ਦੇ ਹਿੰਦੂ ਸਿਖਾਂ ਨਾਲ ਕੀਤਾ ਗਿਆ। ਮੁਲਤਾਨ ਛਾਵਣੀ ਵਿਚ ਕੈਂਪ ਸੀ। ਸਿਖ ਗੁ. ਭਾਈ ਦਿਆਲ ਵਿਚ ਘਿਰੇ ਹੋਏ ਸਨ। ਜਿਨ੍ਹਾਂ ਨੂੰ ਹਿੰਦੀ ਮਿਲਟਰੀ ਨੇ ਕਢਕੇ ਲਿਆਂਦਾ।

੨. ਪਿੰਡੀ ਦੇਵਾ ਸਿੰਘ ੧੫ ਅਗਸਤ ਦੇ ਪਿਛੋਂ ਲੀਗੀਆਂ ਨੇ ਪਿੰਡੀ ਦੇਵਾ ਸਿੰਘ ਤੇ ਹਮਲਾ ਕੀਤਾ। ਸਿਖਾਂ ਨੇ ਡਟਕੇ ਮੁਕਾਬਲਾ ਕੀਤਾ। ਮੁਸਲਮਾਨ ਮਾਰ ਖਾ ਕੇ ਹਰਨ ਹੋ ਗਏ। ਹਾਜੀ ਖੁਦਾ ਬਖਸ਼ ਡੀ. ਐਸ. ਪੀ. ਨੇਕ ਆਦਮੀ ਸੀ। ਉਸ ਨੇ ੪੦ ਸਿਖਾਂ ਨੂੰ ਖਾਨੇਵਾਲ ਪੁਚਾਣ ਲਈ ਅਬਦੁਲ ਹਕੀਮ ਸਟੇਸ਼ਨ ਤੇ ਪੁਚਾਕੇ ਇਕ ਥਾਣੇਦਾਰ ਦੇ ਚਾਰਜ ਵਿਚ ਦੇ ਦਿਤਾ ਅਤੇ ਹਦਾਇਤ ਕੀਤੀ ਕਿ ਉਨ੍ਹਾਂ ਨੂੰ ਸਹੀ ਸਲਾਮਤ ਖਾਨੇਵਾਲ ਪੁਚਾ ਦੇਵੇ। ਉਹ ਗੱਡੀ ਵਿਚ ਬੈਠ ਗਏ। ਅਬਦੁਲ ਹਕੀਮ ਸਟੇਸ਼ਨ ਤੋਂ ਗੱਡੀ ੩ ਮੀਲ ਆਈ ਸੀ ਕਿ ਗੱਡੀ ਖੜੀ ਕੀਤੀ ਗਈ। ਪੁਲੀਸ ਦਾ ਇਸ਼ਾਰਾ ਪਾ ਕੇ ਹਜੂਮ ਨੇ ਸਿਖਾਂ ਵਾਲੇ ਡੱਬੇ ਤੇ ਹਮਲਾ ਕੀਤਾ ਤੇ ਸਾਰਿਆਂ ਨੂੰ ਕਤਲ ਕਰ ਦਿਤਾ। ਇਸ ਡੱਬੇ ਵਿਚ ਲਾਲਾ ਖੇਮ ਚੰਦ ਆੜ੍ਹਤੀ ਖਾਨੇਵਾਲ ਵੀ ਸਨ। ਉਨ੍ਹਾਂ ਨੇ ਦਸਿਆ ਕਿ ਇਕ ਨਵੀਂ ਵਿਆਹੀ ਸਿਖ ਲੜਕੀ ਨੂੰ ਕਤਲ ਕਰਕੇ ਲਾਈਨ ਤੇ ਸੁਟ ਦਿਤਾ ਗਿਆ।

੩. ਨੰਦਪੁਰ–ਤਸੀਲ ਕਬੀਰ ਵਾਲਾ, ਇਹ ਇਲਾਕਾ ਸਾਰਾ ਮੁਸਲਮਾਨੀ ਸੀ। ਨੰਦ ਪੁਰ ਵਿਚ ਥੋਹੜੇ ਜਿਹੇ ਘਰ ਸਿਖਾਂ ਦੇ ਸਨ। ਰੌਲਾ ਪੈਣ ਪਰ ਹੋਰ ਨਿਕਲ ਆਏ। ਸ: ਕਪੂਰ ਸਿੰਘ, ਉਹਨਾਂ ਦਾ ਇਕ ਲੜਕਾ ਤੇ ਭਰਾ ਪਿੰਡ ਵਿਚ ਹੀ ਡਟੇ ਰਹੇ। ਤਿੰਨਾਂ ਪਾਸ ਇਕੋ ਰਫਲ ਸੀ। ਇਹ ਮੋਰਚਾ ਬਣਾ ਕੇ ਬੈਠ ਗਏ। ਮੁਸਲਮਾਨਾਂ ਨੇ ਨੰਦ ਪੁਰ ਤੇ ਹਮਲਾ ਕੀਤਾ। ਇਕਲੇ ਸ: ਕਪੂਰ ਸਿੰਘ ਨੇ ੨੭ ਹਮਲਾਵਰ ਫੜਕਾ ਸੁਟੇ। ਕਈ ਜ਼ਖਮੀ ਕੀਤੇ। ਬਾਕੀ ਨਠ ਭਜ ਗਏ।

ਦੂਸਰੇ ਦਿਨ ਸ: ਕਪੂਰ ਸਿੰਘ ਦੇ ਜਾਣੂ ਮੁਸਲਮਾਨਾਂ ਨੇ ਕੁਰਾਨ

ਦੀਆਂ ਕਸਮਾਂ ਖਾਕੇ ਕਿਹਾ—"ਸ:ਜੀ ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ, ਮੋਰਚਾ ਛਡਕੇ ਬਾਹਰ ਆ ਜਾਓ।" ਜਦ ਤਿੰਨੇ ਸਿੰਘ ਵਿਸ਼ਵਾਸ਼ ਕਰਕੇ ਬਾਹਰ ਆਏ, ਮੁਸਲਮਾਨਾਂ ਨੇ ਵਿਸ਼ਵਾ..ਘਾਤ ਕਰਕੇ ਉਹਨਾਂ ਪਰ ਹਮਲਾ ਕਰ ਦਿਤਾ। ਤਿੰਨੇ ਸੂਰਬੀਰ ਲੜਦੇ ਹੋਏ ਸ਼ਹੀਦ ਹੋਏ।

**੪. ਦੂਲੂ ਬੰਗਲਾ** (ਮੀਆਂ ਚੰਨੂੰ) ਜਦ ਇਸ ਪਿੰਡ ਪਰ ਲੀਗੀਆਂ ਨੇ ਹਮਲਾ ਕੀਤਾ, ਪਿੰਡ ਦੇ ਸ: ਭਾਗ ਸਿੰਘ ਤੇ ਹੋਰ ਸਿੰਘਾਂ ਨੇ ਡਟਕੇ ਟਾਕਰਾ ਕੀਤਾ। ਹਮਲਾਵਰਾਂ ਨਾਲ ਬਲੋਚ ਮਿਲਟਰੀ ਤੇ ਮੁਸਲਿਮ ਗਾਰਡ ਵਾਲੇ ਸਨ। ਉਹਨਾਂ ਨੇ ਬੰਬ ਮਾਰੇ। ਸ: ਭਾਗ ਸਿੰਘ ਦੀ ਗ੍ਰੈਜੂਏਟ ਲੜਕੀ ਨੇ ਉਹੀ ਬੰਬ ਮੋੜਕੇ ਦੁਸ਼ਮਣਾਂ ਤੇ ਸੁਟੇ ਜਿਨ੍ਹਾਂ ਨਾਲ ਕਈ ਹਮਲਾਵਰ ਉੱਡ ਗਏ। ਉਹ ਬੀਰ ਸਪੁਤਰੀ ਦਸਤਾਰਾ ਸਜਾਕੇ ਹੱਥ ਵਿਚ ਸ੍ਰੀ ਸਾਹਿਬ ਲੈ ਕੇ ਦੁਸ਼ਮਣਾਂ ਨਾਲ ਲੜਨ ਲਈ ਮੈਦਾਨ ਵਿਚ ਨਿਕਲੀ। ਉਸ ਨੇ ਕਈ ਹਮਲਾਵਰਾਂ ਨੂੰ ਤਲਵਾਰ ਨਾਲ ਮੌਤ ਦੇ ਘਾਟ ਉਤਾਰਿਆ। ਦੂਲੂ ਦੇ ਸਿਖ ਲੜਦੇ ਭਿੜਦੇ ਕੈਂਪ ਵਿਚ ਪੁਜ ਗਏ।

**੫. ਚੱਕ ੧੨੭ ਖਾਨੇਵਾਲ**- ੨੪-੨੫ ਅਗਸਤ ਨੂੰ ਮੁਸਲਮਾਨਾਂ ਨੇ ਇਸ ਚੱਕ ਪਰ ਹਮਲਾ ਕੀਤਾ। ਸਿਖਾਂ ਨੇ ਚੰਗਾ ਟਾਕਰਾ ਕੀਤਾ। ਫਿਰ ਇਹ ਨਿਕਲ ਕੇ ਚਕ ੪੦-੧੪ ਐਲ. ਮਿੰਟ-ਗੁਮਰੀ ਵਿਚ ਆ ਗਏ। ਰਸਤੇ ਵਿਚ ਇਨ੍ਹਾਂ ਦੀ ਟੱਕਰ ਮੁਸਲਮਾਨਾਂ ਨਾਲ ਹੋਈ। ਲੜਾਈ ਵਿਚ ੪ ਸਿੰਘ ਸ਼ਹੀਦ ਤੇ ੧੬ ਜ਼ਖਮੀ ਹੋਏ।

**੬. ਭਰੋੜ ਪੁਆ**- ਇਥੇ ਹਿੰਦੂਆਂ ਦੀ ਵਸੋਂ ੮ ਹਜ਼ਾਰ ਤੇ ਮੁਸਲਮਾਨਾਂ ਦੀ ੪ ਹਜ਼ਾਰ ਸੀ। ਅਗਸਤ ਵਿਚ ਗੜਬੜ ਦੇ ਕਾਰਨ ਹਿੰਦੂ ਘਾਬਰੇ ਹੋਏ ਸਨ। ਸਯਦ ਅਕਬਰ ਸ਼ਾਹ, ਆਸ਼ਕ ਸ਼ਾਹ, ਮੁਹੰ-ਮਦ ਅਮੀਨ ਆਦਿਕ ਨੇ ਕਸਮਾਂ ਖਾ ਕੇ ਹਿੰਦੂਆਂ ਨੂੰ ਜਾਨ ਮਾਲ ਦੀ ਰਾਖੀ ਦਾ ਭਰੋਸਾ ਦਿਵਾਇਆ। ਪਰ ਜੁਮਾਤੁਲ ਵਿਦਾ ਨੂੰ ਮੁਸਲਮਾਨਾਂ ਨੇ ਹਮਲਾ ਕੀਤਾ। ਹਿੰਦੂਆਂ ਮੁਕਾਬਲਾ ਕਰਕ ਉਹਨਾਂ ਨੂੰ ਨਠਾ ਦਿਤਾ। ਦੂਸਰੇ ਦਿਨ ਦੋ ਪ੍ਰਦੇਸੀ ਹਿੰਦੂ ਮਾਰੇ ਗਏ। ਹਿੰਦੂਆਂ ਨੇ ੪ ਮੁਸਲਮਾਨ

ਮਾਰ ਦਿਤੇ।

੧੫ ਅਕਤੂਬਰ ਨੂੰ ੪੦ ਸਿਖ ਮੁਲਾਜ਼ਮ ਇਕ ਲਾਈਨ ਵਿਚ ਖੜੇ ਕਰਕੇ ਮਾਰ ਦਿਤੇ ਗਏ। ਮੁਹੰਮਦ ਅਮੀਨ ਤੇ ਨਜ਼ਰ ਮੁਹੰਮਦ ਨੇ ਇਸ ਇਲਾਕੇ ਵਿਚ ਹਿੰਦੂ ਤੀਵੀਆਂ ਉਤੇ ਬੜੇ ਅਤਿਆਚਾਰ ਕੀਤੇ ਹਨ। ਹਿੰਦੂਆਂ ਨੂੰ ਜ਼ੋਰੀ ਮੁਸਲਮਾਨ ਬਣਾਇਆ ਗਿਆ। ਹਿੰਦੀ ਮਿਲ-ਟਰੀ ਪੁਜਣ ਕਰਕੇ ਕਰੋੜ ਦਾ ਬਚਾਉ ਹੋ ਗਿਆ। ਪਿੰਡਾਂ ਵਿਚ ਜ਼ੋਰੀ ਮੁਸਲਮਾਨ ਕੀਤੇ ਹੋਏ ਕਢਕੇ ਲਿਆਂਦੇ ਗਏ।

੭. ਇਲਾਕੇ ਦੇ ਪਿੰਡ–ਕਾਦਰ ਪੁਰ, ਕੋਠਾ, ਸ਼ਾਹਪੁਰ ਆਦਿਕ ਪਿੰਡਾਂ ਵਿਚ ਬਹੁਤ ਤਬਾਹੀ ਹੋਈ। ਮਖ਼ਦੂਮਪੁਰੇ ਵਿਚ ਮਿਲ-ਟਰੀ ਤੇ ਪੁਲੀਸ ਨਾਲ ਮੁਸਲਮਾਨਾਂ ਨੇ ਹਮਲਾ ਕੀਤਾ। ਕਾਫੀ ਜਾਨੀ ਤੇ ਮਾਲੀ ਨੁਕਸਾਨ ਹੋਇਆ।

੮. ਖਜੋਵਾਲ–ਅਕਤੂਬਰ ਦੇ ਪਹਿਲੇ ਹਫਤੇ ੩ ਹਜ਼ਾਰ ਦੇ ਹਜੂਮ ਨੇ ਹਮਲਾ ਕੀਤਾ। ਲੁਟ ਮਾਰ ਤੇ ਕਤਲ ਦੇ ਨਾਲ ਕਈ ਆਦਮੀਆਂ ਦੀਆਂ ਮੁਸ਼ਕਾਂ ਬੰਨ੍ਹਕੇ ਮਿਟੀ ਦਾ ਤੇਲ ਪਾ ਕੇ ਸਾੜ ਦਿਤਾ ਗਿਆ। ਇਨ੍ਹਾਂ ਵਿਚ ਕਈ ਬਚੇ ਵੀ ਸਨ।

੯. ਖੱਗੋਵਾਲ ਤਸੀਲ ਖਾਨੇਵਾਲ ਵਿਚ ਇਹ ਸਿਖਾਂ ਦਾ ਚੱਕ ਸੀ। ਸ: ਉਜਾਗਰ ਸਿੰਘ ਖਗੋਵਾਲ ਨੇ ਦਸਿਆ ਕਿ ਜ਼ਿਲਾ ਮੁਲ-ਤਾਨ ਦੇ ਮੁਸਲਮਾਨ ਸਿਖਾਂ ਹਿੰਦੂਆਂ ਨਾਲ ਨਹੀਂ ਲੜਨਾ ਚਾਹੁੰਦੇ ਸਨ। ਲੀਗ ਨੇ ਉਹਨਾਂ ਵਿਚ ਜ਼ਹਿਰ ਪੈਦਾ ਕੀਤਾ। ੧੫ ਅਗਸਤ ਤੋਂ ਬਾਦ ਕਈ ਪਿੰਡਾਂ ਵਿਚ ਗੜਬੜ ਹੋਈ। ਮੇਰਾ ਲੜਕਾ ਤੇਜ ਪ੍ਰਕਾਸ਼ ਸਿੰਘ ਮੁਲਤਾਨ ਵਿਚ ਮਾਸਟਰ ਰਾਮ ਚੰਦ ਦੇ ਘਰ ਘਿਰ ਗਿਆ। ਉਸ ਨੂੰ ਮੇਰੇ ਇਕ ਮਿਤ੍ਰ ਹਾਜੀ ਗੁਲਾਮ ਮੁਹੰਮਦ ਨੰਬਰਦਾਰ ਪਿੰਡ ਲੂਠੜ ਨੇ ਆਪਣੀ ਬੀਵੀ ਨਾਲ ਮੁਲਤਾਨ ਜਾ ਕੇ ਕਢ ਲਿਆਂਦਾ। ਜਦ ਅਸੀਂ ਆਪਣੇ ਪਿੰਡਾਂ ਵਿਚੋਂ ਉਠਣ ਲਗੇ ਤਾਂ ਕਈ ਮੁਸਲਮਾਨ ਦੋਸਤਾਂ ਨੇ ਬਹੁਤ ਅਫਸੋਸ ਕੀਤਾ, ਪਰ ਲੀਗ ਦੇ ਜ਼ਹਿਰੀਲੇ ਪ੍ਰਾਪੇਗੰਡੇ ਕਰਕੇ ਸਾਡਾ

ਰਹਿਣਾ ਕਠਨ ਸੀ। ਜਦ ਅਸੀਂ ਖਾਨੇਵਾਲ ਕੈਂਪ ਵਿਚ ਆ ਗਏ, ਸ਼ੇਰਗੋਵਾਲ ਤੋਂ ਕਈ ਮੁਸਲਮਾਨ ਮੁਚਾਰੇ ਤੇ ਸਾਡੇ ਦੋਸਤ ਦੁਧ ਘਿਓ ਤੇ ਅੰਡੇ ਤਕ ਕੈਂਪ ਵਿਚ ਪਹੁੰਚਾਂਦੇ ਰਹੇ।

**੧੦. ਵਿਹਾੜੀ ਦਾ ਵਹੀਰ**- ੩੧ ਅਗਸਤ ਨੂੰ ਇਲਾਕਾ ਵਿਹਾੜੀ ਦੇ ਚੱਕਾਂ ੫੬੧, ੫੬੩, ੬੫, ੬੯, ੫੭੧ ਆਦਕ ਦਾ ਵਹੀਰ ਸ: ਫੌਜਾ ਸਿੰਘ ਚਕ ੬੧ ਦੀ ਅਗਵਾਈ ਹੇਠ ਤੁਰਿਆ। ਪਿੰਡਾਂ ਚੋਂ ਹੋਰ ਆਦਮੀ ਰਲਦੇ ਗਏ। ਵਹੀਰ ਦੀ ਗਿਣਤੀ ਦਸ ਹਜ਼ਾਰ ਤਕ ਪੁਜ ਗਈ, ਇਸ ਪਰ ਕਿਤੇ ਹਮਲਾ ਨਹੀਂ ਹੋਇਆ। ਪੰਜ ਸਿਤੰਬਰ ਨੂੰ ਇਹ ਵਹੀਰ ਸੁਲੇਮਾਨਕੀ ਹੈਡ ਪਾਰ ਕਰਕੇ ਹਿੰਦ ਪੁਜ ਗਿਆ। ਇਸ ਦਾ ਕੋਈ ਨੁਕਸਾਨ ਨਹੀਂ ਹੋਇਆ।

**੧੧. ਵਣਜਾਰੀ ਦੇ ਚਕ** -੧੬ ਸਿਤੰਬਰ ੧੯੪੭ ਨੂੰ ਵਣਜਾਰੀ ਉਤੇ ਮੁਸਲਮ ਹਜੂਮ ਨੇ ਹਮਲਾ ਕੀਤਾ। ਸਿਖਾਂ ਨੇ ਸਖਤ ਮੁਕਾਬਲਾ ਕੀਤਾ। ਇਸ ਲੜਾਈ ਵਿਚ ੧੫੦ ਹਮਲਾਵਰ ਮਾਰੇ ਗਏ। ਬਾਕੀ ਨਠ ਭਜ ਗਏ।

ਇਸ ਤੋਂ ਬਾਹਦ ਚਕ ੯੨, ੯੫, ੯੮, ੧੦੦, ੧੦੨ ਤੇ ੧੦੫ ਦੇ ਸਿੰਘ ਪ੍ਰਵਾਰਾਂ ਸਮੇਤ ਚਕ ੧੦੯ ਵਿਚ ਇਕਠੇ ਹੋ ਗਏ। ਚਾਲੀ ਹਜ਼ਾਰ ਦਾ ਵਹੀਰ ਬਣਕੇ ਮੀਆਂ ਚੰਨੂੰ ਵਲ ਤੁਰ ਪਏ। ਮੀਆਂ ਚੰਨੂੰ ਪੁਜਕੇ ਇਹ ਲਾਲਾ ਧਨਪਤ ਰਾਇ ਤੇ ਸ: ਉਜਲ ਸਿੰਘ ਦੇ ਕਾਰਖਾਨੇ ਵਿਚ ਠਹਿਰੇ। ੨੮ ਸਿਤੰਬਰ ਨੂੰ ਬਲੋਚ ਮਿਲਟਰੀ ਨੇ ਰਾਸ਼ਨ ਦੇ ਬਹਾਨੇ ਸੱਦਕੇ ਸਿਖਾਂ ਦੇ ੩-੪ ਮੁਖੀਆਂ ਨੂੰ ਗੋਲੀ ਨਾਲ ਮਾਰ ਦਿਤਾ, ਜਿਨ੍ਹਾਂ ਚੋਂ ਸ: ਸੋਹਨ ਸਿੰਘ ਚਕ ੯੯ ਇਕ ਜਮਾਦਾਰ ਚਕ ੯੪ ਦਾ ਅਤੇ ਇਕ ਸਿੰਘ ਹੋਰ ਸਨ। ਡਾਕਟਰ ਮਣਸ਼ਾ ਸਿੰਘ ਜੀ ਚੰਨੂੰ ਦਾ ਲੜਕਾ ਵੀ ਮਾਰਿਆ ਗਿਆ।

**੧੨. ਕੈਂਪ**- ਜ਼ਿਲਾ ਮੁਲਤਾਨ ਵਿਚ ਮੁਲਤਾਨ ਛਾਵਣੀ ਖਾਨੇਵਾਲ, ਮੀਆਂ ਚੰਨੂੰ, ਮੈਲਸੀ ਤੇ ਕਰੋੜ ਪੱਕਾ ਆਦਿਕ ਕੈਂਪ ਬਣਾਏ

ਗਏ। ਕੈਂਪਾਂ ਵਿਚ ਨੁਕਸਾਨ ਨਹੀਂ ਹੋਇਆ।

**੧੩. ਜੇਹਲ**-ਮਾਰਚ ੧੯੪੮ ਵਿਚ ਗਿਆਨੀ ਰਤਨ ਸਿੰਘ ਮੁਲਤਾਨ ਸੈਂਟਰਲ ਜੇਹਲ ਵਿਚੋਂ ਰਿਹਾ ਹੋਕੇ ਆਏ। ਉਹਨਾਂ ਨੇ ਦਸਿਆ ਕਿ ਮੁਲਤਾਨ ਦੀ ਨਵੀਂ ਜੇਹਲ ਵਿਚ ਪੰਜ ਸੌ ਹਿੰਦੂ ਸਿਖ ਕੈਦੀ ਹਨ। ਦਸੰਬਰ ੧੯੪੭ ਵਿਚ ਜੇਹਲ ਵਿਚੋਂ ੧੭ ਸਿਖ ਤੇ ੨ ਹਿੰਦੂ ਕੈਦੀ ਰਿਹਾ ਕੀਤੇ ਗਏ। ਉਹਨਾਂ ਨੂੰ ਮੁਸਲਮਾਨਾਂ ਨੇ ਜੇਹਲੋਂ ਬਾਹਰ ਨਿਕਲਦਿਆਂ ਹੀ ਮਾਰ ਦਿਤਾ। ੨੯ ਦਸੰਬਰ ਨੂੰ ਅਲੀ ਮੁਹੰਮਦ ਡਿਪਟੀ ਜੇਹਲ ਨੂੰ ਮੁਸਲਮਾਨਾਂ ਨੇ ਮਾਰਿਆ ਪਰ ਕੁਟਾਈ ਸਿਖਾਂ ਨੂੰ ਕੀਤੀ ਗਈ। ਸਿਖਾਂ ਨੂੰ ਰਾਸ਼ਨ ਸਾਬਣ ਤੇਲ ਦੀ ਤੰਗੀ ਹੈ। [ਵਰਤਮਾਨ ੮ ਮਾਰਚ ੧੯੪੮

**੧੪. ਗੱਡੀਆਂ ਤੇ ਹਮਲੇ** ਮੁਲਤਾਨ, ਖਾਨੇ ਵਾਲ ਤੇ ਮੀਆਂ ਚੰਨੂੰ ਆਦਿਕ ਸਟੇਸ਼ਨਾਂ ਤੇ ਗੱਡੀਆਂ ਉਤੇ ਹਮਲੇ ਕੀਤੇ ਗਏ।

ਅੰਤਮ ਸਿਟਾ-

ਜ਼ਿਲਾ ਮੁਲਤਾਨ ਵਿਚ ਹਿੰਦੂਆਂ ਦਾ ਕਾਫੀ ਜਾਨੀ ਨੁਕਸਾਨ ਹੋਇਆ। ਸਿਖ ਵਹੀਰਾਂ ਕਰਕੇ ਬਚ ਗਏ। ਸਰਕਾਰੀ ਰਪੋਟ ਅਨੁਸਾਰ ਜ਼ਿਲਾ ਮੁਲਤਾਨ ਵਿਚ ੧੫੦੦੦ ਆਦਮੀ ਮਾਰੇ ਗਏ। ਜ਼ਖਮੀਆਂ ਦਾ ਸਹੀ ਪਤਾ ਨਹੀਂ, ਪੰਜ ਹਜ਼ਾਰ ਜੇਹੀ ਮੁਸਲਮਾਨ ਬਣਾਏ ਗਏ।

# ੧੯
# ਜ਼ਿਲਾ ਮਿੰਟਗੁਮਰੀ

ਮਿੰਟਗੁਮਰੀ ਦਾ ਪਹਿਲਾ ਨਾਂ ਸਾਹੀਵਾਲ ਸੀ। ਨਹਿਰੀ ਆਬਾਦੀ ਹੋਣ ਪਰ ਸ਼ਹਿਰ ਦਾ ਨਾਂ ਇਕ ਅੰਗਰੇਜ਼ ਦੇ ਨਾਂ ਪਰ ਮਿੰਟ-ਗੁਮਰੀ ਰਖਿਆ ਗਿਆ। ਇਸ ਇਲਾਕੇ ਵਿਚ ਸਰਕਾਰ ਅੰਗਰੇਜ਼ੀ ਨੇ ਕਾਬਲ ਦੀ ਲੜਾਈ ਵਿਚ ਮਦਦ ਕਰਨ ਪਰ ਸਰ ਬਾਵਾ ਖੇਮ ਸਿੰਘ ਕਲਰ ਵਾਲੇ ਨੂੰ ਬਹੁਤ ਸਾਰੇ ਮੁਰਬੇ ਦਿਤੇ ਸਨ। ਕਈ ਮੁਸਲਮਾਨ ਵਡੇ ਵਡੇ ਜ਼ਿਮੀਂਦਾਰ ਹਨ। ਸਿਖਾਂ ਵਿਚੋਂ ਬੇਦੀ ਖਾਨਦਾਨ ਤੇ ਸ: ਹੁਕਮ ਸਿੰਘ ਕਲਿਆਣਾ ਵਡੇ ਜ਼ਿਮੀਂਦਾਰ ਸਨ। ਇੰਡੀਅਲ ਸੈਂਟਰਲ ਐਗਰੀ-ਕਲਚਰ ਰੀਸਰਚ ਦੇ ਪ੍ਰਧਾਨ ਤੇ ਗਊ-ਪਾਲਣ ਵਾਲੇ ਪ੍ਰਸਿਧ ਸਰ ਦਾਤਾਰ ਸਿੰਘ ਸ: ਹੁਕਮ ਸਿੰਘ ਦੇ ਸਪੁਤ੍ਰ ਹਨ।

ਜ਼ਿਲਾ ਮਿੰਟਗੁਮਰੀ ਵਿਚ ਪਾਕਪਟਣ ਤੇ ਨਾਨਕਸਰ ਹੜੱਪਾ ਪ੍ਰਸਿਧ ਗੁਰਦੁਆਰੇ ਹਨ। ਨਾਨਕਸਰ ਵਿਖੇ ਹਰ ਸਾਲ ਬੜਾ ਭਾਰੀ ਮੇਲਾ ਹੁੰਦਾ ਸੀ। ਮਿੰਟਗੁਮਰੀ ਵਿਚ ਸਿੰਘ ਸਭਾ ਦਾ ਗੁਰਦਵਾਰਾ ਹਾਈ ਸਕੂਲ ਤੇ ਮਿਡਲ ਤਕ ਕੰਨਿਆ ਪਾਠਸ਼ਾਲਾ ਸਨ। ਮਿੰਟਗੁਮਰੀ ਦੇ ਪੁਰਾਣੇ ਵਸਨੀਕ ਵਪਾਰ ਜਾਂ ਦੁਕਾਨਦਾਰੀ ਕਰਦੇ ਸਨ। ਮੱਧ ਪੰਜਾਬ ਵਿਚੋਂ ਗਏ ਸਿਖ ਮੁਰਬਿਆਂ ਦੇ ਮਾਲਕ ਤੇ ਖੇਤੀਬਾੜੀ ਕਰਦੇ ਤੇ ਬਹੁਤ ਖੁਸ਼ਹਾਲ ਸਨ। ਇਸ ਇਲਾਕੇ ਦੇ ਜਾਂਗਲੀ ਮੁਸਲਮਾਨਾਂ ਨੂੰ ਵਾਹੀ ਕਰਨੀ ਨਹੀਂ ਆਉਂਦੀ ਸੀ। ਮੱਧ ਪੰਜਾਬ ਦੇ ਸਿਖਾਂ ਨੇ ਜਾ ਕੇ ਜ਼ਮੀਨ ਬਣਾਈ ਤੇ ਜਾਂਗਲੀਆਂ ਨੂੰ ਵਾਹੀ ਸਿਖਾਈ। ਬਹੁਤ ਸਾਰੇ ਫੌਜੀ ਅਫ-ਸਰਾਂ, ਪਿਨਸ਼ਨਰਾਂ ਨੂੰ ਮੁਰਬੇ ਮਿਲੇ ਹੋਏ ਸਨ। ਇਸ ਜ਼ਿਲੇ ਵਿਚ ਸਰ ਗੰਗਾ ਰਾਮ ਦੀ ਕਾਫੀ ਜ਼ਮੀਨ ਸੀ ਜਿਸਨੂੰ ਨਵੀਨ ਢੰਗ ਨਾਲ ਕਾਸ਼ਤ ਕੀਤਾ ਜਾਂਦਾ ਸੀ. ਸ: ਸਤਵੰਤਸਿੰਘ ਦੀ ਬਾੜਾ ਫ਼ਾਰਮ ਕਾਫੀ ਪ੍ਰਸਿੱਧ ਸੀ।

ਇਸ ਜ਼ਿਲੇ ਵਿਚ ੫ ਵਡੇ ਨਗਰ ਤੇ ੨੦੫੮ ਪਿੰਡ ਸਨ। ਸਿਖ ੧੩.੧੭ ਫੀ ਸਦੀ ਸਨ।

੧. ਮਿੰਟਗੁਮਰੀ ਸ਼ਹਿਰ ਪਾਕਿਸਤਾਨ ਬਣਨ ਦੇ ਬਾਹਦ ਮੁਸਲਮਾਨਾਂ ਨੇ ਮਿੰਟਗੁਮਰੀ ਸ਼ਹਿਰ ਵਿਚ ਛੇੜਖਾਨੀ ਸ਼ੁਰੂ ਕਰ ਦਿਤੀ। ਪਿੰਡਾਂ ਵਿਚੋਂ ਕਈ ਆਦਮੀ ਨਿਕਲਕੇ ਸ਼ਹਿਰ ਆ ਗਏ। ਪੂਰਬੀ ਪੰਜਾਬ ਚੋਂ ਗਏ ਮੁਸਲਮਾਨਾਂ ਨੇ ਦੂਜਿਆਂ ਨੂੰ ਚੁਕਿਆ ਇਸ ਲਈ ਗੜਬੜ ਸ਼ੁਰੂ ਹੋ ਗਈ। ੧੮ ਅਗਸਤ ਨੂੰ ਕਰਫਿਊ ਲਾ ਦਿਤਾ ਗਿਆ ਪਰ ਧਖੀ ਮਹਲਾ ਤੇ ਦਿਆਲਪੁਰਾ ਬਾਜ਼ਾਰ ਵਿਚ ਲੁਟ ਮਾਰ ਹੁੰਦੀ ਰਹੀ। ਮੰਡੀ ਤੇ ਸਟੇਸ਼ਨ ਦੇ ਆਸ ਪਾਸ ਵੀ ਲੁਟ ਮਾਰ ਤੇ ਸਾੜ ਫੂਕ ਹੋਈ। ਪੁਲੀਸ ਤੇ ਸਰਕਾਰੀ ਅਫਸਰ ਲੁਟ ਮਾਰ ਵੇਖ ਰਹੇ ਸਨ। ਪਾਕਪਟਨ ਬਾਜ਼ਾਰ ਵਿਚ ਇਕ ਸੇਠ ਦੀ ਦੁਕਾਨ ਨੂੰ ਭਸਮ ਕੀਤਾ ਗਿਆ। ਸਿਖ ਗੁਰਦਵਾਰੇ ਵਿਚ ਇਕਠੇ ਹੋ ਗਏ। ਮਿਲਟਰੀ ਕਰਕੇ ਇਨ੍ਹਾਂ ਦਾ ਬਚਾਉ ਹੋ ਗਿਆ।

ਮਿਲਟਰੀ ਦਾ ਇਕ ਸਿਖ ਅਫਸਰ ਗੱਡੀ ਲੈ ਕੇ ਗਿਆ। ਹਜ਼ਾਰਾਂ ਆਦਮੀ ਇਸ ਵਿਚ ਬੈਠ ਗਏ ਪਰ ਡਰਾਈਵਰ ਨੇ ਗੱਡੀ ਚਲਾਉਣ ਤੋਂ ਇਨਕਾਰ ਕਰ ਦਿਤਾ ਅਤੇ ਕਿਹਾ, 'ਕੋਇਲਾ ਹੈ ਨਹੀਂ'। ਕਈ ਕਾਰਖਾਨਿਆਂ ਵਾਲਿਆਂ ਸਿਖਾਂ ਨੇ ਕੋਇਲਾ ਪੇਸ਼ ਕੀਤਾ ਪਰ ਡਿ: ਕਮਿਸ਼ਨਰ ਨੇ ਪ੍ਰਵਾਨ ਨਾਂ ਕੀਤਾ। ਮਿੰਟਗੁਮਰੀ ਦੇ ਲੋਕੀ ਕੁਝ ਮੋਟਰਾਂ ਤੇ ਕੁਝ ਗੱਡੀਆਂ ਰਾਹੀਂ ਆਏ।

੨. ਉਕਾੜਾ- ਇਹ ਚੰਗੀ ਮੰਡੀ, ਤਸੀਲ ਤੇ ਰੇਲਵੇ ਸਟੇਸ਼ਨ ਹੈ। ੧੯ ਅਗਸਤ ਨੂੰ ਪੂਰਬੀ ਪੰਜਾਬ ਦੇ ਮੁਸਲਮਾਨਾਂ ਦੀ ਇਕ ਗੱਡੀ ਉਕਾੜੇ ਪੁਜੀ। ਉਸ ਵਕਤ ਪਲੇਟ ਫਾਰਮ ਤੇ ਇਕ ਸਿਖ ਫਿਰ ਰਿਹਾ ਸੀ। ਉਸ ਪਾਸ ਕ੍ਰਿਪਾਨ ਸੀ। ਮੁਸਲਮਾਨਾਂ ਨੇ ਕ੍ਰਿਪਾਨ ਖੋਹਣ ਦਾ ਜਤਨ ਕੀਤਾ। ਕ੍ਰਿਪਾਨ ਸਿੰਘ ਦੇ ਹੱਥ ਤੇ ਮਿਆਨ ਮੁਸਲਮਾਨਾਂ ਪਾਸ ਸੀ। ਸਿਖ ਨੇ ਬੜਾ ਮੁਕਾਬਲਾ ਕੀਤਾ। ਕਿਰਪਾਨ ਨਾਂ ਦਿਤੀ, ਪਰ ਮੁਸਲਮਾਨਾਂ ਨੇ ਉਸਨੂੰ ਜ਼ਖਮੀ ਕਰ ਦਿਤਾ। ਪੁਲੀਸ ਨੇ ਉਲਟਾ

ਸਿੰਘ ਨੂੰ ਗ੍ਰਿਫਤਾਰ ਕਰਕੇ ਮਾਰਿਆ।

ਇਸ ਤੋਂ ਬਾਹਦ ਉਕਾੜੇ ਵਿਚ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਹੋ ਗਈ। ਲੋਕੀਂ ਨਠ ਭਜ ਕੇ ਸਟੇਸ਼ਨ ਵਲ ਆ ਗਏ।ਉਕਾੜੇ ਵਿਚ ਜਾਨੀ ਨੁਕਸਾਨ ਘਟ ਹੋਇਆ ਪਰ ਮਾਲੀ ਨੁਕਸਾਨ ਕਰੋੜਾਂ ਰੁਪਿਆਂ ਦਾ ਹੋਇਆ।

੩. ਬਾੜਾ ਫਾਰਮ ੧੯ ਅਗਸਤ ਨੂੰ ਅਠਾਰਾਂ ਚੱਕਾਂ ਦੇ ਹਿੰਦੂ ਸਿਖ ਇਕਠੇ ਹੋ ਕੇ ਸ੍ਰ: ਸਤਵੰਤ ਸਿੰਘ ਦੀ ਬਾੜਾ ਫਾਰਮ ਵਿਚ ਪੁਜ ਗਏ। ਜਦ ਲੀਗੀਆਂ ਨੂੰ ਇਸ ਇਕਠ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਮੁਸਲਿਮ ਗਾਰਡ, ਪੁਲੀਸ ਤੇ ਪੰਝੀ ਹਜ਼ਾਰ ਆਦਮੀ ਇਕਠਿਆਂ ਕਰ ਕੇ ਬਾੜੇ ਵਲ ਰੁਖ ਕੀਤਾ। ਸਿੰਘ ਵੀ ਅਗੋਂ ਤਿਆਰ ਬਰ ਤਿਆਰ ਸਨ। ਸਭ ਤੋਂ ਪਹਿਲੇ ਪੁਲੀਸ ਨੇ ਸਿੰਘਾਂ ਪਰ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਫਾਰਮ ਵਿਚੋਂ ਸਰਦਾਰ ਘੁਮੰਡਾ ਸਿੰਘ ਨੇ ਜਵਾਬੀ ਗੋਲੀ ਚਲਾਈ। ਇਸ ਪਰ ਪੁਲੀਸ ਡਰ ਕੇ ਲਾਂਭੇ ਹੋ ਗਈ। ਮੁਸਲਿਮ ਗਾਰਡ ਨੇ ਮੋਰਚਾ ਬਣਾ ਕੇ ਗੋਲੀ ਸ਼ੁਰੂ ਕਰ ਦਿਤੀ। ਸਿੰਘ ਵੀ ਮੂੰਹ ਤੋੜ ਉਤਰ ਦਿੰਦੇ ਰਹੇ। ਦਿਨ ਦੇ ੧੧ ਬਜੇ ਤੋਂ ਸ਼ਾਮ ਦੇ ੬ ਬਜੇ ਤਕ ਤਾੜ ਤਾੜ ਗੋਲੀ ਚਲਦੀ ਰਹੀ। ਸਿਖਾਂ ਵਿਚੋਂ ਸ੍ਰ: ਕਰਤਾਰ ਸਿੰਘ ਸ਼ਹੀਦ ਹੋਏ। ਮੁਸਲਮਾਨ ਕਾਫ਼ੀ ਮਾਰੇ ਗਏ। ਉਹ ਮਾਰ ਖਾ ਕੇ ਭੁਜ ਤੁਰੇ। ਵਾਹਿਗੁਰੂ ਨੇ ਸਿੰਘਾਂ ਨੂੰ ਫਤਹਿ ਬਖਸ਼ੀ। ੨੦ ਅਗਸਤ ਨੂੰ ਸ੍ਰਦਾਰ ਬਚਿਤਰ ਸਿੰਘ ਬਾੜਾ ਫ਼ਾਰਮ ਪੁਜੇ। ਉਹਨਾਂ ਨੇ ਸਿੰਘਾਂ ਨੂੰ ਬੜੀ ਦਲੇਰੀ ਦਿਤੀ। ਹਿੰਦੁਸਤਾਨੀ ਮਿਲਟਰੀ ਵੀ ਪੁਜ ਗਈ। ਜਿਸ ਨਾਲ ਬਾੜਾ ਫਾਰਮ ਤੋਂ ਤੀਹ ਪੈਂਤੀ ਹਜ਼ਾਰ ਦੇ ਵਹੀਰ ਨੇ ਹਿੰਦੁਸਤਾਨ ਵਲ ਕੂਚ ਕੀਤਾ। ਸੁਲੇਮਾਨਕੀ ਹੈਡ ਰਾਹੀਂ ਹਿੰਦੁਸਤਾਨ ਪੁਜ ਗਿਆ। ਵਹੀਰ ਕਰਕੇ ਸਿਖਾਂ ਦਾ ਜਾਨੀ ਨੁਕਸਾਨ ਘਟ ਹੋਇਆ।

੪: ਚੱਕ ੧੨੮ ਤੇ ੧੨੯-੯ ਐਲ ੧੧ ਅਗਸਤ ਨੂੰ ਚੱਕ ੧੨੮ ਦਾ ਗੋਬਿੰਦ ਰਾਮ ਖੇਤ ਵਿਚ ਮੁਸਲਮਾਨਾਂ ਨੇ ਮਾਰ ਦਿਤਾ, ੧੩੯ ਦੇ ਨੌਜਵਾਨ ੧੨੮ ਪੁਜੇ ਪਰ ਮੁਸਲਮਾਨ ਨਠ ਗਏ ਸਨ।

ਅਠਾਰਾਂ ਅਗਸਤ ਨੂੰ ਚੱਕ ੧੩੯ ਵਿਚ ਹੋਰ ਕਈ ਚੱਕ ਇਕਠੇ ਹੋ ਗਏ। ਕੁਝ ਮੁਸਲਮਾਨਾਂ ਨੇ ਇਕਠੇ ਹੋ ਕੇ ਹਮਲਾ ਕਰਨ ਦਾ ਜਤਨ ਕੀਤਾ। ਸਿੰਘਾਂ ਪਾਸ ਲਾਸੰਸੀ ਬੰਦੂਕਾਂ ਸਨ, ਉਨ੍ਹਾਂ ਨਾਲ ਕਈ ਹਮਲਾਵਰ ਫੁੰਡ ਸੁਟੇ। ਬਾਕੀ ਦੇ ਨਠ ਗਏ। ੧੯ ਅਗਸਤ ਨੂੰ ਇਨ੍ਹਾਂ ਚਕਾਂ ਦੇ ਸਿੰਘ ਵਹੀਰ ਬਣਾਕੇ ਬਾੜਾ ਫਾਰਮ ਪੁਜ ਗਏ।

੫. ਚੱਕ ੬੫ ਫ਼-ਅ ਰ- ਇਸ ਚਕ ਦੇ ਸਿੰਘ ੬੫ ਜੀ. ਡੀ. ਦੇ ਜਥੇ ਨ ਲ ਤੁਰ ਪਏ। ਇਨ੍ਹਾਂ ਦੀ ਗਿਣਤੀ ੧੨੦੦ ਸੀ। ਜਦ ਇਹ ਵਹੀਰ ਯੂਸਫ ਵਾਲੇ ਸਟੇਸ਼ਨ ਦੇ ਪਾਸ ਪੁਜਾ ਤਾਂ ਇਕ ਹਜੂਮ ਨੇ ਹਮਲਾ ਕੀਤਾ। ਸਿਖਾਂ ਨੇ ਉਹਨਾਂ ਨੂੰ ਬੁਰੀ ਤਰਾਂ ਮਾਰ ਕੇ ਨਠਾ ਦਿਤਾ। ਫਿਰ ਮੁਸਲਿਮ ਗਾਰਡ ਵਾਲੇ ਪੁਜ ਗਏ। ਉਹਨਾਂ ਨੇ ਗੋਲੀਆਂ ਨਾਲ ੧੮ ਸਿਖ ਸ਼ਹੀਦ ਕੀਤੇ। ਇਸ ਤੋਂ ਬਾਹਦ ਵਹੀਰ ਨਹਿਰ ਦੇ ਨਾਲ ਨਾਲ ਮਿੰਟਗੁਮਰੀ ਵਲ ਤੁਰਿਆ। ਅਗੇ ਪੁਲੀਸ ਨੇ ਆਕੇ ਰੋਕ ਲਿਆ। ਸ: ਬਲਵੰਤ ਸਿੰਘ ਨੂੰ ਗੋਲੀ ਨਾਲ ਜ਼ਖਮੀ ਕੀਤਾ ਗਿਆ। ਸਾਢੇ ਪੰਜ ਬਜੇ ਸ਼ਾਮ ਦੇ ਥਾਣੇਦਾਰ ਦੇ ਹੁਕਮ ਨਾਲ ਪੁਲੀਸ ਨੇ ਬਿਨਾ ਕਾਰਨ ਵਹੀਰ ਪਰ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ, ਬਹੁਤ ਸਾਰੇ ਸਿੰਘ ਮਾਰੇ ਗਏ। ੩੦੦ ਲੜਕੀਆਂ ਚੁਕੀਆਂ ਗਈਆਂ। ਹਵਾਲਦਾਰ ਵਰਿਆਮ ਸਿੰਘ ਦੀ ਨੂੰਹ ਨੇ ਆਪਣੀ ਇਜ਼ਤ ਬਚਾਣ ਲਈ ਪਹਿਲੇ ਇਕ ਲੜਕੀ ਨੂੰ ਨਹਿਰ ਵਿਚ ਸੁਟ ਦਿਤਾ, ਫਿਰ ਇਕ ਕੁਛੜ ਵਾਲੇ ਬਚੇ ਸਮੇਤ ਆਪ ਨਹਿਰ ਵਿਚ ਛਾਲ ਮਾਰੀ, ਪਰ ਵਾਹਿਗੁਰੂ ਦੀ ਕਿਰਪਾ ਨਾਲ ਇਹਨਾਂ ਚੋਂ ਕੋਈ ਨਾਂ ਡੁਬਿਆ। ਸਾਰੇ ਬੰਨੇ ਜਾ ਲਗੇ। ਇਸ ਤਰਾਂ ਇਹ ਵਹੀਰ ਮਿੰਟਗੁਮਰੀ ਤੋਂ ਹਿੰਦੁਸਤਾਨ ਪੁਜਾ।

੬. ਚੱਕ ੪੭-੫ ਐਲ ਤਸੀਲ ਮਿੰਟਗੁਮਰੀ ਵਿਚ ਸਿਖਾਂ ਦਾ ਇਹ ਚੰਗਾ ਵੱਡਾ ਚੱਕ ਸੀ। ਆਬਾਦੀ ੧੨੧੨ ਸੀ। ੨੮ ਅਗਸਤ ਨੂੰ ਕਈ ਪਿੰਡਾਂ ਦੇ ਮੁਸਲਮਾਨਾਂ ਨੇ ਇਕਠੇ ਹੋਕੇ ਚੱਕ ੪੭ ਪਰ ਹਮਲਾ ਕੀਤਾ। ਮੁਕਾਬਲਾ ਕਰਦੇ ਹੋਏ ਬਹੁਤ ਸਾਰੇ ਸਿੰਘ ਮਾਰੇ ਗਏ। ਸਾਰੀ

ਆਬਾਦੀ ਚੋਂ ੧੨੨ ਹੀ ਬਚੇ।

ਚੱਕ ੪੯ ਦੇ ਹਿੰਦੂ ਸਿਖ ਜਥਾ ਬਣਾਕੇ ਤੁਰ ਪਏ, ਰਸਤੇ ਵਿਚ ਇਹਨਾਂ ਦੀ ਮੁਸਲਮਾਨਾਂ ਨਾਲ ਟੱਕਰ ਹੋਈ। ੭੦ ਆਦਮੀ ਲੜਦੇ ਹੋਏ ਸ਼ਹੀਦ ਹੋਏ।

**੭. ਚੱਕ ੧੪ ਸੰਗਤ ਪੁਰਾ**-ਇਹ ਫੌਜੀ ਸਿਖਾਂ ਦਾ ਚੱਕ ਸੀ। ਕੁਲ ਵਸੋਂ ੭੦੦ ਦੀ ਸੀ। ੮੦ ਮੁਰਬੇ ਸਿਖਾਂ ਦੀ ਜ਼ਮੀਨ ਸੀ। ੨੭ ਅਗਸਤ ਨੂੰ ਥਾਣਾ ਸ਼ਾਹ ਕੋਟ ਤੇ ਕੱਸੋਵਾਲ ਦੇ ਥਾਣੇਦਾਰਾਂ ਤੇ ਪੁਲੀਸ ਨੂੰ ਨਾਲ ਲੈ ਕੇ ਮੁਸਲਮਾਨਾਂ ਨੇ ਸੰਗਤ ਪੁਰੇ ਤੇ ਹਮਲਾ ਕੀਤਾ। ਸਿਖਾਂ ਨੇ ਟਾਕਰਾ ਕਰਕੇ ੧੦੦ ਹਮਲਾਵਰ ਮਾਰ ਦਿਤੇ। ਪਿਛੋਂ ਸਾਰੇ ਚੱਕਾਂ ਨਾਲ ਸੰਗਤਪੁਰੇ ਦੇ ਸਿੰਘ ਮੀਆਂ ਚੰਨੂੰ ਕੈਂਪ ਵਿਚ ਪੁਜ ਗਏ।

**੮. ਦੀਪਾਲ ਪੁਰ**- ਇਹ ਚੰਗਾ ਕਸਬਾ, ਤਸੀਲ ਤੇ ਵਪਾਰ ਦੀ ਮੰਡੀ ਸੀ। ਉਕਾੜੇ ਵਿਚ ਗੜਬੜ ਹੋਣ ਦੇ ਕਾਰਨ ਦੀਪਾਲ ਪੁਰ ਵਿਚ ਸ: ਹੁਕਮ ਸਿੰਘ ਜ਼ੈਲਦਾਰ, ਰਾਮ ਲਾਲ ਨੰਬਰਦਾਰ, ਸਯਦ ਫਰ-ਦੋਸ ਅਲੀ ਸ਼ਾਹ, ਸਯਦ ਮੁਹੰਮਦ ਹੁਸੈਨ ਆਦਿਕ ਦੀ ਅਮਨ ਕਮੇਟੀ ਬਣਾਈ ਗਈ। ੨੧ ਅਗਸਤ ਨੂੰ ਅਮਨ ਕਮੇਟੀ ਦਾ ਜਲਸਾ ਹੋਇਆ ਉਸੇ ਦਿਨ ਗੜਬੜ ਸ਼ੁਰੂ ਹੋ ਗਈ। ਪੁਲੀਸ ਤੇ ਮਿਲਟਰੀ ਦੇ ਸਾਹਮਣੇ ਕਈ ਦੁਕਾਨਾਂ ਲੁਟੀਆਂ ਗਈਆਂ। ਮਿਰਜ਼ਾ ਪੁਰ, ਬਾਹਰੀਪੁਰ, ਚਕ ਫਜ਼ਲ ਸ਼ਾਹ ਦੇ ੪ ਹਜ਼ਾਰ ਮੁਸਲਮਾਨਾਂ ਨੇ ਦੀਪਾਲਪੁਰ ਨੂੰ ਤਬਾਹ ਕਰ ਦਿਤਾ।

**੯. ਹੁਜਰਾ**- ਤਸੀਲ ਦੀਪਾਲਪੁਰ ਵਿਚ ਇਕ ਚੰਗਾ ਕਸਬਾ ਸੀ। ਇਥੇ ਹਿੰਦੂਆਂ ਦੀ ਵਸੋਂ ਕਾਫੀ ਸੀ,੨੧ ਅਗਸਤ ਨੂੰ ਵਲੀ ਮੁਹੰਮਦ ਥਾਣੇਦਾਰ ਨੇ ਹਿੰਦੂਆਂ ਸਿਖਾਂ ਨੂੰ ਕਿਹਾ -"ਅਮਨ ਨਾਲ ਬੈਠੇ ਰਹੋ। ਕੋਈ ਤੁਹਾਡੀ ਵਾਅ ਵਲ ਨਹੀਂ ਵੇਖ ਸਕਦਾ", ਪਰ ਇਹ ਧੋਖਾ ਸੀ। ੨੨ ਅਗਸਤ ਨੂੰ ਸਵੇਰੇ ਪੁਲੀਸ, ਮੁਸਲਿਮ ਗਾਰਡ ਤੇ ਹਜੂਮ ਨੇ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕਰ ਦਿਤੀ। ਕੁਝ ਸਿਪਾਹੀ

ਬੰਦੂਕਾਂ ਲੈਕੇ ਬਾਜ਼ਾਰ ਵਿਚ ਖੜੇ ਰਹੇ। ਮੁਸਲਮਾਨ ਲੁਟ ਮਾਰ ਕਰ ਰਹੇ ਸਨ। ਹਿੰਦੂ ਨਗਰ ਦੇ ਇਕ ਦੋ ਮਹਲਿਆਂ ਵਿਚ ਇਕਠੇ ਹੋ ਗਏ। ਮਿਲਟਰੀ ਨੇ ਉਥੇ ਅੱਗ ਲਾਉਣੀ ਸ਼ੁਰੂ ਕਰ ਦਿਤੀ। ਕਈ ਇਸਤ੍ਰੀਆਂ ਨੇ ਸਤ ਬਚਾਉਣ ਲਈ ਅੱਗ ਵਿਚ ਛਾਲਾਂ ਮਾਰੀਆਂ।

ਫਿਰ ਮਿਲਟਰੀ ਦੇ ਹੁਕਮ ਨਾਲ ੩੫ ਸੌ ਹਿੰਦੂ ਸਿਖ ਹੁਜਰੇ ਚੋਂ ਬਾਹਿਰ ਨਿਕਲ ਆਏ। ਇਹਨਾਂ ਪਰ ਗੋਲੀ ਚਲਾਈ ਗਈ। ੩੫ ਸੌ ਵਿਚੋਂ ਚਾਰ ਪੰਜ ਸੌ ਨਠ ਭਜਕੇ ਮਿੰਟਗੁਮਰੀ ਦੇ ਵਡੇ ਵਹੀਰ ਨਾਲ ਮਿਲ ਕੇ ਆ ਗਏ। ਬਾਕੀ ਸਾਰੇ ਉਥੇ ਹੀ ਖਤਮ ਹੋ ਗਏ। ਕੁਝ ਹਿੰਦੂਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ।

**੧੦. ਪਾਕਪਟਣ**–੨੧ ਅਗਸਤ ਨੂੰ ਲੀਗੀਆਂ ਨੇ ਪਾਕ-ਪਟਣ ਅਤੇ ਤਸੀਲ ਦੇ ਪਿੰਡਾਂ ਵਿਚ ਲੁਟ ਮਾਰ ਤੇ ਤਬਾਹੀ ਕੀਤੀ। ੨੫ ਅਗਸਤ ਨੂੰ ਥਾਣੇਦਾਰ ਨੇ ਅਮਨ ਕਮੇਟੀ ਕਾਇਮ ਕੀਤੀ।

ਚੱਕ ਨੰ: ੧੩੩ ਵਿਚ ਲਾਲਾ ਅਲੋਖ ਰਾਏ ਦੇ ਮੁਰੱਬੇ ਸਨ। ਉਸ ਦੇ ਮੁਜ਼ਾਰੇ ਰਾਏ ਸਿਖ ਸਨ। ੨੬ ਅਗਸਤ ਨੂੰ ੫ ਹਜ਼ਾਰ ਮੁਸਲਮਾਨਾਂ ਨੇ ਸਿਖਾਂ ਤੇ ਹਮਲਾ ਕਰ ਦਿਤਾ। ਰਾਏ ਸਿਖ ਕੁਲ ੬੦ ਸਨ ਪਰ ਇਹਨਾਂ ਵਿਚੋਂ ਲੜਨ ਵਾਲੇ ੧੬ ਸਨ। ਇਹਨਾਂ ਸੂਰਬੀਰਾਂ ਨੇ ਮੁਕਾਬਲਾ ਕਰਦੇ ਹੋਏ ੩ ਹਮਲਾਵਰ ਮਾਰ ਦਿਤੇ, ਕਈ ਜ਼ਖਮੀ ਕੀਤੇ। ਮੁਠੀ ਭਰ ਸਿਖਾਂ ਨੇ ੫ ਹਜ਼ਾਰ ਦੇ ਹਜੂਮ ਨੂੰ ਨਠਾ ਦਿਤਾ।

**੧੧. ਆਰਫ ਵਾਲਾ**–੨੬ ਅਗਸਤ ਨੂੰ ਆਰਫ ਵਾਲੇ ਵਿਚ ਸਾੜ ਫੂਕ ਤੇ ਲੁਟ ਮਾਰ ਹੋਈ। ਸੁਧਾਰ, ਮਾਛੀਕੇ, ਕਬੂਲਾ, ਕਾਲਾ ਪਠਾਣਾਂ ਆਦਿਕ ਪਿੰਡਾਂ ਵਿਚ ਲੁਟ ਮਾਰ ਕੀਤੀ ਗਈ। ਸੌ ਕਤੇ ਆਦਮੀਆਂ ਨੂੰ ਜੋਰੀ ਮੁਸਲਮਾਨ ਬਣਾਇਆ ਗਿਆ।

**੧੨. ਸ਼ਾਹ ਨੂਰ ਪੁਰ** ੫੦ ਹਜ਼ਾਰ ਮੁਸਲਮਾਨਾਂ ਨੇ ਇਸ ਪਿੰਡ ਨੂੰ ਘੇਰਾ ਪਾ ਕੇ ਹਿੰਦੂ ਸਿਖਾਂ ਨੂੰ ਮੁਸਲਮਾਨ ਹੋਣ ਲਈ ਕਿਹਾ। ਸਾਰਿਆਂ ਨੇ ਪਤਿਤ ਹੋਣ ਤੋਂ ਇਨਕਾਰ ਕਰ ਦਿਤਾ। ਆਪਣੇ ਹਥੀਂ

ਇਸਤ੍ਰੀਆਂ ਤੇ ਬਚੇ ਸ਼ਹੀਦ ਕਰਕੇ ਆਪ ਦੁਸ਼ਮਣਾਂ ਨਾਲ ਟਾਕਰਾ ਕਰਦੇ ਰਹੇ। ਹਮਲਾਵਰਾਂ ਨੇ ਸ. ਲਛਮਣ ਸਿੰਘ ਤੇ ਸੋਲਾਂ ਸਿਖਾਂ ਨੂੰ ਗ੍ਰਿਫਤਾਰ ਕਰਕੇ ਬੇਰਹਿਮੀ ਨਾਲ ਸ਼ਹੀਦ ਕੀਤਾ।

ਜ਼ਿਲਾ ਮਿੰਟਗੁਮਰੀ ਵਿਚ ੯੦੭੫ ਹਿੰਦੂ ਸਿਖ ਮਾਰੇ, ੩੦ ਹਜ਼ਾਰ ਹਿੰਦੂ ਤੇ ਕੁਝ ਸਿਖ ਜੋਰੀਂ ਮੁਸਲਮਾਨ ਬਣਾਏ ਗਏ। ਇਹਨਾਂ ਚੋਂ ਲਗ ਪਗ ਸਾਰੇ ਵਾਪਸ ਆ ਗਏ ਹਨ। ਮਿੰਟਗੁਮਰੀ ਦੇ ਚੱਕਾਂ ਵਿਚੋਂ ਕੈਪਟਨ ਬਚਨ ਸਿੰਘ ਤੇ ਹਿੰਦੁਸਤਾਨੀ ਮਿਲਟਰੀ ਦੀ ਮਦਦ ਨਾਲ ਬਹੁਤ ਸਾਰੇ ਆਦਮੀ ਨਿਕਲਕੇ ਆਏ ਹਨ।

## ੨੦

# ਜ਼ਿਲਾ ਲਾਇਲਪੁਰ

ਅਜ ਤੋਂ ਸਠ ਬਰਸ ਪਹਿਲੇ ਮਿ: ਲਾਇਲ ਦੇ ਨਾਮ ਪਰ ਲਾਇਲਪੁਰ ਨੂੰ ਵਸਾਇਆ ਗਿਆ। ਮੱਧ ਪੰਜਾਬ ਵਿਚੋਂ ਸਿਖਾਂ ਨੂੰ ਪ੍ਰੇਰਨਾ ਕਰਕੇ ਜ਼ਮੀਨਾਂ ਦਿਤੀਆਂ ਗਈਆਂ। ਸਿਖਾਂ ਨੇ ਬੜੀ ਮਿਹਨਤ ਨਾਲ ਇਸ ਕਾਲੋਨੀ ਨੂੰ ਆਬਾਦ ਕੀਤਾ। ਇਸ ਬਾਰ ਨੂੰ ਕਣਕ-ਕਪਾਹ ਪੈਦਾ ਕਰਨ ਤੇ ਸੋਨਾ ਉਗਲਣ ਦੇ ਯੋਗ ਬਣਾਇਆ। ਲਾਇਲਪੁਰ ਅਨਾਜ ਦੀ ਭਾਰੀ ਮੰਡੀ ਸੀ। ਪਿਛਲੀ ਅਧੀ ਸਦੀ ਵਿਚ ਲਾਇਲਪੁਰ ਸ਼ਹਿਰ ਤੇ ਨਹਿਰਾਂ ਕਰਕੇ ਇਸ ਇਲਾਕੇ ਨੇ ਜੋ ਤਰੱਕੀ ਕੀਤੀ, ਉਸ ਨੂੰ ਅੰਕਤ ਕਰਨਾ ਕਠਨ ਹੈ।

ਅਰੰਭ ਵਿਚ ਖਾਲਸਾ ਦੀਵਾਨ ਬਾਰ ਨੇ ਇਸ ਜ਼ਿਲੇ ਵਿਚ ਸਿਖੀ ਪ੍ਰਚਾਰ ਕੀਤਾ। ਅਕਾਲੀ ਲਹਿਰ ਤੇ ਦੇਸ਼ ਦੀ ਅਜ਼ਾਦੀ ਲਈ ਇਸ ਜ਼ਿਲੇ ਨੇ ਵਧ ਚੜ੍ਹਕੇ ਕੰਮ ਕੀਤਾ। ਸ: ਦਲੀਪ ਸਿੰਘ ਸ਼ਹੀਦ ਸ੍ਰੀ ਨਨਕਾਣਾ ਸਾਹਿਬ, ਸ: ਤੇਜਾ ਸਿੰਘ ਸਮੁੰਦਰੀ, ਸ: ਪ੍ਰਿਥੀਪਾਲ ਸਿੰਘ ਸ਼ਹੀਦ ਗੁਰੂ ਕਾ ਬਾਗ ਇਸ ਜ਼ਿਲੇ ਦੇ ਸਨ। 'ਅਕਾਲੀ' ਅਖਬਾਰ ਦੇ ਜਨਮਦਾਤਾ ਮ: ਸੁੰਦਰ ਸਿੰਘ ਲਾਇਲਪੁਰੀ, ਸ: ਸੰਤ ਸਿੰਘ ਸਾਬਕ ਐਮ. ਐਲ. ਏ. ਸੈਂਟ੍ਰਲ ਜਿਨ੍ਹਾਂ ਨੇ ਕੇਂਦਰੀ ਅਸੈਂਬਲੀ ਵਿਚ ਬੜੀ ਸ਼ੁਹਰਤ ਖੱਟੀ ਹੈ, ਸ: ਸੰਪੂਰਨ ਸਿੰਘ ਡਿਪਟੀ ਹਾਈ ਕਮਿਸ਼ਨਰ ਹਿੰਦ ਤੇ ਗਿਆਨੀ ਕਰਤਾਰ ਸਿੰਘ, ਵਪਾਰ ਮੰਡਲ ਦੇ ਨੇਤਾ ਲਾਲਾ ਕੁੰਦਨ ਲਾਲ ਇਸ ਜ਼ਿਲੇ ਦੇ ਹਨ। ਲਾਇਲਪੁਰ ਵਿਚ ਸਿਖਾਂ ਦਾ ਜ਼ੋਰ ਸੀ ਪਰ ਨਾਲ **ਸਨਾਤਨ** ਧਰਮ ਸਭਾ ਦਾ ਵੀ ਕੇਂਦਰ ਸੀ। ਹਿੰਦੂ ਲਖਾਂ ਰੁਪਏ ਦਾ ਵਪਾਰ ਕਰਦੇ ਸਨ। ਧਨਪਤ ਰਾਇ ਤੇ ਵਰਮਾਨੀ ਆਦਿਕ ਸੇਠਾਂ ਦੇ ਕਈ ਕਾਰਖਾਨੇ ਸਨ

ਜ਼ਿਲਾ ਲਾਇਲਪੁਰ ਵਿਚ ੭ ਵਡੇ ਨਗਰ ਅਤੇ ੧੩੩੬ ਪਿੰਡ ਸਨ। ੧੪ ਲੱਖ ਦੇ ਕਰੀਬ ਵਸੋਂ ਸੀ। ਸਿਖਾਂ ਦੀ ਗਿਣਤੀ ੧੮.੮੨

ਭੀ ਸਦੀ ਸੀ, ਪਟ ਜ਼ਮੀਨ ਦੀ ਮਾਲਕੀ ਬਹੁਤ ਸੀ, ਜਿਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਸਿਖਾਂ ਦਾ ਮੁਸਲਮਾਨਾਂ ਤੇ ਬਹੁਤ ਰੁਹਬ ਸੀ।

ਲਾਇਲਪੁਰ ਵਿਚ ਸਿੰਘ ਸਭਾ ਦਾ ਗੁਰਦਵਾਰਾ, ਖਾ: ਕਾਲਜ, ਹਾਈ ਸਕੂਲ, ਮਿਡਲ ਤਕ ਕੰਨਿਆ ਪਾਠਸ਼ਾਲਾ, ਚੱਕ ੪੧, ਕਮਾ-ਲੀਆ ਤੇ ਚੱਕ ੭੩ ਆਰ. ਬੀ. ਵਿਚ ਖਾਲਸਾ ਹਾਈ ਸਕੂਲ ਸਨ। ਗੋਜਰੇ ਤੇ ਟੋਭਾ ਟੇਕ ਸਿੰਘ ਵਿਚ ਖਾ:ਬੋਰਡਿੰਗ ਹਾਊਸ ਸਨ। ਕਮਾਲੀਏ ਵਿਚ ਭਾ: ਪ੍ਰੇਮ ਸਤੀ ਜੀ ਦਾ ਇਤਿਹਾਸਕ ਗੁਰਦਵਾਰਾ ਸੀ। ਜੜ੍ਹਾਂਵਾਲਾ ਤਾਂਦਲਿਆਂ ਵਾਲਾ ਤੇ ਸਮੁੰਦਰੀ ਆਦਕ ਵਿਚ ਸ਼ਾਨਦਾਰ ਗੁਰਦਵਾਰੇ ਸਨ।

ਪਾਕਿਸਤਾਨੀ ਤੇ ਅੰਗ੍ਰੇਜ਼ ਲਾਇਲਪੁਰ ਦੀ ਬਾਰ ਵਿਚੋਂ ਸਿਖਾਂ ਨੂੰ ਕਢਣਾ ਚਾਹੁੰਦੇ ਸਨ। ਇਹ ਸਕੀਮ ਹਕੂਮਤ ਦੀ ਤਬਦੀਲੀ ਨਾਲ ਸਿਰੇ ਚੜ੍ਹਾਈ ਗਈ।

ਜ਼ਿਲਾ ਲਾਇਲਪੁਰ ਵਿਚ ਮੁਸਲਮਾਨਾਂ ਨੂੰ ਸਿਖਾਂ ਦੇ ਗਲ ਪੈਣ ਦਾ ਹੀਆ ਨਹੀਂ ਪੈਂਦਾ ਸੀ। ਇਸ ਜ਼ਿਲੇ ਵਿਚ ਬਹੁਤੀ ਤਬਾਹੀ ਵਡੇ ਨਗਰਾਂ ਵਿਚ ਹੋਈ ਹੈ। ਟੋਭੇ ਤੋਂ ਬਿਨਾਂ ਹੋਰ ਚੱਕਾਂ ਵਿਚ ਟੱਕਰ ਘੱਟ ਹੋਈ। ਆਬਾਦੀ ਦੇ ਵਟਾਂਦਰੇ ਪਰ ਜਿਸ ਤਰਾਂ ਲਾਇਲਪੁਰ ਦੇ ਲੱਖਾਂ ਆਦਮੀਆਂ ਦੇ ਵਹੀਰ ਹਿੰਦੁਸਤਾਨ ਆਏ ਹਨ, ਇਸਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਨਹੀਂ ਮਿਲਦੀ।

**੧. ਲਾਇਲਪੁਰ ਸ਼ਹਿਰ-** ਲਾਇਲਪੁਰ ਸ਼ਹਿਰ ਵਿਚ ੧੦ ਜੂਨ ਨੂੰ ਮੁਸਲਮਾਨਾਂ ਨੇ ਇਕ ਹਿੰਦੂ ਨੂੰ ਛੁਰਾ ਮਾਰਿਆ, ਇਕ ਮਕਾਨ ਨੂੰ ਅਗ ਲਾਉਣ ਦੀ ਕੋਸ਼ਸ਼ ਕੀਤੀ। ਸਿਖ ਹਿੰਦੂ ਬਦਲਾ ਲੈਣ ਲਈ ਤਿਆਰ ਸਨ ਪਰ ਅਫਸਰਾਂ ਨੇ ਕਰਫਿਊ ਲਾ ਕੇ ਰੋਕ ਪਾ ਦਿਤੀ। ਜੁਲਾਈ ਦੇ ਅੱਧ ਵਿਚ ਫਿਰ ਕੁਝ ਵਾਰਦਾਤਾਂ ਹੋਈਆਂ। ਸ਼ਹਿਰ ਵਿਚ ਮੁਸਲਮਾਨਾਂ ਨੇ ਭੜਕਾਊ ਤਕਰੀਰਾਂ ਸ਼ੁਰੂ ਕਰ ਦਿਤੀਆਂ। ਮੁਣਸ਼ੀ ਮਹਲਾ ਤੇ ਧੋਬੀ ਘਾਟ ਦੇ ਹਿੰਦੂਆਂ ਸਿਖਾਂ ਪਰ ਹਮਲਾ ਕਰਨ ਦੀ ਤਿਆਰੀ ਕੀਤੀ। ਸਿਖਾਂ ਨੇ ਕੂਚਾ-ਬੰਦੀਆਂ ਕਰ ਲਈਆਂ। ੧੫ ਅਗਸਤ ਨੂੰ ਮੁਸਲਮਾਨਾਂ ਦੀ ਜੁਮੇ ਦੀ ਨਮਾਜ਼ ਸੀ। ਸਿੰਘਾਂ ਨੇ ਗੁਰਦਵਾਰੇ ਵਿਚ

ਨਿਸ਼ਾਨ ਸਾਹਿਬ ਝੁਲਾਇਆ। ਇਸਨੂੰ ਚੈਲੰਜ ਸਮਝਿਆ ਗਿਆ। ਬਸ਼ੀਰ ਅਹਿਮਦ ਪ੍ਰਧਾਨ ਮੁਸਲਿਮ ਲੀਗ ਤੇ ਨਜ਼ੀਰ ਅਹਿਮਦ ਮਿ: ਕਮਿਸ਼ਨਰ ਮੁਸਲਮਾਨਾਂ ਨੂੰ ਚੁਕ ਰਹੇ ਸਨ। ੨੬-੨੭ ਅਗਸਤ ਨੂੰ ਚਨਯੋਟ ਵਿਚ ਤਬਾਹੀ ਹੋਈ, ਉਸਦੇ ਕਾਰਣ ਲਾਇਲਪੁਰ ਵਿਚ ਵੀ ਬੇਚੈਨੀ ਪੈਦਾ ਹੋ ਗਈ। ਡੀ. ਸੀ. ਨੇ ਲੋਕਾਂ ਨੂੰ ਖਾਲਸਾ ਕਾਲਜ ਕੈਂਪ ਵਿਚ ਜਮਾਂ ਹੋਣ ਦਾ ਹੁਕਮ ਦਿਤਾ। ੩ ਸਿਤੰਬਰ ਨੂੰ ਮੁਸਲਮਾਨਾਂ ਨੇ ਤਾਰਕਾਬਾਦ ਦੇ ਪਾਸ ਲੇਕੇ ਸ਼ੈਡ ਦੇ ਕੁਝ ਹਿੰਦੂ ਤੇ ਸਿਖ ਮੁਲਾਜ਼ਮਾਂ ਨੂੰ ਕਤਲ ਕੀਤਾ।

੪ ਸਿਤੰਬਰ ਨੂੰ ਡੀ. ਸੀ. ਨੇ ਅਮਨ ਕਾਇਮ ਰਖਣ ਲਈ ਘੰਟੇ ਘਰ ਦੇ ਪਾਸ ਜਲਸਾ ਕੀਤਾ। ਜਿਸ ਵਕਤ ਉਹ ਤਕਰੀਰ ਕਰ ਰਿਹਾ ਸੀ, ਜਲਸੇ ਵਿਚ ਦੋ ਸਿਖਾਂ ਨੂੰ ਛੁਰੇ ਮਾਰਕੇ ਕਤਲ ਕੀਤਾ ਗਿਆ। ੨-੩ ਸਿਖਾਂ ਨੂੰ ਚਨਯੋਟ ਬਾਜ਼ਾਰ ਤੇ ਭਵਾਨਾ ਬਾਜ਼ਾਰ ਵਿਚ ਕਤਲ ਕੀਤਾ ਗਿਆ। ਪੁਲੀਸ ਇਨ੍ਹਾਂ ਕਤਲਾਂ ਵਿਚ ਨਾਲ ਹੁੰਦੀ ਸੀ। ਰਸਾਲੇ ਵਾਲੇ ਦੇ ਹਵਾਈ ਅਡੇ ਵਿਚ ਜਿਹੜੇ ਹਿੰਦੂ ਸਿਖ ਜਾਂਦੇ ਸਨ, ਪੁਲੀਸ ਉਹਨਾਂ ਦੀ ਤਲਾਸ਼ੀ ਲੈਕੇ ਨਕਦੀ ਤੇ ਮਾਲ ਅਸਬਾਬ ਖੋਹ ਲੈਂਦੀ ਸੀ। ਰਸਤੇ ਵਿਚ ਮੁਸਲਮਾਨ ਵੀ ਲੁਟ ਮਾਰ ਕਰਦੇ ਸਨ।

ਆਗਾ ਅਬਦੁਲ ਹਮੀਦ ਡੀ. ਸੀ. ਤੇ ਰਜਬ ਖਾਂ ਸੁਪ੍ਰੰਡੰਟ ਪੁਲਸ ਅਮਨ ਕਾਇਮ ਕਰਨਾ ਚਾਹੁੰਦੇ ਸਨ, ਪਰ ਮੁਸਲਿਮ ਗਾਰਡ ਤੇ ਆਮ ਲੁਟੇਰੇ ਉਹਨਾਂ ਦੇ ਵਸ ਵਿਚ ਨਹੀਂ ਸਨ, ਇਸ ਲਈ ਬਦ-ਅਮਨੀ ਵਧਦੀ ਗਈ। ੨ ਅਕਤੂਬਰ ਨੂੰ ਲਾਲਾ ਦੁਰਗਾ ਦਾਸ ਐਡਵੋਕੇਟ ਮਾਰਿਆ ਗਿਆ। ਮਿ: ਕੇ. ਐਲ. ਸਿੰਧੀ ਐਡਵੋਕੇਟ ਲਾਇਲਪੁਰ ਨੇ ਦਸਿਆ ਹੈ ਕਿ ਮੈਨੂੰ ਇਕ ਮਜਿਸਟ੍ਰੇਟ ਨੇ ਮੁਸਲਮਾਨ ਬਣਨ ਲਈ ਪ੍ਰੇਰਨਾ ਕੀਤੀ। ਮੁਸਲਿਮ ਗਾਰਡ ਵਾਲੇ ਮੇਰੀਆਂ ਲੜਕੀਆਂ ਤੇ ਅੱਖ ਰਖਦੇ ਸਨ। ਮੈਂ ਬੜੀ ਮੁਸ਼ਕਲ ਨਾਲ ਆਪਣੇ ਪ੍ਰਵਾਰ ਨੂੰ ਕਢਕੇ ਲਿਆ ਸਕਿਆ ਹਾਂ। ਖਾਲਸਾ ਕਾਲਜ ਵਿਚ ਕੈਂਪ ਬਣਨ ਨਾਲ ਲੋਕਾਂ ਦਾ ਕਾਫੀ

ਬਰਬਾਦ ਹੋ ਗਿਆ। ਮਾਲੀ ਨੁਕਸਾਨ ਕ੍ਰੋੜਾਂ ਰੁਪਿਆਂ ਦਾ ਹੋਇਆ।

੨. ਜੜ੍ਹਾਂ ਵਾਲੇ ਦਾ ਸਾਕਾ- ੧੯੦੮-੯ ਵਿਚ ਜੜ੍ਹਾਂ ਵਾਲੇ ਦੀ ਆਬਾਦੀ ਸ਼ੁਰੂ ਹੋਈ, ਇਸ ਵਕਤ ਇਹ ਸੋਹਣਾ ਛੋਟਾ ਜਿਹਾ ਸ਼ਹਿਰ ਤੇ ਮੰਡੀ ਸੀ। ੭ ਹਜ਼ਾਰ ਹਿੰਦੂ, ਢਾਈ ਹਜ਼ਾਰ ਮੁਸਲਮਾਨ ਤੇ ਡੇਢਹਜ਼ਾਰ ਸਿਖ ਵਸਦੇ ਸਨ। ਇਲਾਕੇ ਵਿਚ ਸਿਖ ਤਕੜੇ ਜ਼ਿਮੀਂਦਾਰ ਸਨ।

ਪਾਕਿਸਤਾਨ ਬਣਨ ਪਰ ਮੁਸਲਮਾਨ ਜੜ੍ਹਾਂ ਵਾਲੇ ਨੂੰ ਤਬਾਹ ਕਰਨ ਲਈ ਤੁਲ ਗਏ। ਉਨ੍ਹਾਂ ਸਭ ਤੋਂ ਪਹਿਲੇ ਇਸ ਇਲਾਕੇ ਵਿਚ ਫਰੀਦਾਬਾਦ ਤੇ ਹਮਲਾ ਕੀਤਾ।

ਹਿੰਦੂਆਂ ਸਿਖਾਂ ਨੇ ਮੁਕਾਬਲਾ ਕੀਤਾ ਅਠ ਦਸ ਮੁਸਲਮਾਨ ਮਾਰੇ ਗਏ। ਬਾਕੀ ਨਠ ਭਜ ਗਏ। ਇਸ ਤੋਂ ਬਾਹਦ ਫਰੀਦਾ ਬਾਦੀ ਉਠ ਕੇ ਜੜ੍ਹਾਂ ਵਾਲੇ ਆ ਗਏ। ਕੁਝ ਆਦਮੀ ਉਥੇ ਰਹਿ ਗਏ ਸਨ। ਤਿਨਾਂ ਵਿਚੋਂ ੧. ਸ੍ਰ: ਪ੍ਰਤਾਪ ਸਿੰਘ ਪ੍ਰਧਾਨ ਗੁਰਦੁਵਾਰਾ ਕਮੇਟੀ ਫਰੀਦਾ ਬਾਦ, ੨. ਭਾਈ ਭਗਵਾਨ ਸਿੰਘ ਸਣੇ ਪਤਨੀ, ੩. ਤਾਈ ਕਿਸ਼ਨ ਸਿੰਘ ਗੁੰਬੀ ਤੇ ਦੋ ਤਿੰਨ ਆਦਮੀ ਹੋਰ ਸ਼ਹੀਦ ਹੋ ਗਏ।

ਲੋਕੀਂ ਪਿੰਡਾਂ ਵਿਚੋਂ ਨਿਕਲਕੇ ਜੜ੍ਹਾਂ ਵਾਲੇ ਆ ਰਹੇ ਸਨ। ੨੪-੨੫ ਅਗਸਤ ਨੂੰ ਇਥੇ ਕੋਈ ੨੫ ਹਜ਼ਾਰ ਆਦਮੀ ਜਮਾਂ ਹ ਗਏ। ਇਨ੍ਹਾਂ ਦੀ ਸੇਵਾ ਸ਼ਹਿਰ ਦੇ ਲੋਕਾਂ ਨੇ ਕੀਤੀ। ਖਤਰੇ ਨੂੰ ਅਨਭਵ ਕਰਕੇ ਬਾਬੂ ਕਰਮ ਚੰਦ ਵਕੀਲ, ਲਾਲਾ ਦੁਨੀ ਚੰਦ ਆਦਿਕ ਡੀ. ਸੀ. ਨੂੰ ਮਿਲੇ। ੨੮-੨੯ ਅਗਸਤ ਨੂੰ ਪੰਡਤ ਜਵਾਹਰ ਲਾਲ ਤੇ ਮਿ: ਲਿਆਕ਼ਤ ਅਲੀ ਲਾਇਲਪੁਰ ਪੁਜੇ। ਉਨ੍ਹਾਂ ਨੂੰ ਮਾਸਟਰ ਨੰਦ ਲਾਲ ਮਿਲੇ ਅਤੇ ਜੜ੍ਹਾਂ ਵਾਲੇ ਵਿਚ ਕੈਂਪ ਬਨਾਉਣ ਲਈ ਕਿਹਾ।

੬ ਸਤੰਬਰ ਨੂੰ ਹਿੰਦੂ ਸਿਖ ਪੁਲਸੀਆਂ ਪਾਸੋਂ ਹਥਿਆਰ ਲਏ ਗਏ। ੭ ਸਤੰਬਰ ਨੂੰ ਇਕ ਮੁਸਲਮਾਨ ਪੁਲਸੀਏ ਨੇ ਸ੍ਰ: ਤਾਰਾ ਸਿੰਘ ਖਜ਼ਾਨਚੀ ਪੰਜਾਬ ਸਿੰਧ ਬੈਂਕ ਨੂੰ ਗੋਲੀ ਮਾਰ ਕੇ ਸ਼ਹੀਦ ਕਰ ਦਿਤਾ ੮ ਸਤੰਬਰ ਸ਼ਾਮ ਨੂੰ ੧੨ ਹਜ਼ਾਰ ਮੁਸਲਮਾਨਾਂ ਨੇ ਬਲੋਚ ਮਿਲਟਰੀ ਤੇ

ਪੁਲੀਸ ਨਾਲ ਮਿਲਕੇ ਜੜ੍ਹਾਂ ਵਾਲੇ ਤੇ ਹਮਲਾ ਕਰ ਦਿਤਾ। ਤਿੰਨਾਂ ਪਾਸਿਆਂ ਤੋਂ ਗੋਲੀਆਂ ਚਲ ਰਹੀਆਂ ਸਨ। 'ਮਾਰੋ ਮਾਰੋ' ਦੀ ਆਵਾਜ਼ ਆ ਰਹੀ ਸੀ, ਇਲਾਕੇ ਦੇ ਮੁਖੀ ਮੁਸਲਮਾਨ ਘੋੜਿਆਂ ਤੇ ਸਵਾਰ ਹਮਲਾਵਰਾਂ ਦੀ ਅਗਵਾਈ ਕਰ ਰਹੇ ਸਨ। ਰਾਤ ਦੇ ੮ ਬਜੇ ਤਕ ਸਾੜ ਫੂਕ, ਤੇ ਲੁਟ ਮਾਰ ਤੇ ਕਤਲਾਮ ਹੁੰਦੀ ਰਹੀ। ਸ: ਰਾਜਾ ਸਿੰਘ ਜੜਾਂ ਵਾਲਾ ਦਾ ਬਿਆਨ ਹੈ ਕਿ ਇਸ ਹਮਲੇ ਵਿਚ ਦਸ ਹਜ਼ਾਰ ਆਦਮੀ ਮਾਰੇ ਗਏ, ੭੦੦ ਲੜਕੀਆਂ ਚੁਕੀਆਂ ਗਈਆਂ। "ਹਿੰਦੀ ਮਿਲਟਰੀ ਆ ਗਈ।" ਦੀ ਖਬਰ ਫੈਲ ਗਈ, ਜਿਸ ਕਰਕੇ ਲੁਟ ਮਾਰ ਬੰਦ ਹੋਈ, ੧੩ ਸਿਤੰਬਰ ਨੂੰ ਜੜਾਂ ਵਾਲੇ ਵਿਚ ਕੈਂਪ ਬਣ ਗਿਆ। ਕੁਝ ਲੋਕੀ ਵਹੀਰ ਬਣਾਕੇ ਆ ਗਏ। ੨੯-੩੦ ਨਵੰਬਰ ਨੂੰ ਕੈਂਪ ਤੋੜਕੇ ਸਾਰੇ ਹਿੰਦੂ ਸਿਖਾਂ ਨੂੰ ਹਿੰਦੁਸਤਾਨ ਲਿਆਂਦਾ ਗਿਆ। ਜੜਾਂ ਵਾਲੇ ਦੇ ਸ: ਅਮਰ ਸਿੰਘ ਨਿਮਾਣਾ ਪ੍ਰਵਾਰ ਦੇ ੧੬ ਜੀਅ ਲੈ ਕੇ ਜੀਪ ਵਿਚ ਵਹੀਰ ਨਾਲ ਆ ਰਹੇ ਸਨ। ਮਨਜ਼ੂਰ ਹੁਸੈਨ ਸਬ ਇੰਨ-ਸਪੈਕਟਰ ਉਨ੍ਹਾਂ ਦਾ ਮਿੱਤ੍ਰ ਸੀ, ਉਸ ਨੇ ਧ੍ਰੋਹ ਕਰਕ ਸ: ਜੀ ਤੇ ਉਨ੍ਹਾਂ ਦੇ ਪ੍ਰਵਾਰ ਨੂੰ ਮਰਵਾ ਦਿਤਾ।

੩. **ਕਮਾਲੀਏ ਤੇ ਹਮਲਾ**—ਇਸ ਇਲਾਕੇ ਵਿਚ ਮੁਸਲ-ਮਾਨਾਂ ਨੇ ਪਹਿਲੇ ਗੁ: ਪ੍ਰੇਮ ਸਤੀ ਦੇ ਨੇੜੇ ਭਾਗੂਆਣੇ ਤੇ ਹਮਲਾ ਕੀਤਾ। ਪਰ ਉਸ ਵਿਚ ਕੋਈ ਸਫਲਤਾ ਨਾਹ ਹੋਈ, ੬ ਸਿਤੰਬਰ ਨੂੰ ਹਜ਼ਾਰ ਮੁਸਲਮਾਨਾਂ ਨੇ ਕਮਾਲੀਏ ਤੇ ਹਮਲਾ ਕੀਤਾ। ਸਥਾਨਕ ਮੁਸਲਮਾਨਾਂ ਵਿਚੋਂ ਗੁਲਾਮ ਅਲੀ, ਕਮਾਲ ਖਾਂ, ਸਰ ਫ਼ਰਾਜ਼ ਖਾਂ ਅਤੇ ਬਹਾਵਲ ਖਾਂ ਆਦਿਕ ਪਰਾਣ ਆਗੂ ਸਨ। ਪਹਿਲੇ ਹਮਲਾ ਗੁ: ਪ੍ਰੇਮ ਸਤੀ ਤੇ ਕੀਤਾ ਗਿਆ। ਇਸ ਵਿਚ ੫੦ ਆਦਮੀ ਇਸਤ੍ਰੀਆਂ ਤੇ ਬਚੇ ਸਨ। ਉਨ੍ਹਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਗਿਆ। ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਨੂੰ ਜਲਾਇਆ ਤੇ ਗੁਰਦਵਾਰੇ ਦਾ ਸਾਮਾਨ ਲੁਟਿਆ ਗਿਆ।

ਸਾਰਾ ਦਿਨ ਸ਼ਹਿਰ ਵਿਚ ਲੁਟਮਾਰ ਤੇ ਕਤਲਾਮ ਹੁੰਦੀ ਰਹੀ, ਭਾਈ ਦੀਦਾਰ ਸਿੰਘ ਗੁ: ਪ੍ਰੇਮ ਸਤੀ ਦਾ ਬਿਆਨ ਹੈ ਕਿ ਇਸ ਹਮਲੇ ਵਿਚ ੩੫੦੦ ਹਿੰਦੂ ਸਿਖ ਮਾਰੇ ਗਏ । ਬਹੁਤ ਸਾਰੀਆਂ ਇਸਤ੍ਰੀਆਂ ਤੇ ਲੜਕੀਆਂ ਖੋਹੀਆਂ ਗਈਆਂ। ਉਨ੍ਹਾਂ ਚੋਂ ੩੦ ਸਿਤੰਬਰ ਤਕ ੨੦੦ ਅਧਖੜ ਮਾਈਆਂ ਮਿਲਟਰੀ ਕਢਕੇ ਲਿਆਈ, ਹਿੰਦੁਸਤਾਨੀ ਫੌਜ ਨੇ ਪੁਜ ਕੇ ਪੀੜਤਾਂ ਨੂੰ ਬਚਾਇਆ।

ਘ. ਤਾਂਦਲਿਆਂ ਵਾਲਾ- ਇਹ ਨਿਕਾ ਜਿਹਾ ਸੁੰਦਰ ਸ਼ਹਿਰ ਤੇ ਚੰਗੀ ਮੰਡੀ ਸੀ, ਇਥੇ ਲੱਖਾਂ ਰੁਪੈ ਦਾ ਰੋਜ਼ ਵਪਾਰ ਹੁੰਦਾ ਸੀ, ਲੀਗੀਆਂ ਦੀ ਇਸ ਪਰ ਅੱਖ ਸੀ, ੨੫ ਸਿਤੰਬਰ ਨੂੰ ਇਲਾਕੇ ਦੇ ਹਜ਼ਾਰਾਂ ਮੁਸਲਮਾਨਾਂ ਨੇ ਇਕੱਠੇ ਹੋਕੇ ਤਾਂਦਲਿਆਂ ਵਾਲੇ ਪਰ ਹਮਲਾ ਕੀਤਾ। ਸ: ਨਾਨਕ ਸਿੰਘ ਪਿੰਡ ਮੀਰਨ ਸ਼ਾਹ ਮਿੰਟਗੁਮਰੀ ਸਣੇ ਪ੍ਰਵਾਰ ਉਸ ਵਕਤ ਗੁਰਦਵਾਰਾ ਤਾਂਦਲਿਆਂ ਵਾਲਾ ਵਿਚ ਮੌਜੂਦ ਸਨ, ਉਨ੍ਹਾਂ ਦਾ ਬਿਆਨ ਹੈ ਕਿ ਹਮਲਾਵਰਾਂ ਨੇ ਸ਼ਹਿਰ ਵਿਚ ਲੁਟ ਤੇ ਕਤਲਾਮ ਸ਼ੁਰੂ ਕੀਤੀ, ਗੁਰਦਵਾਰੇ ਵਿਚ ੩੫੦ ਆਦਮੀ ਸਨ । ਲੱਖਾਂ ਰੁਪਏ ਦਾ ਸਾਮਾਨ ਲੋਕਾਂ ਨੇ ਰਖਿਆ ਹੋਇਆ ਸੀ, ਹਮਲਾਵਰ ਲੰਗਰ ਵਾਲਾ ਬੂਹਾ ਭੰਨਕੇ ਗੁਰਦਵਾਰੇ ਦੇ ਅੰਦਰ ਵੜੇ, ਉਨ੍ਹਾਂ ਨੇ ਲੁਟ ਮਾਰ ਕੀਤੀ, ਗੁਰਦਵਾਰੇ ਨੂੰ ਅੱਗ ਵੀ ਲਾਈ, ਪੁਲੀਸ ਤੇ ਬਲੋਚ ਮਿਲਟਰੀ ਨਾਲ ਲਗਦੇ ਕੋਠਿਆਂ ਤੇ ਚੜ੍ਹਕੇ ਹਿੰਦੂ ਸਿਖਾਂ ਨੂੰ ਗੋਲੀਆਂ ਮਾਰਦੀ ਸੀ, ਚਾਰ ਪੰਜ ਘੰਟੇ ਲੁਟ ਮਾਰ ਹੁੰਦੀ ਰਹੀ, ਗੁਰਦਵਾਰੇ ਵਿਚ ੩੩੦ ਆਦਮੀ ਲੜਦੇ ਹੋਏ ਸ਼ਹੀਦੀ ਪਾ ਗਏ, ੩੦ ਜ਼ਖਮੀ ਹੋਏ। ਅਸੀਂ ਗੁਰਦਵਾਰੇ ਦੀ ਉਤਲੀ ਛਤ ਤੇ ਸੀ, ਉਸ ਤੇ ਅਗ ਦਾ ਅਸਰ ਨਾਂਹ ਹੋਇਆ । ਅਸੀਂ ਛਾਲਾਂ ਮਾਰਕੇ ਜਾਨ ਬਚਾਈ, ਤਾਂਦਲਿਆਂ ਵਾਲੇ ਵਿਚ ੧੯੦੦ ਆਦਮੀ ਇਸਤ੍ਰੀਆਂ ਤੇ ਬਚੇ ਮਾਰੇ ਗਏ। ੪੦੦ ਲੜਕੀਆਂ ਚੁਕੀਆਂ ਗਈਆਂ । ਰਾਤ ਦੇ ਇਕ ਬਜੇ ਕੈਪਟਨ ਰਾਮ ਸਿੰਘ ਹਿੰਦੁਸਤਾਨੀ ਫੌਜ ਦਾ ਇਕ ਦਸਤਾ ਲੈਕੇ ਪੁਜੇ। ਜਿਸ ਕਰਕੇ ਹਮਲਾਵਰ ਨਠ ਭਜ ਗਏ । ਕੈਪਟਨ ਰਾਮ ਸਿੰਘ ਜੀ ਨੇ ਦਿਨ

ਚੇੜ੍ਹਦੇ ਤਕ ੩੫ ਲੜਕੀਆਂ ਮੁਸਲਮਾਨਾਂ ਪਾਸੋਂ ਖੋਹਕੇ ਲਿਆਂਦੀਆਂ। ਸ਼ਹਿਰ ਦੇ ਲੋਕਾਂ ਨੂੰ ਬਚਾਇਆ। ਪਠਾਣ ਮਿਲਟਰੀ ਨੇ ਕੈਪਟਨ ਰਾਮ ਸਿੰਘ ਨੂੰ ਗੋਲੀ ਮਾਰ ਕੇ ਸ਼ਹੀਦ ਕਰ ਦਿਤਾ। ਪਰ ਇਸ ਸੂਰਬੀਰ ਦੀ ਬੀਰਤਾ ਸਦਾ ਇਤਹਾਸ ਵਿਚ ਚਮਕਦੀ ਰਹੇਗੀ।

## ਲਾਇਲਪੁਰ ਦਾ ਵਹੀਰ

ਸਮੁਚੇ ਤੌਰ ਤੇ ਲਾਇਲਪੁਰ ਦੇ ਚਕਾਂ ਵਿਚ ਮੁਸਲਮਾਨਾਂ ਨੂੰ ਸਿਖਾਂ ਨਾਲ ਲੜਨ ਦਾ ਹੌਂਸਲਾ ਨਹੀਂ ਪਿਆ, ਕਿਉਂ ਕਿ ਸਿੰਘ ਲੜਨ ਮਰਨ ਲਈ ਤਿਆਰ ਸਨ। ਇਤਨੀ ਵੱਡੀ ਆਬਾਦੀ ਦਾ ਗੱਡੀਆਂ ਤੇ ਮੋਟਰਾਂ ਵਿਚ ਆਉਣਾ ਕਠਨ ਸੀ, ਇਸ ਲਈ ਵਹੀਰ ਬਣਾਕੇ ਤੋਰਨ ਦਾ ਫੈਸਲਾ ਕੀਤਾ ਗਿਆ।

੧. ਪਹਿਲਾ ਵਹੀਰ - ੧੧ ਸਤੰਬਰ ਤਕ ਖਾਲਸਾ ਕਾਲਜ ਲਾਇਲਪੁਰ ਵਿਚ ਦੋ ਲਖ ਆਦਮੀ ਜਮਾਂ ਹੋ ਚੁਕੇ ਸਨ। ਪਹਿਲਾ ਵਹੀਰ ਤੋਰਨ ਲਈ ਮੁਖੀਆਂ ਨੇ ਡੀ. ਸੀ. ਨਾਲ ਗੱਲ ਬਾਤ ਕੀਤੀ। ਲੋਕੀਂ ਪੁਲੀਸ ਤੇ ਮੁਸਲਿਮ ਮਿਲਟਰੀ ਉਤੇ ਭਰੋਸਾ ਨਹੀਂ ਕਰਦੇ ਸਨ। ਸਿੰਘਾਂ ਨੂੰ ਆਪਣੇ ਆਪ ਉਤੇ ਬੜਾ ਭਰੋਸਾ ਸੀ। ਇਸ ਲਈ ੧੧ ਸਿਤੰਬਰ ੧੯੪੭ ਨੂੰ ਸ: ਬੂਟਾ ਸਿੰਘ ਚੱਕ ੨੦੪ ਦੀ ਅਗਵਾਈ ਹੇਠ ਖਾਲਸਾ ਕਾਲਜ ਵਿਚੋਂ ਪਹਿਲਾ ਵਹੀਰ ਹਿੰਦੁਸਤਾਨ ਵਲ ਤੁਰਿਆ। ਇਸ ਵਿਚ ਗੱਡੇ, ਮਾਲ ਅਸਬਾਬ, ਪਸ਼ੂ ਤੇ ਸਾਮਾਨ ਵੀ ਸੀ। ਪਹਿਲੇ ਦਿਨ ੧੩ ਮੀਲ ਸਫਰ ਕਰਕੇ ਵਹੀਰ ਆਵਾਗਤ ਪੁੰਜਿਆ। ਇਸ ਨਾਲ ਨਨਕਾਣੇ ਸਾਹਿਬ ਦਾ ਵਹੀਰ ਵੀ ਆ ਮਿਲਿਆ। ਦੂਸਰੇ ਦਿਨ ੧੬ ਮੀਲ ਪੰਧ ਕਰਕੇ ਪਿੰਡ ਚੋੜ ਤੇ ਤੀਸਰੇ ਦਿਨ ਜ਼ਿਲਾ ਸ਼ੇਖੂਪੁਰਾ ਦੀ ਹੱਦ ਵਿਚ ਪੁਜ ਗਿਆ। ਇਥੇ ਪਾਕਸਤਾਨੀ ਪੁਲੀਸ ਨੇ ਤਲਾਸ਼ੀ ਲੈ ਕੇ ਲੋਕਾਂ ਪਾਸੋਂ ਨਕਦੀ ਤੇ ਕਪੜੇ ਲੈ ਲਏ। ਮੁਸਲਮਾਨ ਪੁਲੀਸ ਨਾਲ ਮਿਲਕੇ ਵਹੀਰ ਪਰ ਹਮਲਾ ਕਰਨਾ ਚਾਹੁੰਦੇ ਸਨ, ਇਸ ਲਈ ਹੈਡ ਦੇ ਪਾਰ ਲੁਕੇ ਹੋਏ ਸਨ। ਪੁਲੀਸ ਨੇ ਵਹੀਰ ਚੋਂ ਪਹਿਲੇ ੫੦੦ ਸਿੰਘਾਂ ਨੂੰ ਪਾਰ ਕੀਤਾ।

ਅਗਲੇ ਪਾਸੇ ਬੈਠੇ ਸਨ। ਜਿਨ੍ਹਾਂ ਚੋਂ ੧ ਹਜ਼ਾਰ ਹਥਿਆਰਬੰਦ ਮੁਸਲ-ਮਾਨਾਂ ਨੇ ਵਹੀਰ ਦੇ ਸਿੰਘਾਂ ਪਰ ਹਮਲਾ ਕੀਤਾ। ਪਹਿਲੇ ਜਥੇ ਵਿਚੋਂ ਦੋ ਸੌ ਸਿੰਘ ਸ਼ਹੀਦ ਤੇ ਦੋ ਸੌ ਜ਼ਖਮੀ ਹੋਏ। ਜਥੇ ਚੋਂ ਦੋ ਸੌ ਲੜਕੀਆਂ ਚੁਕੀਆਂ ਗਈਆਂ। ਇਸ ਤੋਂ ਬਾਹਦ ੧ ਹਜ਼ਾਰ ਸਿੰਘ ਹੈਡ ਤੋਂ ਪਾਰ ਹੋਏ। ਇਨ੍ਹਾਂ ਪਰ ਪੁਲੀਸ ਤੇ ਮੁਸਲਮਾਨਾਂ ਨੇ ਹਮਲਾ ਕੀਤਾ। ਕੁਝ ਸਿਘ ਸ਼ਹੀਦ ਹੋਏ ਕਿ ਗੋਰਖਾ ਮਿਲਟਰੀ ਪੁਜ ਗਈ, ਉਸ ਨੇ ੭੦-੮੦ ਹਮਲਾਵਰ ਥਾਂ ਤੇ ਰਖੇ, ਬਾਕੀ ਨਠ ਗਏ। ਗੋਰਖਿਆਂ ਨੇ ਜੀਪ ਤੇ ਵਹੀਰ ਦੀ ਵੇਖ ਭਾਲ ਸ਼ੁਰੂ ਕਰ ਦਿਤੀ। ੧੬ ਸਿਤੰਬਰ ਨੂੰ ਸ: ਈਸ਼ਰ ਸਿੰਘ ਮਝੈਲ ਤੇ ਸ: ਪ੍ਰਤਾਪ ਸਿੰਘ ਕੈਰੋਂ ਨੇ ਹੈਡ ਤੇ ਵਹੀਰ ਦੀ ਦੇਖ ਭਾਲ ਕੀਤੀ। ੧੮ ਸਤੰਬਰ ਨੂੰ ਅੰਮ੍ਰਿਤਸਰ ਦੀ ਸੰਗਤ ਨੇ ਛੋਲੇ ਭੇਜੇ। ਵਹੀਰ ਨੇ ਰਾਏ ਵਿੰਡ ਵਾਲੀ ਸੜਕ ਰਾਹੀਂ ਕੂਚ ਕੀਤਾ। ਬਾਰਸ਼ ਹੋਣ ਕਰਕੇ ਗੱਡੇ ਚਿੱਕੜ ਵਿਚ ਖੁਭ ਗਏ। ਕਈ ਲੋਕਾਂ ਨੇ ਸਾਮਾਨ ਨਹਿਰ ਵਿਚ ਸੁਟ ਦਿਤਾ। ੨੪ ਸਿਤੰਬਰ ਨੂੰ ਇਹ ਵਹੀਰ ੧੨੫੦੦੦ ਦੀ ਗਿਣਤੀ ਵਿਚ ਗੰਡਾ ਸਿੰਘ ਵਾਲਾ ਪਤਣ ਲੰਘਕੇ ਜ਼ਿਲਾ ਫੀਰੋਜ਼ਪੁਰ ਵਿਚ ਪੁਜਾ। ਰਸਤੇ ਵਿਚ ਬਹੁਤ ਸਾਰੇ ਸਿੰਘ ਹੈਜ਼ੇ ਨਾਲ ਚਲਾਣਾ ਕਰ ਗਏ।

**੨. ਤਸੀਲ ਟੋਭੇ ਦਾ ਵਹੀਰ**-ਪਾਕਿਸਤਾਨ ਬਣਨ ਪਰ ਮੁਸਲਮਾਨਾਂ ਨੇ ਤਸੀਲ ਟੋਭਾ ਟੇਕ ਸਿੰਘ ਦੇ ਨਿਕੇ ਨਿਕੇ ਚਕਾਂ ਤੇ ਹਮਲੇ ਸ਼ੁਰੂ ਕਰ ਦਿਤੇ। ਚਕ ੯੫ ਤੇ ਪਹਿਲਾ ਹਮਲਾ ਕੀਤਾ। ਚਕ ੯੮ ਵਿਚ ਸਿਖਾਂ ਤੇ ਮੁਸਲਮਾਨਾਂ ਦੀ ਡਟਕੇ ਲੜਾਈ ਹੋਈ, ਦਸ ਬਾਰਾਂ ਹਮਲਾਵਰ ਮਾਰੇ ਗਏ, ਬਾਕੀ ਜ਼ਖਮੀ ਹੋਕੇ ਨਠ ਤੁਰੇ। ੨੯੯ ਵਿਚ ਵੀ ਟੱਕਰ ਹੋਈ। ਇਥੇ ਉਨੀ ਮੁਸਲਮਾਨ ਤੇ ਦੋ ਸਿੰਘ ਮਾਰੇ ਗਏ। ੩੦੪ ਵਿਚ ੩ ਮੁਸਲਮਾਨ ਮਾਰੇ ਗਏ। ਇਸਤੋਂ ਬਾਹਦ ੬ ਸਿਤੰਬਰ ਨੂੰ ਸਿਖਾਂ ਦੇ ਚੱਕ ਇਕਠੇ ਹੋਣ ਲਗ ਪਏ।

ਮੁਸਲਮਾਨ ਐਸ. ਡੀ. ਓ. ਤੇ ਐਸ. ਪੀ. ਨੇ ਲੋਕਾਂ ਨੂੰ ਕਿਹਾ-"ਤੁਹਾਡੇ ਤੇ ਕੋਈ ਹਮਲਾ ਨਹੀਂ ਕਰੇਗਾ", ਪਰ ਇਹ ਧੋਖਾ ਸੀ। ੭

ਸਿਤੰਬਰ ਨੂੰ ੫ ਹਜ਼ਾਰ ਸਿੰਘ ਵਹੀਰ ਬਣਾਕੇ ਤੁਰ ਪਏ।

ਐਸ. ਡੀ ਓ. ਨੇ ਚੱਕ ੯੫ ਵਿਚ ਵਹੀਰ ਨੂੰ ਕਿਹਾ-"ਮੈਂ ਤੁਹਾਡੇ ਲਈ ਮਿਲਟਰੀ ਦਾ ਪ੍ਰਬੰਧ ਕਰ ਦਿਤਾ ਹੈ, ਤੁਹਾਨੂੰ ਟੋਭੇ ਪੁਚਾਇਆ ਜਾਵੇਗਾ।" ਇਹ ਕਹਿਕੇ ਪੁਲੀਸ ਦਾ ਘੇਰਾ ਪਾ ਕੇ ਸਾਰਿਆਂ ਨੂੰ ਇਕ ਹਵੇਲੀ ਵਿਚ ਡਕ ਦਿਤਾ। ਤਲਾਸ਼ੀ ਲੈਕੇ ਹਥਿਆਰ ਖੋਹ ਲਏ। ਭੁਖਿਆਂ ਪਿਆਸਿਆਂ ਨੂੰ ੬ ਬਜੇ ਸ਼ਾਮ ਤਕ ਇਥੇ ਡਕੀ ਰਖਿਆ। ਰਾਤ ਨੂੰ ਵਹੀਰ ਤੋਰਿਆ ਗਿਆ ਜਿਸ ਪਰ ਮੁਸਲਮਾਨਾਂ ਨੇ ਹਮਲਾ ਕੀਤਾ। ੯ ਬਜੇ ਰਾਤ ਦੇ ਇਹ ਵਹੀਰ ਟੋਭੇ ਪੁਜਾ। ਉਥੇ ਸਰਾਂ ਵਿਚ ਮੁਸਲਮਾਨਾਂ ਨੇ ਹਮਲਾ ਕਰਕੇ ਕੁਝ ਆਦਮੀਆਂ ਨੂੰ ਸ਼ਹੀਦ ਕੀਤਾ।

ਰਾਤ ਦੇ ਬਾਰਾਂ ਬਜੇ ਸਿੰਘਾਂ ਨੂੰ ਗੱਡੀ ਵਿਚ ਬਿਠਾਇਆ ਪਰ ਇੰਜਨ ਦਾ ਮੂੰਹ ਸ਼ੋਰਕੋਟ ਵਲ ਕੀਤਾ ਗਿਆ। ਇਸ ਗੱਡੀ ਵਿਚ ਪੁਲੀਸ ਤੇ ਮੁਸਲਿਮ ਗਾਰਡ ਵਾਲੇ ਨਾਲ ਸਵਾਰ ਹੋ ਗਏ। ਦੋ ਬਜੇ ਰਾਤ ਦੇ ਗੱਡੀ ਟੋਭੇ ਤੋਂ ਚਲੀ। ਚਾਰ ਪੰਜ ਮੀਲ ਗਈ ਹੋਵੇਗੀ ਕਿ ਗੱਡੀ ਵਿਚ ਹੀ ਮੁਸਲਮਾਨਾਂ ਨੇ ਕਤਲਾਮ ਸ਼ੁਰੂ ਕਰ ਦਿਤੀ। ਕਈ ਆਦਮੀਆਂ ਨੇ ਛਾਲਾਂ ਮਾਰਕੇ ਜਾਨਾਂ ਬਚਾਈਆਂ, ਬਾਕੀ ਸਮੁਚੀ ਗਡੀ ਮਾਰੀ ਗਈ। ਚਕ ੩੦੧ ਦੇ ਸੂਰਤ ਸਿੰਘ ਹਰੀ ਸਿੰਘ ਆਦਿਕ ਬਚੇ ਹਨ। ਜ: ਬਿਸ਼ਨ ਸਿੰਘ ਤੇ ਗਿ: ਪ੍ਰਤਾਪ ਸਿੰਘ ਸਰਾਂ ਨਿਆਮਤ ਖਾਂ (ਹਜਾਰਾ) ਚੱਕ ੩੦੧ ਮਾਰੇ ਗਏ।

**ਇਕ ਬੱਚੇ ਦੀ ਕੁਰਬਾਨੀ**-ਸ: ਰਘੁਬੀਰ ਸਿੰਘ ਪੁਤ੍ਰ ਸ: ਆਤਮ ਸਿੰਘ ਚਕ ੩੦੧ ਨੂੰ ਇਸ ਵਹੀਰ ਵਿਚੋਂ ਮੁਸਲਮਾਨ ਪਕੜਕੇ ਚਕ ੨੯੪ ਵਿਚ ਲੈ ਗਏ। ਇਸ ਦੇ ਨਾਲ ਮਾਈ ਚੰਨਣ ਕੌਰ, ਰਘਬੀਰ ਸਿੰਘ ਦੀ ਦਾਦੀ ਤੇ ਬਾਰਾਂ ਸਾਲ ਦੀ ਭੈਣ ਦਿਲਬੀਰ ਕੌਰ ਤੇ ਭੂਆ ਭੀ ਸਨ। ਇਨ੍ਹਾਂ ਸਾਰਿਆਂ ਨੂੰ ਡਰ ਦੇ ਕੇ ਮੁਸਲਮਾਨ ਹੋਣ ਲਈ ਕਿਹਾ ਗਿਆ। ਸਭ ਨੇ ਇਨਕਾਰ ਕੀਤਾ। ਰਘਬੀਰ ਸਿੰਘ ਨੇ ਆਪਣੀ ਭੈਣ ਦਾਦੀ ਤੇ ਭੂਆ ਨੂੰ ਕਿਹਾ:-"ਜੇ ਤੁਸੀਂ ਧਰਮ ਛਡ ਦਿਤਾ ਤਾਂ ਮੈਂ ਤੁਹਾਨੂੰ

ਮਾਰ ਦਿਆਂਗਾ।" ਮੁਸਲਮਾਨਾਂ ਨੇ ਇਸ ੧੬ ਸਾਲ ਦੇ ਨੌਜਵਾਨ ਨੂੰ ਬੜਾ ਡਰ ਤੇ ਕਈ ਤਰਾਂ ਦੇ ਲਾਲਚ ਦਿਤੇ, ਪਰ ਉਹ ਧਰਮ ਤੋਂ ਨਹੀਂ ਡੋਲਿਆ। ਅਖੀਰ ਮੁਸਲਮਾਨਾਂ ਨੇ ਇਸ ਬੱਚੇ ਤੇ ਵਡੀਆਂ ਮਾਈਆਂ ਨੂੰ ਸ਼ਹੀਦ ਕੀਤਾ। ਇਹਨਾਂ ਚੋਂ ਇਕ ਲੜਕੀ ਦਿਲਬੀਰ ਕੌਰ ਬਚੀ, ਉਹ ਜਨਵਰੀ ੧੯੪੮ ਵਿਚ ਅੰਮ੍ਰਿਤਸਰ ਪੁਜੀ ਹੈ।

ਜ਼ਿਲਾ ਲਾਇਲਪੁਰ ਦਾ ਵਹੀਰ ਕਈ ਲੱਖ ਦਾ ਸੀ। ਇਹ ਲਗਾਤਾਰ ਚਲਦਾ ਰਿਹਾ।

੧. ਪਹਿਲਾ ਵਹੀਰ ਲਾਇਲਪੁਰ ਖਾਲਸਾ ਕਾਲਜ ਦਾ,

੨. ਦੂਸਰਾ ਤਸੀਲ ਟੋਭਾ ਟੇਕ ਸਿੰਘ ਤੇ ਸਮੁੰਦਰੀ ਦਾ,

੩. ਖੁਰੜਿਆਂ ਵਾਲਾ ਤੇ ਠੀਕਰੀ ਵਾਲਾ,

੪. ਇਲਾਕਾ ਜੜ੍ਹਾਂ ਵਾਲੇ ਦਾ।

ਇਨ੍ਹਾਂ ਵਹੀਰਾਂ ਦੀ ਸ਼ਕਲ ਵਿਚ ਲਾਇਲਪੁਰ ਦੀ ਸਾਰੀ ਆਬਾਦੀ ਹਿੰਦੁਸਤਾਨ ਪੁਜ ਗਈ।

# ਜ਼ਿਲਾ ਝੰਗ

ਜ਼ਿਲਾ ਝੰਗ ਵਿਚ ਮੁਸਲਮਾਨਾਂ ਦੀ ਭਾਰੀ ਬਹੁ ਸੰਮਤੀ ਸੀ ਇਸ ਜ਼ਿਲੇ ਵਿਚ ੫ ਨਗਰ ਅਤੇ ੯੭੪ ਪਿੰਡ ਸਨ। ਸਵਾ ਅਠ ਲਖ ਆਬਾਦੀ ਸੀ, ਜਿਸ ਵਿਚੋਂ ਸਿਖ ੧.੪੯ ਫੀ ਸਦੀ ਸਨ। ਮਘਿਆਣੇ ਵਿਚ ਗੁਰਦਵਾਰਾ ਸੀ, ਸ਼ਾਹ ਜੀਵਣੇ ਵਿਚ ਸੇਵਾ ਪੰਥੀਆਂ ਦਾ ਟਿਕਾਣਾ ਸੀ, ਜਿਸ ਦੇ ਮੁਖੀ ਮਹੰਤ ਕਰਮ ਚੰਦ ਸਨ।

ਝੰਗ ਦੇ ਮੁਸਲਮਾਨ ਵੱਡੇ ਵੱਡੇ ਜ਼ਿਮੀਦਾਰ ਤੇ ਫੌਜੀ ਨੌਕਰ ਸਨ। ਹਿੰਦੂ ਦੁਕਾਨਦਾਰੀ ਜਾਂ ਸ਼ਾਹੂਕਾਰਾ ਕਰਦੇ ਸਨ, ਇਹ ਮੁਸਲਮਾਨਾਂ ਦੇ ਅਧੀਨ ਸਨ।

ਮਾਰਚ ੧੯੪੭ ਵਿਚ ਲੀਗੀਆਂ ਦੇ ਪ੍ਰਾਪੇਗੰਡੇ ਕਰਕੇ ਜ਼ਿਲੇ ਦੇ ਮੁਸਲਮਾਨਾਂ ਵਿਚ ਫਿਰਕੂ ਜ਼ਹਿਰ ਪੈਦਾ ਹੋਇਆ ਪਰ ਡਿਪਟੀ ਕਮਿਸ਼ਨਰ ਸਿਖ ਸੀ, ਇਸ ਲਈ ਕੋਈ ਗੜ ਬੜ ਨਹੀਂ ਹੋਈ।

੧੫ ਅਗਸਤ ਤੋਂ ਡੀ ਸੀ ਬਦਲ ਗਿਆ। ਪਾਕਿਸਤਾਨ ਬਣਨ ਪਰ ਸਾਰੇ ਅਫਸਰ ਲੀਗੀ ਆ ਗਏ। ਇਸ ਲਈ ਮੁਸਲਮਾਨਾ ਲਈ ਮੌਜ ਬਣ ਗਈ 'ਰਬ ਨੇ ਦਿਤੀਆਂ ਗਾਜਰਾਂ ਵਿਚੇ ਰੰਬਾ ਰੱਖ' ਵਾਲੀ ਗਲ ਬਣ ਗਈ, ਉਨ੍ਹਾਂ ਨੇ ਹਿੰਦੂ ਸਿਖਾਂ ਨੂੰ ਲੁਟਣ ਮਾਰਨ ਦੀ ਤਿਆਰੀ ਕਰ ਲਈ, ਸਯਦ ਮੁਬਾਰਕ ਸ਼ਾਹ ਐਮ. ਐਲ. ਏ. ਤੇ ਕੈਪਟਨ ਆਬਦ ਹੁਸੈਨ ਨੇ ਮੁਸਲਮਾਨਾਂ ਨੂੰ ਲੁਟ ਮਾਰ ਕਰਨ ਲਈ ਜਥੇਬੰਦ ਕੀਤਾ।

੧. ਮਘਿਆਣਾ— ੨੫-੨੬ ਅਗਸਤ ਨੂੰ ਝੰਗ ਵਿਚ ਲੁਟ ਮਾਰ ਤੇ ਸਾੜ ਫੂਕ ਸ਼ੁਰੂ ਕੀਤੀ ਗਈ, ਥਾਣੇਦਾਰ ਨੇ

ਮਜਿਸਟ੍ਰੇਟ ਦੇ ਹੁਕਮ ਨਾਲ ਪਟਰੋਲ ਬੰਦ ਕੀਤਾ ਗਿਆ ਤਾਕਿ ਕੋਈ ਹਿੰਦੂ ਲਾਰੀਆਂ ਤੇ ਨਾਂਹ ਜਾ ਸਕੇ, ੨੭ ਅਗਸਤ ਨੂੰ ਸਾਰੇ ਹਿੰਦੂ ਸਿਖ ਮੰਡੀ ਵਿਚ ਇਕੱਠੇ ਹੋ ਗਏ। ਮਘਿਆਣੇ ਦਾ ਤਸੀਲਦਾਰ ਗੱਡੀ ਵਿਚ ਜਾ ਰਿਹਾ ਸੀ, ਉਸ ਨੂੰ ਮੁਸਲਮਾਨਾਂ ਨੇ ਕਤਲ ਕਰ ਦਿਤਾ। ਸ: ਗੁਰਦਿਆਲ ਸਿੰਘ ਇਨਸਪੈਕਟਰ ਪੁਲੀਸ ਦੇ ਬੰਗਲੇ ਪਰ ਮੁਸਲਮਾਨਾਂ ਨੇ ਹਮਲਾ ਕੀਤਾ। ਸ: ਜੀ ਨੇ ਗੋਲੀ ਚਲਾਕੇ ਦੋ ਹਮਲਾਵਰਾਂ ਨੂੰ ਥਾਂ ਤੇ ਰਖਿਆ। ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਆਪ ਹੁਣ ਤਕ ਜੇਹਲ ਵਿਚ ਹਨ। ੨੯ ਅਗਸਤ ਨੂੰ ਸ: ਪ੍ਰੀਤਮ ਸਿੰਘ ਏ. ਐਸ ਆਈ. ਮੋਚੀਵਾਲ ਤੇ ਭਵਾਣੇ ਦੇ ਹਿੰਦੂ ਥਾਣੇਦਾਰ ਪਾਸੋਂ ਹਥਿਆਰ ਲੈਕੇ ਉਨ੍ਹਾਂ ਨੂੰ ਕਤਲ ਕੀਤਾ ਗਿਆ।

**੨. ਚਨਯੋਟ**—੨੮ ਅਗਸਤ ਨੂੰ ਲੀਗੀ ਹਜੂਮ ਨੇ ਚਨਯੋਟ ਤੇ ਹਮਲਾ ਕੀਤਾ। ਪੁਲੀਸ ਨਾਲ ਸੀ, ਡੀ. ਐਸ. ਪੀ. ਦੇ ਕਹਿਣ ਪਰ ਹਿੰਦੂਆਂ ਸਿਖਾਂ ਦੇ ਮਕਾਨਾਂ ਨੂੰ ਅੱਗ ਲਾਈ ਗਈ, ਕਈ ਹਿੰਦੂਆਂ ਨੇ ਮੁਕਾਬਲਾ ਕੀਤਾ। ਪਰ ਉਨ੍ਹਾਂ ਦੀ ਕੋਈ ਪੇਸ਼ ਨਾਂਹ ਗਈ, ਸਾਰੇ ਨਗਰ ਨੂੰ ਮਿਲਟਰੀ ਤੇ ਮੁਸਲਮਾਨਾਂ ਨੇ ਲੁਟ ਲਿਆ। ਅਠ ਹਜ਼ਾਰ ਆਦਮੀ ਬੇਜ਼ਰ ਤੇ ਬੇਘਰ ਹੋਕੇ ਸੜਕ ਦੇ ਕੰਢੇ ਕੈਂਪ ਵਿਚ ਜਾ ਬੈਠੇ ਹਿੰਦੀ ਮਿਲਟਰੀ ਨੇ ਉਨ੍ਹਾਂ ਨੂੰ ਕਢਕੇ ਲਿਆਂਦਾ।

**੩. ਸ਼ਾਹ ਜੀਵਣਾ**- ਇਹ ਰੇਲਵੇ ਸਟੇਸ਼ਨ ਤੇ ਚੰਗੀ ਮੰਡੀ ਸੀ, ਇਥੋਂ ੪ ਮੀਲ ਤੇ ਸ਼ਾਹ ਜੀਵਣਾ ਪਿੰਡ ਹੈ। ੨੪-੨੫ ਅਗਸਤ ਨੂੰ ਸਯਦ ਮੁਬਾਰਕ ਸ਼ਾਹ ਤੇ ਕੇਪਟਨ ਆਬਦ ਹੁਸੈਨ ਦੀ ਅਗਵਾਈ ਹੇਠ ਪਿੰਡਾਂ ਵਿਚ ਲੁਟ ਮਾਰ ਸ਼ੁਰੂ ਹੋਈ। ੨੬ ਅਗਸਤ ਨੂੰ ਮੁਸਲਮਾਨਾਂ ਨੇ ਮੰਡੀ ਤੇ ਸ਼ਾਹ ਜੀਵਣੇ ਪਿੰਡ ਪਰ ਹਮਲਾ ਕੀਤਾ, ਲੁਟ ਮਾਰ ਕੀਤੀ, ਬਾਵਾ ਹੰਸ ਰਾਜ ਤੇ ੯ ਸਹਿਜਧਾਰੀ ਤੇ ਸਿੰਘ

ਪਿੰਡੋਂ ਨਿਕਲੇ, ਉਨ੍ਹਾਂ ਨੂੰ ਮੁਸਲਮਾਨਾਂ ਨੇ ਵਿਸ਼ਵਾਸ਼ ਘਾਤ ਕਰਕੇ ਮਾਰ ਦਿਤਾ। ਮਿਲਟਰੀ ਸਮੇਂ ਸਿਰ ਪੁਜ ਗਈ, ਇਸ ਲਈ ਬਚਾਉ ਹੋ ਗਿਆ।

੪. ਚੁੰਡ- ੨੫ ਅਗਸਤ ਨੂੰ ਮੁਸਲਮਾਨਾਂ ਪਿੰਡ ਚੁੰਡ ਤੇ ਹਮਲਾ ਕੀਤਾ। ਸਾਰੇ ਸਿਖ ਗੁਰਦਵਾਰੇ ਵਿਚ ਇਕਠੇ ਹੋ ਗਏ। ਤਿੰਨ ਦਿਨ ਲਗਾਤਾਰ ਮੁਕਾਬਲਾ ਕਰਦੇ ਰਹੇ। ਲੀਗੀਆਂ ਨੇ ਉਨ੍ਹਾਂ ਨੂੰ ਮੁਸਲਮਾਨ ਬਣਨ ਲਈ ਕਿਹਾ। ਪਰ ਕਿਸੇ ਨੇ ਇਹ ਗਲ ਨਾਂਹ ਮੰਨੀ।

ਗੁਰਦਵਾਰੇ ਵਿਚ ਘਿਰਿਆਂ ਨੇ ਆਪਣੇ ਹੱਥੀਂ ਇਸਤ੍ਰੀਆਂ ਤੇ ਬਚਿਆਂ ਨੂੰ ਕਤਲ ਕਰਕੇ ਮੈਦਾਨ ਵਿਚ ਲੜਨ ਦਾ ਫੈਸਲਾ ਕੀਤਾ। ਗੁਰਦਵਾਰੇ ਵਿਚ ਚਾਰ ਸੌ ੫੦ ਸਿਖ ਸਨ। ਉਨ੍ਹਾਂ ਦੇ ਆਗੂ ਸ: ਗਹਿਲਾ ਸਿੰਘ ਨੇ ਸਿਆਲਾਂ (ਮੁਸਲਮਾਨਾਂ) ਨੂੰ ਕਿਹਾ:-
"ਅਸੀਂ ਤੁਹਾਡੇ ਤੇ ਵਾਰ ਨਹੀਂ ਕਰਨਾ, ਤੁਸੀਂ ਘਟ ਗਿਣਤੀ ਨੂੰ ਮਾਰਨ ਲਈ ਚੜ੍ਹ ਆਏ ਹੋ। ਇਸ ਲਈ ਤੁਸੀਂ ਪਹਿਲੇ ਵਾਰ ਕਰੋ।"

ਮੁਸਲਮਾਨਾਂ ਨੇ ਗਹਿਲਾ ਸਿੰਘ ਤੇ ਗੋਲੀ ਚਲਾਈ। ਉਹ ਬਚ ਗਿਆ। ਫਿਰ ਸਿੰਘ ਨੇ ਕ੍ਰਿਪਾਨ ਸੂਤਕੇ ਮੁਸਲਮਾਨਾਂ ਦੇ ਲੀਡਰ ਤੇ ਹਮਲਾ ਕਰਕੇ ਉਸਨੂੰ ਜ਼ਖਮੀ ਕੀਤਾ। ਅਠ ਹਜ਼ਾਰ ਮੁਸਲਮਾਨ ਇਹ ਨਜ਼ਾਰਾ ਵੇਖ ਰਹੇ ਸਨ, ਸਿਖ ਦੀ ਦਲੇਰੀ ਪਰ ਹੈਰਾਨ ਸਨ। ਫਿਰ ਲੜਾਈ ਸ਼ੁਰੂ ਹੋ ਗਈ। ੩੭੫ ਸਿਖ ਤੇ ਸਹਿਜਧਾਰੀ ਤੇ ਹਿੰਦੂ ਲੜਦੇ ਹੋਏ ਸ਼ਹੀਦ ਹੋਏ। ਗਹਿਲਾ ਸਿੰਘ ਤੇ ਲਖਮੀ ਦਾਸ ਇਨ੍ਹਾਂ ਦੇ ਮੁਖੀ ਸਨ, ਸ਼ਹੀਦਾਂ ਚੋਂ ਕੁਝ ਦੇ ਨਾਂ ਇਸ ਪ੍ਰਕਾਰ ਹਨ-ਸ: ਅਮੀਰ ਸਿੰਘ, ਭਾਈ ਕਰਮ ਸਿੰਘ ਗ੍ਰੰਥੀ, ਸ: ਤੀਰਥ ਸਿੰਘ, ਕਰਮ ਸਿੰਘ, ਭਾਗ ਰਾਮ, ਲਖਮੀ ਦਾਸ ਆਦਿਕ।

੫. ਲਾਲੀਆਂ ਕੈਂਪ ਲਾਲੀਆਂ ਜ਼ਿਲਾ ਝੰਗ ਵਿਚ ਇਕ ਚੰਗਾ ਕਸਬਾ ਹੈ, ਇਥੇ ਹਿੰਦੂਆਂ ਸਿਖਾਂ ਦੀ ਗਿਣਤੀ ੩੦੦੦ ਸੀ।

ਚੰਗਾ ਵਪਾਰ ਦਾ ਕੇਂਦਰ ਸੀ। ਮੁਸਲਿਮ ਲੀਗੀ ਇਸ ਨੂੰ ਲੁਟਣਾ ਤੇ ਤਬਾਹ ਕਰਨਾ ਚਾਹੁੰਦੇ ਸਨ। ਪੁਲੀਸ ਤੇ ਡਿਪਟੀ ਕਮਿਸ਼ਨਰ ਉਹਨਾਂ ਨਾਲ ਸਨ।

੨੬ ਅਗਸਤ ਨੂੰ ਬਿਨਾਂ ਕਾਰਨ ਡਿਪਟੀ ਕਮਿਸ਼ਨਰ ਨੇ ਕਰੀ-ਫੀਊ ਲਾ ਦਿਤਾ। ਇਸ ਦਾ ਮੰਤਵ ਹਿੰਦੂਆਂ ਨੂੰ ਘਰਾਂ ਵਿਚ ਬੰਦ ਕਰਨਾ ਸੀ। ਕੋਈ ਅਠ ਦਸ ਹਜ਼ਾਰ ਮੁਸਲਮਾਨਾਂ ਨੇ ਹਥਿਆਰਬੰਦ ਹੋਕੇ ਹਮਲਾ ਕੀਤਾ। ਲੁਟ ਮਾਰ ਸ਼ੁਰੂ ਕਰ ਦਿਤੀ। ਹਿੰਦੂ ਨਗਰ ਦੇ ਕੁਝ ਮਹਲਿਆਂ ਵਿਚ ਇਕਠੇ ਹੋ ਗਏ। ਹਮਲਾਵਰ ਲੁਟ ਕਰਨ ਲਈ ਰੁਝ ਗਏ ਇਸ ਲਈ ਜਾਨੀ ਨੁਕਸਾਨ ਕੋਈ ਨਹੀਂ ਹੋਇਆ। ੨੭ ਅਗਸਤ ਤਕ ਲੁਟ ਮਾਰ ਹੁੰਦੀ ਰਹੀ। ੨੮ ਅਗਸਤ ਨੂੰ ੧੨ ਬਜੇ ਸਿਖ ਮਿਲਟਰੀ ਪਹੁੰਚ ਗਈ। ਹਮਲਾਵਰ ਨਠ ਭਜ ਗਏ। ਸਰਕਾਰ ਨੇ ਲਾਲੀਆਂ ਵਿਚ ਕੈਂਪ ਬਣਾ ਦਿਤਾ। ੬-੭ ਸਿਤੰਬਰ ਨੂੰ ਜ਼ਿਲਾ ਸਰਗੋਧੇ ਦੇ ਬਹੁਤ ਸਾਰੇ ਲੋਕੀਂ ਲਾਲੀਆਂ ਪੁਜ ਗਏ। ਕੈਂਪ ਵਿਚ ਰਾਸ਼ਨ ਦੀ ਸਖਤ ਤੰਗੀ ਦਿਤੀ ਗਈ। ਤੇਈ ਸਿਤੰਬਰ ਨੂੰ ਕੈਂਪ ਤੋਂ ਸਿਖ ਮਿਲਟਰੀ ਹਟਾ ਲਈ ਗਈ। ਮੁਸਲਮਾਨ ਮਿਲਟਰੀ ਨੇ ਲੋਕਾਂ ਨੂੰ ਬਹੁਤ ਦੁਖ ਦਿਤਾ।

**੬. ਹੋਰ ਪਿੰਡ**- ਬਖਸ਼ੇ ਵਾਲਾ, ਵਡ ਸਧਰਾਂ, ਡੰਮੀ, ਮਾਲੋ ਵਾਲ, ਲੰਗਰ, ਕਰੜੀ ਵਾਲ, ਕਾਦੋਵਾਲਾ, ਚੱਕ ਪੇਠੀ, ਡਾਵਰ, ਜੁਬਾਣਾ ਖੜਕਣ, ਝੰਗੜ, ਗਿਲੋਤਰ ਵਾਲਾ, ਚੱਕ ੫੮, ਹਵੇਲੀ ਸਿਖਾਂ ਦੀ। ਇਹਨਾਂ ਪਿੰਡਾਂ ਵਿਚ ਲੁਟ ਮਾਰ ਤੇ ਕਤਲਾਮ ਕੀਤੀ ਗਈ। ਸੈ ਕੜ ਲੜ-ਕੀਆਂ ਖੋਹੀਆਂ ਗਈਆਂ। ਹਜ਼ਾਰਾਂ ਹਿੰਦੂਆਂ ਨੂੰ ਜੋਰੀ ਮੁਸਲਮਾਨ ਕੀਤਾ ਗਿਆ। ਸਿਖ ਮਿਲਟਰੀ ਦੇ ਜਤਨ ਨਾਲ ਬਹੁਤ ਸਾਰੀਆਂ ਲੜਕੀਆਂ ਤੇ ਜੋਰੀ ਕੀਤੇ ਗਏ ਮੁਸਲਮਾਨਾਂ ਨੂੰ ਵਾਪਸ ਲਿਆਂਦਾ।

ਸ੍ਰਕਾਰੀ ਰਪੋਟ ਅਨਸਾਰ ਜ਼ਿਲਾ ਝੰਗ ਵਿਚ ੪੯੪੦ ਆਦਮੀ ਮਾਰੇ ਗਏ। ੧੨੦੦੩ ਜੋਰੀ ਮੁਸਲਮਾਨ ਕੀਤੇ ਗਏ।

# ਜ਼ਿਲਾ ਮੁਜ਼ੱਫਰ ਗੜ੍ਹ

ਇਸ ਜਿਲੇ ਵਿਚ ੬ ਨਗਰ ਤੇ ੮੮੮ ਪਿੰਡ ਸਨ। ਆਬਾਦੀ ਸਤ ਲੱਖ ਤੋਂ ਕੁਝ ਵਧੀਕ ਸੀ, ਮੁਸਲਮਾਨ ੯੫ ਫੀ ਸਦੀ ਤਕ ਸਨ, ਸਿਖ ਕੇਵਲ ੦-੮੨ ਸਨ। ਇਨ੍ਹਾਂ ਚੋਂ ਬਹੁਤੇ ਗਰੀਬ ਲੁਬਾਣੇ ਸਨ।

੧. ਗੁਜਰਾਤ - ੯ਸਿਤੰਬਰ ਨੂੰ ਚਾਰ ਹਜ਼ਾਰ ਮੁਸਲਮਾਨਾਂ ਨੇ ਇਸ ਪਿੰਡ ਪਰ ਹਮਲਾ ਕੀਤਾ। ਲੁਟ ਮਾਰ ਤੇ ਸਾੜ ਫੂਕ ਕੀਤੀ, ਤਿੰਨ ਹਜ਼ਾਰ ਹਿੰਦੂ ਸਿਖਾਂ ਨੂੰ ਜੋਰੀਂ ਮੁਸਲਮਾਨ ਕੀਤਾ ਗਿਆ। ਇਸ ਦੇ ਆਲੇ ਦੁਆਲੇ ਸਿਖਾਂ ਦੇ ਜਿੰਨੇ ਪਿੰਡ ਸਨ, ਸਾਫ ਕਰ ਦਿਤੇ ਗਏ। ਗੁਜਰਾਤ ਵਿਚੋਂ ਭਾਈ ਸੰਤੋਖ ਸਿੰਘ ਮੁਸਲਮਾਨੀ ਰੂਪ ਵਿਚ ੧੧ ਸਿਤੰਬਰ ਨੂੰ ਅੰਮ੍ਰਿਤਸਰ ਪੁਜਾ। ਉਸ ਨੇ ਦਸਿਆ ਕਿ ੯ ਸਿਤੰਬਰ ਨੂੰ ਸਿਖਾਂ ਦੇ ਛੋਟੇ ਛੋਟੇ ਪਿੰਡ ਗੋਬਿੰਦ ਪੁਰਾ ਤੇ ਧਰਮ ਪੁਰਾ ਨੂੰ ਤਬਾਹ ਕੀਤਾ ਗਿਆ। ਦੋਹਾਂ ਪਿੰਡਾਂ ਵਿਚ ੮੦੦ ਹਿੰਦੂ ਸਿਖ ਮਾਰੇ ਗਏ। ਬਹੁਤ ਸਾਰੀਆਂ ਲੜਕੀਆਂ ਗੁਲਾਮ ਨਬੀ ਭਿਰਾੜ, ਅਲਾਹ ਬਖਸ਼ ਬਸਤੀ ਕੁਰੇਸ਼ਾਂ, ਅਹਿਮਦ ਖਾਂ ਬਲੋਚ ਪਿੰਡ ਚੌਧਰੀ ਵਾਲਾ ਨੇ ਕਾਬੂ ਕਰ ਲਈਆਂ। ਜਿਨਾਂ ਨੂੰ ਹਿੰਦੀ ਮਿਲਟਰੀ ਨੇ ਕਢਕੇ ਲਿਆਂਦਾ।

੨. ਕੋਟ ਅੱਦੂ ਤਸੀਲ ਕੋਟ ਅੱਦੂ ਵਿਚ ੧੦ ਸਿਤੰਬਰ ਨੂੰ ਮੁਸਲਮਾਨਾਂ ਨੇ ਹਮਲੇ ਕੀਤੇ, ੧੪੦੦ ਸਿਖ ਇਸਤ੍ਰੀਆਂ ਬਚੇ ਮਾਰੇ ਗਏ।

੩. ਖਾਨ ਗੜ੍ਹ ਤੇ ਰੁਲਾਂ ਵਾਲੀ - ਸ਼ਹਿਰ ਮੁਲਤਾਨ ਨੂੰ ਲੁਟਣ ਤੇ ਫੂਕਣ ਦੇ ਬਾਹਦ ਖਾਨ ਗੜ ਤੇ ਰੁਲਾਂ ਵਾਲੀ ਦੋਹਾਂ ਨੂੰ ਲੁਟਿਆ ਤੇ ਸਾੜਿਆ। ਨੌਜਵਾਨ ਲੜਕੀਆਂ ਚੁਕੀਆਂ ਗਈਆਂ। ਹਿੰਦੂਆਂ ਨੇ ਕੁਝ ਟਾਕਰਾ ਕੀਤਾ ਪਰ ਉਨ੍ਹਾਂ ਦੀ ਕੋਈ ਪੇਸ਼ ਨਾਂਹ ਗਈ, ਕਈਆਂ ਨੂੰ ਜੋਰੀਂ ਮੁਸਲਮਾਨ ਕੀਤਾ ਗਿਆ।

# ਡੇਰਾ ਗਾਜ਼ੀ ਖਾਂ

ਇਸ ਨੂੰ ਨਿਰੋਲ ਮੁਸਲਮਾਨੀ ਜ਼ਿਲਾ ਕਹਿਣਾ ਚਾਹੀਦਾ ਹੈ। ਇਸ ਵਿਚ ੯ ਨਗਰ ਤੇ ੭੭੪ ਪਿੰਡ ਸਨ, ਹਿੰਦੂ ਸਿਖ ਮਾਂਹ ਤੇ ਸਫੇਦੀ ਵਾਂਙੂ ਸ੫, ਸਿਖ ੦-੧੮ ਸਨ। ਪੰਜ ਲਖ ਤੋਂ ਵਧੀਕ ਮੁਸਲਮਾਨ ਸਨ।

ਮੁਜ਼ਫਰ ਗੜ੍ਹ ਦੇ ਨਾਲ ਇਸ ਜ਼ਿਲੇ ਵਿਚ ਪਾਕਿਸਤਾਨੀ ਸੂਰਮਿਆਂ ਨੇ ਹਿੰਦੂਆਂ ਸਿਖਾਂ ਨੂੰ ਲੁਟਣ ਤੇ ਮਾਰਨ ਵਿਚ ਘਟ ਨਹੀਂ ਕੀਤੀ, ਡੇਰਾ ਗਾਜ਼ੀ ਖਾਂ ਰੇਲਵੇ ਸਟੇਸ਼ਨ ਤੋਂ ੬੦ ਮੀਲ ਤੇ ਹੈ। ਇਸ ਲਈ ਹਿੰਦੂਆਂ ਨੂੰ ਕਿਸੇ ਪਾਸੋਂ ਕੋਈ ਸਹਾਇਤਾ ਨਹੀਂ ਮਿਲ ਸਕਦੀ ਸੀ, ਸ਼ਹਿਰ ਵਿਚ ਲੁਟ ਮਾਰ ਤੇ ਸਾੜ ਫੂਕ ਕੀਤੀ ਗਈ, ਇਸ ਦੇ ਨਾਲ ਜ਼ਿਲੇ ਦੇ ਵਡੇ ਪਿੰਡਾਂ ਜਾਂਗ ਪੁਰ, ਰਾਜਨ ਪੁਰ, ਕੋਟ ਆਦਿਕ ਵਿਚ ਜਿਹੜੇ ਹਿੰਦੂ ਸਿਖ ਸਨ, ਉਨ੍ਹਾਂ ਦਾ ਸਫਾਇਆ ਕੀਤਾ ਗਿਆ। ਕਈ ਔਰਤਾਂ ਤੇ ਲੜਕੀਆਂ ਖੋਹੀਆਂ। ਸੈਂਕੜਿਆਂ ਨੂੰ ਜ਼ੋਰੀਂ ਮੁਸਲਮਾਨ ਬਣਾਇਆ ਗਿਆ। ਇਨ੍ਹਾਂ ਬਦਨਸੀਬਾਂ ਨੂੰ ਗੋਰਖਾ ਮਿਲਟਰੀ ਕਢਕੇ ਲਿਆਈ।

ਪੰਜਾਬ ਦੀ ਨਵੀਂ ਵੰਡ ਅਨੁਸਾਰ ਤਿੰਨ ਡੀਵੀਜਨ-:ਰਾਵਲਪਿੰਡੀ, ਲਾਹੌਰ ਦੇ ਚਾਰ ਜ਼ਿਲੇ ਅਤੇ ਮੁਲਤਾਨ ਡੀਵੀਜਨ ਪਾਕਿਸਤਾਨ ਵਿਚ ਗਏ ਹਨ। ਮਾਰਚ ੧੯੪੭ ਤੋਂ ਲੈਕੇ ਸਿਤੰਬਰ ਅਕਤੂਬਰ ਤਕ ਪੱਛਮੀ ਪੰਜਾਬ ਵਿਚ ਜੋ ਪਾਕਿਸਤਾਨੀ ਘਲੂਘਾਰਾ ਹੋਇਆ, ਹੁਣ ਅਸੀਂ ਉਸ ਦੀ ਦਰਦਨਾਕ ਕਹਾਣੀ ਨੂੰ ਸਮਾਪਤ ਕਰਦੇ ਹਾਂ।

ਅਫਸੋਸ ! ਅੰਗ੍ਰੇਜ਼ ਦੀ ਕੁਟਲ ਨੀਤੀ ਤੇ ਮੁਸਲਿਮ ਲੀਗ ਦੀ ਚਾਲ ਨਾਲ ਪੰਜਾਬ ਪੰਜਾਂ ਦਰਿਆਵਾਂ ਦੀ ਧਰਤੀ ਨਹੀਂ ਰਿਹਾ। ਪੰਜਾਬੀ ਹਿੰਦੂ ਸਿਖ ਤੇ ਮੁਸਲਮਾਨ ਖੂਨ ਨਸਲ, ਬੋਲੀ ਤੇ ਵਤਨ ਦੇ ਲਿਹਾਜ਼ ਨਾਲ ਇਕ ਸਨ, ਉਹ ਇਕ ਦੂਜੇ ਦੇ ਲਹੂ ਤਿਹਾਏ ਵੈਰੀ ਬਣ ਗਏ ਹਨ।

## ੨੪

# ਸੂਬਾ ਸਰਹੱਦ

ਪਹਿਲੇ ਸੂਬਾ ਸਰਹੱਦ ਸਿਖ ਰਾਜ ਵਿਚ ਸ਼ਾਮਲ ਸੀ। ਇਸ ਨੂੰ ਸੂਬਾ ਪਸ਼ੌਰ ਵੀ ਕਹਿੰਦੇ ਸਨ। ਈਸਟ ਇੰਡੀਆ ਕੰਪਨੀ ਨੇ ਕਬਾਇ-ਲੀਆਂ ਨੂੰ ਸਿਖ ਰਾਜ ਦੇ ਵਿਰੁਧ ਭੜਕਾਉਣ ਲਈ ਸਯਦ ਅਹਿਮਦ ਬ੍ਰੇਲਵੀ ਤੇ ਮੌਲਵੀ ਇਸਮਾਈਲ ਨੂੰ ਇਸ ਇਲਾਕੇ ਵਿਚ ਭੇਜਿਆ। ਇਸ ਦਾ ਮੰਤਵ ਇਹ ਸੀ ਕਿ ਮਹਾਰਾਜਾ ਰੰਜੀਤ ਸਿੰਘ ਸਤਲੁਜੋਂ ਪਰ ਦੇ ਇਲਾਕਿਆਂ ਵਲ ਰੁਖ ਨਾ ਕਰ ਸਕੇ ਅਤੇ ਪਠਾਣਾਂ ਨਾਲ ਉਲਝਿਆ ਰਹੇ। ਸਿਖਾਂ ਦੀ ਫੌਜੀ ਤਾਕਤ ਸਰਹੱਦ ਵਿਚ ਖਰਚ ਹੋਵੇ। ਸਿਖ ਰਾਜ ਦੇ ਖਾਤਮੇ ਪਰ ਅੰਗਰੇਜ਼ਾਂ ਨੇ ਇਸ ਇਲਾਕੇ ਪਰ ਕਬਜ਼ਾ ਕਰਕੇ ਅਫਗਾ-ਨਿਸਤਾਨ ਤੇ ਰੂਸ ਦੇ ਡੀਫੈਂਸ ਲਈ ਛਾਵਣੀਆਂ ਪਾਈਆਂ। ਫੌਜੀ ਖਰਚ ਪ੍ਰਵਾਨ ਕਰਵਾਣ ਲਈ ਪਿਸ਼ਾਵਰ ਤੇ ਕੋਹਾਟ ਦੇ ਵਿਚਕਾਰ ੪੦-੫੦ ਮੀਲ ਦਾ ਇਲਾਕਾ 'ਯਾਗਿਸਤਾਨ' ਬਣਾ ਦਿਤਾ। ਗਵਰਨਰ ਜਨਰਲ ਜਾਂ ਪੁਲੀਟੀਕਲ ਡੀਪਾਰਟਮੈਂਟ ਹਿੰਦੁਸਤਾਨ ਦੇ ਖਜ਼ਾਨੇ ਚੋਂ ਭਾਰੀ ਰਕਮ ਇਥੇ ਖਰਚ ਕਰਦੇ ਸਨ। ਪਰ ਉਸਦਾ ਹਿਸਾਬ ਕਿਸੇ ਨੂੰ ਨਹੀਂ ਦਿਤਾ ਜਾਂਦਾ ਸੀ। ਪਹਿਲੇ ਇਸ ਸੂਬੇ ਵਿਚ ਚੀਫ ਕਮਿਸ਼ਨਰ ਹੁੰਦਾ ਸੀ। ਫਿਰ ਇਸ ਨੂੰ ਗਵਰਨਰੀ ਸੂਬਾ ਬਣਾਇਆ ਗਿਆ। ੧੯੩੬ ਵਿਚ ਅਸੈਂਬਲੀ ਬਣਾਈ ਗਈ।

ਸੂਬਾ ਸਰਹੱਦ ਦੇ ਇਹ ਜ਼ਿਲੇ ਹਨ-ਪਿਸ਼ਾਵਰ, ਬੰਨੂੰ, ਕੋਹਾਟ, ਮਰਦਾਨ, ਹਰੀ ਪੁਰ ਤੇ ਡੇਰਾ ਇਸਮਾਈਲ ਖਾਂ। ਇਸ ਪ੍ਰਾਂਤ ਦੀ ਕੁਲ ਆਬਾਦੀ ੩੦ ਲਖ ਹੈ, ਜਿਸ ਵਿਚੋਂ ਹਿੰਦੂ ਸਿਖ ਕੇਵਲ ੩.੫ ਲਖ ਤੇ ਬਾਕੀ ਸਾਰੇ ਮੁਸਲਮਾਨ ਸਨ।

ਪਿਸ਼ਾਵਰ ਵਿਚ ਗੁਰਦਵਾਰਾ ਭਾਈ ਜੋਗਾ ਸਿੰਘ, ਗੁ: ਬਾਬਾ ਸ੍ਰੀ ਚੰਦ, ਗੁ: ਭਾਈ ਬੀਬਾ ਸਿੰਘ, ਸਮਾਧ ਅਕਾਲੀ ਫੂਲਾ ਸਿੰਘ ਨੁਸ਼ਹਿਰਾ,

ਸਮਾਧ ਸ: ਹਰੀ ਸਿੰਘ ਨਲੂਆ ਜਮਰੋਦ, ਡੇਰਾ ਬਾਬਾ ਕਰਮ ਸਿੰਘ ਹੋਤੀ ਮਰਦਾਨ ਸਿਖਾਂ ਦੇ ਪ੍ਰਸਿਧ ਅਸਥਾਨ ਹਨ।

ਹਰੀ ਪੁਰ, ਪਿਸ਼ਾਵਰ ਤੇ ਬੰਨੂੰ ਵਿਚ ਖਾਲਸਾ ਹਾਈ ਸਕੂਲ ਤੇ ਨੁਸ਼ਹਿਰੇ ਵਿਚ ਕਨਿਆ ਪਾਠਸ਼ਾਲਾ ਸਨ।

ਹਰੀ ਪੁਰ ਵਿਚ ਸ: ਹਰੀ ਸਿੰਘ ਨਲੂਏ ਦਾ ਬਣਾਇਆ ਹੋਇਆ ਕਿਲਾ ਤੇ ਬੰਨੂੰ ਵਿਚ ਮਹਾਰਾਜਾ ਦਲੀਪ ਸਿੰਘ ਦੇ ਨਾਂ ਪਰ ਦਲੀਪ ਗੜ੍ਹ ਕਿਲਾ ਹੁਣ ਤੀਕ ਮੌਜੂਦ ਹਨ।

ਸੂਬਾ ਸਰਹੱਦ ਵਿਚ ਰਾਜਨੀਤਕ ਜਾਗਰਤ ਖਾਨ ਭਰਾਵਾਂ ਤੇ ਖੁਦਾਈ ਖਿਦਮਤਗਾਰਾਂ ਨੇ ਪੈਦਾ ਕੀਤੀ ਹੈ। ਪਠਾਣ ਚੂੰਕਿ ਸੁਭਾਵਕ ਹੀ ਅੰਗਰੇਜ਼ਾਂ ਵਿਰੁਧ ਹੋਣ ਕਰਕੇ ਕਾਂਗਰਸ ਦੇ ਨਾਲ ਸਨ।

ਸਰ ਜਾਰਜ ਕਨਿੰਘਮ ਸੂਬਾ ਸੂਹਦ ਦਾ ਪੁਰਾਣਾ ਤੇ ਤਜਰਬੇਕਾਰ ਗਵਰਨਰ ਹੈ। ਇਸ ਨੇ ਪਹਿਲੇ ਸਰ ਅਬਦੁਲ ਕਯੂਮ ਦੀ ਵਜ਼ਾਰਤ ਬਣਾਈ ਪਰ ੧੯੩੭ ਵਿਚ ਡਾਕਟਰ ਖਾਨ ਸਾਹਿਬ ਨੇ ਉਸ ਨੂੰ ਤੋੜਕੇ ਕਾਂਗਰਸੀ ਵਜ਼ਾਰਤ ਬਣਾ ਲਈ। ਦੋ ਮਾਰਚ ੧੯੩੭ ਨੂੰ ਸਰ ਕਨਿੰਘਮ ਵਲੈਤ ਚਲਾ ਗਿਆ। ੧੯੪੨ ਵਿਚ ਕਾਂਗਰਸ ਨੇ ਸਿਵਲ ਨਾਫੁਰਮਾਨੀ ਸ਼ੁਰੂ ਕਰ ਦਿਤੀ। ਡਾਕਟਰ ਖਾਨ ਨੇ ਵਜ਼ਾਰਤ ਛੋੜ ਦਿਤੀ। ਗਵਰਨਰ ਨੇ ਔਰੰਗਜ਼ੇਬ ਖਾਂ ਦੀ ਲੀਗ ਮਨਿਸਟਰੀ ਬਣਾਈ। ਇਸ ਸਮੇਂ ਅੰਗਰੇਜ਼ ਨੇ ਲੀਗ ਨੂੰ ਤਾਕਤ ਦਿਤੀ, ਪਰ ਲੀਗ ਮਨਿਸਟਰੀ ਟੁਟਕੇ ਫਿਰ ਖਾਨ ਸਾਹਿਬ ਦੀ ਵਜ਼ਾਰਤ ਕਾਇਮ ਹੋ ਗਈ। ੧੯੪੬ ਵਿਚ ਰੀਫਰੈਂਡਮ ਕਰਾਇਆ ਗਿਆ। ਖਾਨ ਭਰਾਵਾਂ ਖੁਦਾਈ ਖ਼ਿਦਮਤਗਾਰਾਂ ਤੇ ਕਾਂਗਰਸ ਨੇ ਇਸਦਾ ਬਾਈਕਾਟ ਕਰ ਦਿਤਾ, ਜਿਸ ਕਰਕੇ ਲੀਗ ਨੂੰ ਮਾੜੀ ਜਿਹੀ ਸਫਲਤਾ ਹੋਈ। ਲੀਗ ਨੇ ਡਾਕਟਰ ਖਾਨ ਸਾਹਿਬ ਦੀ ਮਨਿਸਟਰੀ ਤੋੜਨ ਲਈ ਬਹੁਤ ਤੇਜ਼ ਫਿਰਕੂ ਪ੍ਰਾਪੇਗੰਡਾ ਸ਼ੁਰੂ ਕਰ ਦਿਤਾ ਜਿਸ ਕਰਕੇ ਜਨਵਰੀ ੧੯੪੭ ਵਿਚ ਹਰੀਪੁਰ ਹਜ਼ਾਰੇ ਦੇ ਚਾਲੀ ਪੰਜਾਹ ਪਿੰਡਾਂ ਵਿਚ ਲੁਟ ਮਾਰ ਤੇ ਕਤਲਾਮ ਹੋਈ। ਹਿੰਦੂ ਸਿਖਾਂ ਨੂੰ ਉਜਾੜਿਆ ਗਿਆ। ੩ ਜਨਵਰੀ ਨੂੰ ਇਕ ਸਰਕਾਰੀ ਐਲਾਨ ਵਿਚ ਇਸਦਾ ਜ਼ਿਕਰ ਕੀਤਾ ਗਿਆ।

ਫਰਵਰੀ ਵਿਚ ਮੁਸਲਿਮ ਲੀਗੀਆਂ ਨੇ ਮਰਦਾਨ ਦੀ ਇਕ ਹਿੰਦੂ ਲੜਕੀ ਬਸੰਤੀ ਨੂੰ ਚੁਕ ਲਿਆ ਅਤੇ ਉਸਨੂੰ ਜ਼ੋਰੀ ਮੁਸਲਮਾਨ ਕਰਕੇ ਇਕ ਆਦਮੀ ਦੇ ਘਰ ਪਾ ਦਿਤਾ। ਬਸੰਤੀ ਨੇ ਅਦਾਲਤ ਵਿਚ ਬਿਆਨ ਦਿਤਾ, "ਮੈਨੂੰ ਜ਼ੋਰੀ ਮੁਸਲਮਾਨ ਕੀਤਾ ਗਿਆ ਹੈ। ਮੈਂ ਆਪਣੇ ਮਾਤਾ ਪਿਤਾ ਪਾਸ ਜਾਣਾ ਚਾਹੁੰਦੀ ਹਾਂ।" ਡਾਕਟਰ ਖਾਨ ਸਾਹਿਬ ਨੇ ਇਸ ਲੜਕੀ ਨੂੰ ਆਪਣੇ ਮਾਂ ਪਿਉ ਦੇ ਪਾਸ ਐਬਟਾਬਾਦ ਭੇਜ ਦਿਤਾ। ਬਸ ਫੇਰ ਕੀ ਸੀ, ਲੀਗੀਆਂ ਤੇ ਸਰਕਾਰ ਅੰਗਰੇਜ਼ੀ ਦੇ ਖਰੀਦੇ ਹੋਏ ਮੌਲਾਣਿਆਂ ਨੇ ਮੁਸਲਮਾਨ ਲੜਕੀ ਨੂੰ ਕਾਫਰਾਂ ਦੇ ਹਵਾਲੇ ਕਰ ਦਿਤਾ ਗਿਆ। ਇਸ-ਲਾਮ ਖਤਰੇ ਵਿਚ ਪੈ ਗਿਆ—ਦਾ ਅੰਦੋਲਨ ਸ਼ੁਰੂ ਕਰ ਦਿਤਾ। ਇਹ ਮਜ਼ਹਬ ਦੀ ਆੜ ਵਿਚ ਪੁਲੀਟੀਕਲ ਤਾਕਤ ਹਾਸਲ ਕਰਨ ਅਤੇ ਡਾ: ਖਾਨ ਸਾਹਿਬ ਦੀ ਵਜ਼ਾਰਤ ਨੂੰ ਅਦਨਾਮ ਕਰਨ ਦੀ ਇਕ ਚਾਲ ਸੀ।

ਬਸੰਤੀ ਦੇ ਕੇਸ ਵਿਚ ਗ਼ਲਤ ਪ੍ਰਾਪੇਗੰਡਾ ਕਰਨ ਦੇ ਦੋਸ਼ ਵਿਚ ਅਬਦੁਲ ਕਯੂਮ ਤੇ ਹੋਰ ਕਈ ਲੀਗੀਆਂ ਨੂੰ ਗ੍ਰਿਫਤਾਰ ਕੀਤਾ ਗਿਆ।

(ਪ੍ਰਤਾਪ ਲਾਹੌਰ ੨੨ ਫਰਵਰੀ ੧੯੪੭)

ਉਨ੍ਹਾਂ ਨੇ ਇਹ ਐਜੀਟੇਸ਼ਨ ਜਾਰੀ ਰਖੀ, ਕਈ ਥਾਂਈ ਅਦਾਲਤ ਤੇ ਪਿੰਕਟਿੰਗ ਕੀਤੀ ਗਈ, ਕਈ ਥਾਂਈ ਗੱਡੀਆਂ ਰੋਕੀਆਂ ਗਈਆਂ। ਨਾਲ ਹੀ ਹਿੰਦੂ ਸਿਖਾਂ ਦੀ ਤਬਾਹੀ ਵੀ ਸ਼ੁਰੂ ਕਰ ਦਿਤੀ।

ਮਾਰਚ ਵਿਚ ਪਿਸ਼ਾਵਰ ਤੋਂ ੧੪ ਮੀਲ ਤੇ ਪਿੰਡ ਅਦੋ ਜ਼ਈ ਥਾਣਾ ਮਤੇਨੀ ਵਿਚ ੨੭ ਸਿਖਾਂ ਦੇ ਜ਼ੋਰੀ ਦਾਹੜੀਆਂ ਕੇਸ ਕਟਕੇ ਮੁਸਲਮਾਨ ਬਣਾਏ ਗਏ। ਉਨ੍ਹਾਂ ਦੀਆਂ ਇਸਤ੍ਰੀਆਂ ਨੂੰ ਮੁਸਲਮਾਨ ਬਣਾਕੇ ਉਨ੍ਹਾਂ ਦੇ ਪਤੀਆਂ ਨਾਲ ਨਕਾਹ ਪੜ੍ਹਾਏ ਗਏ। ਕਈ ਸਿਖ ਭੱਜ ਆਏ। ਇਸ ਕਾਰਵਾਈ ਦੇ ਮੋਢੀ ਕੈਪਟਨ ਜ਼ੋਰ ਗੁਲ ਖਾਂ, ਅਖੋਮੁਲਾ ਤੇ ਖਾਨ ਉਲਾ ਸਨ।

ਇਸ ਪਿੰਡ ਦਾ ਗੁਰਦਵਾਰਾ ਸਾੜ ਦਿਤਾ ਗਿਆ। ਭਾਈ ਨਰਾਇਣ ਸਿੰਘ ਗ੍ਰੰਥੀ ਨੂੰ ਸ਼ਹੀਦ ਕੀਤਾ ਗਿਆ। ਲੀਗੀ ਹਮਲਾਵਰ ਕਹਿੰਦੇ ਸਨ—"ਭਾਵੇਂ ਤੁਸੀਂ ਸਿਖ ਹੋ, ਅਸੀਂ ਬਿਹਾਰ ਦਾ ਬਦਲਾ

ਲੈ ਰਹੇ ਹਾਂ ”।

ਅਦੋ ਜ਼ਈ ਬਾਬਾ ਅਤਰ ਸਿੰਘ, ਹਰੀ ਸਿੰਘ, ਮੋਹਰ ਸਿੰਘ ਆਦਿਕ ਅੰਮ੍ਰਿਤਸਰ ਪੁਜੇ। ਪਿੰਡ ਅਜ਼ਾ ਖੇਲ ਵਿਚ ਸਿਖਾਂ ਦੇ ੪੪ ਘਰ ਸਨ। ਲੀਗੀਆਂ ਨੇ ਘੇਰ ਲਿਆ। ਲੁਟ ਮਾਰ ਕੀਤੀ ਗਈ, ਪੰਜਾਂ ਸਿਖਾਂ ਨੂੰ ਕੀਮਾ ਕਰਕੇ ਖੂਹ ਵਿਚ ਸੁਟ ਦਿਤਾ। ਗੁਰਦਵਾਰਾ ਸਾੜਿਆ ਗਿਆ। ੧੦ ਸਿੰਘਾਂ ਦੇ ਕੇਸ ਕੱਟੇ ਗਏ। ੧੧ਵੇਂ ਦੀਆਂ ਮੁਛਾਂ ਮੁੰਨੀਆਂ ਗਈਆਂ। ਬਾਬਾ ਸੁਜਾਨ ਸਿੰਘ ਨੇ ੧੪੦੦ ਦੇਕੇ ਕੇਸ ਬਚਾਏ। ਸਤ ਦਿਨ ਲਗਾਤਾਰ ਸਿਖ ਘਰਾਂ ਵਿਚ ਬੰਦ ਰਹੇ। ਕਿਉਂਕਿ ਲੀਗੀਆਂ ਨੇ ਪਿੰਡ ਦੇ ਦੁਆਲੇ ਪਹਿਰੇ ਲਾਏ ਹੋਏ ਸਨ।

ਕੁਝ ਸਿੰਘ ਗੈਰ ਇਲਾਕੇ ਵਿਚ ਨਠ ਗਏ। ਕੁਝ ਪ੍ਰਵਾਰਾਂ ਨੂੰ ਸੁਰਖ ਪੋਸ਼ਾਂ ਨੇ ਕਢਕੇ ਪਿਸ਼ਾਵਰ ਪਹੁੰਚਾਇਆ। ਉਥੋਂ ਉਹ ਅੰਮ੍ਰਿਤਸਰ ਪੁਜੇ।

ਸ: ਗੰਡਾ ਸਿੰਘ, ਕਾਕਾ ਸਿੰਘ, ਸੰਤ ਸਿੰਘ, ਪਿਆਰਾ ਸਿੰਘ ਜੀਵਣ ਸਿੰਘ ਪਿੰਡ ਮੈਰਮ ਜ਼ਈ (ਪਸ਼ਿਾਵਰ ਤੋਂ ੧੨ ਮੀਲ) ਦਾ ਬਿਆਨ ਹੈ ਕਿ ੫-੬ ਮਾਰਚ ੧੯੪੭ ਨੂੰ ਪੀਰ ਮਾਣਕੀ ਨੇ ਸਾਡੇ ਇਲਾਕੇ ਵਿਚ ਦੌਰਾ ਕਰਕੇ ਮੁਸਲਮਾਨਾਂ ਨੂੰ ਸਾਡੇ ਵਿਰੁਧ ਭੜਕਾਇਆ। ਖਲਦ ਮਲਕ, ਆਇਆ ਖਾਂ, ਜਬਰ ਖਾਂ, ਲਾਲੇ ਖਾਂ ਆਦਿਕ ਲੀਗੀਆਂ ਦੇ ਮੁਖੀ ਸਨ, ਕੈਪਟਨ ਜ਼ੇਰ ਗੁਲ ਖਾਂ ਘੋੜੇ ਤੇ ਚੜ੍ਹਕੇ ਆਇਆ ਸਾਥੀਆਂ ਨੂੰ ਕਹਿਣ ਲਗਾ-:“ਸਿਖਾਂ ਨੂੰ ਮਾਰ ਦਿਉ ਜਾਂ ਮੁਸਲਮਾਨ ਬਣਾ ਲਉ।” ਇਸ ਪਿੰਡ ਵਿਚ ਸਿਖਾਂ ਦੇ ਕੁਲ ੧੮ ਘਰ ਸਨ। ਇੰਨਾਂ ਨੇ ਬਾਲ ਬਚੇ ਪਿਸ਼ਾਵਰ ਭੇਜ ਦਿਤੇ ਸਨ। ੧੬ ਆਦਮੀਆਂ ਦੇ ਦਾੜ੍ਹੀ ਕੇਸ ਕੱਟੇ ਗਏ। ਇੰਨਾਂ ਨੂੰ ਜੋਰੀ ਕਲਮਾ ਪੜ੍ਹਾਇਆ ਗਿਆ। ਗੁਰਦਵਾਰੇ ਨੂੰ ਲੁਟਿਆ ਤੇ ਸਾੜਿਆ। ਜ਼ੇਰ ਗੁਲ ਖਾਂ ਨੇ ਮੁਸ਼ਕਾਂ ਬੰਨ੍ਹਕੇ ਸਿਖਾਂ ਪਾਸੋਂ ਇਕ ਪਤਰ ਤੇ ਅੰਗੂਠੇ ਲਵਾਏ। ਜਿਸ ਤੇ ਲਿਖਿਆ ਸੀ-:“ਅਸੀਂ ਖੁਸ਼ੀ ਨਾਲ ਮੁਸਲਮਾਨ ਹੋਏ ਹਾਂ”। ਸਰ ਫਰਾਜ਼ ਖਾਂ ਨੰਬਰਦਾਰ ਨੇ ਸਿਖਾਂ ਦਾ ਕਾਫੀ ਬਚਾਉ

ਕੀਤਾ। ਇਸ ਪਿੰਡ ਦੀ ਰਾਖੀ ਲਈ ਫੌਜ ਆਈ ਪਰ ਮਤੰਨੀ ਦੇ ਥਾਣੇਦਾਰ ਨੇ ਮੋੜ ਦਿਤੀ।

ਮਤੰਨੀ ਵਿਚ ਵੀ ੧੧ ਸਿਖਾਂ ਦੇ ਕੇਸ ਕਟੇ ਗਏ। ਲੁਟ ਮਾਰ ਕੀਤੀ ਗਈ। ਇਨਾਂ ਪਿੰਡਾਂ ਦੇ ਸਿਖਾਂ ਨੂੰ ੫ ਮਈ ਨੂੰ ਸ੍ਰੀ ਅਕਾਲ ਤਖਤ ਦੇ ਹਜ਼ੂਰ ਅੰਮ੍ਰਿਤ ਛਕਾਇਆ ਗਿਆ। ਅਕੋੜਾ ਖਟਕ ਵਿਚ ਸਿਖਾਂ ਦਾ ਇਕੋ ਘਰ ਸੀ, ਉਸ ਦੇ ਮਾਲਕ ਨੂੰ ਮਾਰਕੇ ੩੦੦) ਨਕਦ, ਸਿਲਾਈ ਦੀ ਮਸ਼ੀਨ, ੫੦ ਬੋਰੀਆਂ ਕਣਕ ਤੇ ਹੋਰ ਸਾਮਾਨ ਲੁਟਿਆ ਗਿਆ। ਇਸ ਘਰ ਵਿਚੋਂ ਇਕ ਲੜਕਾ ਓਅੰਕਾਰ ਸਿੰਘ ਨਠਕੇ ਨੁਸ਼ਹਿਰੇ ਛਾਵਣੀ ਪੁਜਾ। ਨੁਸ਼ਹਿਰੇ ਵੀ ਲੁਟ ਮਾਰ ਕੀਤੀ ਗਈ।

ਮੁਸਲਿਮ ਲੀਗੀਆਂ ਦੇ ਇਨ੍ਹਾਂ ਅਤਿਆਚਾਰਾਂ ਤੇ ਗੁੰਡਾ ਗਰਦੀ ਨੂੰ ਦੇਖਕੇ ਡਾਕਟਰ ਖਾਨ ਸਾਹਿਬ ਪ੍ਰਧਾਨ ਮੰਤ੍ਰੀ ਸੂਬਾ ਸਰਹੱਦ ਨੇ ੧੭ ਮਾਰਚ ਨੂੰ ਪ੍ਰੈਸ ਨੂੰ ਇਹ ਬਿਆਨ ਦਿਤਾ:–"ਮੁਸਲਮ ਲੀਗੀ ਮਨੁਖਤਾ ਦੇ ਦੁਸ਼ਮਣ ਹਨ। ਇਹ ਪੁਰਾਣੇ ਸ਼ਾਹੀ ਰਾਜ ਦੇ ਖਰੀਦੇ ਹੋਏ ਹਨ। ਮਜ਼ਹਬੀ ਤਅਸਬ ਨੂੰ ਭੜਕਾਕੇ ਪੁਲੀਟੀਕਲ ਮੰਤਵ ਹਾਸਲ ਕਰਨਾ ਚਾਹੁੰਦੇ ਹਨ ਪੀਰਮਾਣਕੀ ਦੀਆਂ ਸਰਗਰਮੀਆਂ ਫਿਰਕੂ ਹਨ, ਜੋ ਲੁਟ ਤੇ ਨਫਰਤ ਦੇ ਆਸਰੇ ਖੜੀਆਂ ਹਨ, ਪਰ ਪੀਰਾਂ ਤੇ ਮੁਲਾਂ ਦਾ ਸਮਾਂ ਲੰਘ ਚੁਕਾ ਹੈ।"

[ਟ੍ਰਿਬਯੂਨ ਲਾਹੌਰ ੧੮–੩–੪੭

੨ ਅਪਰੈਲ ੧੯ ਸੌ ਸੰਤਾਲੀ ਨੂੰ ਕੁਝ ਹਿੰਦੂ ਸਿਖ ਗੱਡੀ ਵਿਚ ਟੱਲ ਤੋਂ ਕੋਹਾਟ ਨੂੰ ਆ ਰਹੇ ਸਨ। ਕੋਹਾਟ ਤੇ ਗੁੰਮਟ ਦੇ ਵਿਚਕਾਰ ੧੭ਵੇਂ ਮੀਲ ਤੇ ਗੱਡੀ ਰੋਕਕੇ ਲੀਗੀਆਂ ਨੇ ਮਾਰ ਧਾੜ ਕੀਤੀ। ਸ: ਚਰਨ ਸਿੰਘ, ਕਾਕ ਮਾਨ ਸਿੰਘ ਤੇ ਪੰਜ ਹਿੰਦੂ ਮਾਰੇ ਗਏ, ੨੦ ਜ਼ਖਮੀ ਹੋਏ। ਇਸ ਘਟਨ ਸੰਬੰਧੀ ਸਰਕਾਰੀ ਐਲਾਨ ਕੀਤਾ ਗਿਆ। ਕੋਹਾਟ ਦੇ ਨੇਕ ਡਿਪਟੀ ਕਮਿਸ਼ ਨਰ ਅਲਾਹ ਦਾਦ ਖਾਂ ਨੇ ਇਲਾਕਾ ਟੱਲ ਦੇ ਸਿਖਾਂ ਹਿੰਦੂਆਂ ਨੂੰ ਵਾਹ ਕੈਂਪ ਵਿਚ ਪੁਚਾਇਆ।

ਖ ਪੀ. ਐਲ. ਅਹੂਜਾ ਸਕੱਤ੍ਰ ਕਾਂਗਰਸ ਕਮੇਟੀ ਡੇਰਾ ਇਸਮਾਈਲ ਾਂ ਨੇ ਪੰ: ਨਹਿਰੂ, ਸ: ਪਟੇਲ, ਡਾਕਟਰ ਖਾਂ ਸਾਹਿਬ ਤੇ ਸ਼੍ਰੋਮਣੀ ਕਮੇਟੀ

ਦੇ ਨਾਂ ਇਕ ਤਾਰ ਦਿਤੀ:-"ਨਵਾਖਲੀ ਦੇ ਵਾਕਿਆਤ ਨੂੰ ਡੇਰਾ ਇਸਮਾਈਲ ਖਾਂ ਤੇ ਇਲਾਕੇ ਦੇ ਪਿੰਡਾਂ ਵਿਚ ਦੁਹਰਾਇਆ ਗਿਆ ਹੈ। ਹਾਲਤ ਬਹੁਤ ਭੈੜੀ ਹੈ। ਵਡੇ ਬਾਜ਼ਾਰ, ਮੰਡੀਆਂ ਤੇ ਮਿਲਾਂ ਬਿਲਕੁਲ ਤਬਾਹ ਕਰ ਦਿਤੀਆਂ ਗਈਆਂ ਹਨ। ਚੌਥੇ ਦਿਨ ਤੋਂ ਪਿੰਡਾਂ ਵਿਚੋਂ ਹਿੰਦੂ ਸਿਖ ਤਬਾਹ ਹੋ ਰਹੇ ਹਨ, ਪਰ ਉਹਨਾਂ ਦੀ ਰਖਿਆ ਦਾ ਕੋਈ ਪ੍ਰਬੰਧ ਨਹੀਂ। ਲੁਟ ਮਾਰ, ਸਾੜ ਫੂਕ ਅਤੇ ਧਰਮ ਭ੍ਰਸ਼ਟ ਕਰਨਾ ਜ਼ੋਰਾਂ ਤੇ ਹੈ। ਕਈ ਕਰੋੜ ਦਾ ਨੁਕਸਾਨ ਹੋਇਆ ਹੈ।"

ਇਹ ਤਾਰ ੨੯ ਅਪਰੈਲ ਨੂੰ ਪੁਜੀ। ਪਿਸ਼ਾਵਰ ਤੋਂ ਏਸੇ ਦਿਨ ਹੀ ਸਰਹੱਦੀ ਗਾਂਧੀ ਖਾਨ ਅਬਦੁਲ ਗੁਫ਼ਾਰ ਖਾਂ ਨੇ ਸਰਹੱਦ ਵਿਚ ਹੋਈ ਤਬਾਹੀ ਬਾਰੇ ਪ੍ਰੈਸ ਨੂੰ ਇਹ ਬਿਆਨ ਦਿਤਾ:-ਇਨ੍ਹਾਂ ਘਟਨਾਵਾਂ ਨੂੰ ਇਕ ਪਲ ਵਿਚ ਖਤਮ ਕੀਤਾ ਜਾ ਸਕਦਾ ਹੈ। ਸੂਬੇ ਵਿਚ ਅਮਨ ਹੋ ਸਕਦਾ ਹੈ ਬਸ਼ਰਤਿ ਕਿ ਲੇਬਰ ਗੌਰਮਿੰਟ ਤੇ ਵਾਇਸਰਾਇ ਅਧਿਕਾਰ ਸੌਂਪ ਦੇਣ। ਚਰਚਲ ਦੇ ਏਜੰਟ ਹਿੰਦੁਸਤਾਨ ਵਿਚ ਅਜਿਹਾ ਵਾਯੂ ਮੰਡਲ ਪੈਦਾ ਕਰ ਰਹੇ ਹਨ, ਜਿਸ ਕਰਕੇ ਉਹ ਮੁੜ ਤਾਕਤ ਹਾਸਲ ਕਰ ਸਕਣ। ਹਿੰਦੁਸਤਾਨੀ ਬਰਤਾਨੀਆ ਨੂੰ ਇਥੇ ਠਹਿਰਨ ਲਈ ਦਰਖਾਸਤ ਕਰਨ। ਅੰਦਰੂਨੀ ਹਲਕਿਆਂ ਵਲੋਂ ਸੂਬਾ ਸਰਹੱਦ ਨੂੰ ਹਿੰਦੁਸਤਾਨ ਤੇ ਰੂਸ ਵਿਚਕਾਰ 'ਬਫਰ ਸਟੇਟ' ਬਣਾਕੇ ਪੱਕੇ ਬ੍ਰਤਾਨਵੀ ਕਬਜ਼ੇ ਦੀ ਸਾਜ਼ਸ਼ ਹੋ ਰਹੀ ਹੈ। ਸਰਹੱਦ ਵਿਚ ਮਿ: ਜਿਨਾਹ ਦਾ ਕੋਈ ਅਸਰ ਨਹੀਂ, ਜੇ ਹੁੰਦਾ ਤਾਂ ਉਸਦੀ ਅਪੀਲ ਪਰ ਅਮਨ ਹੋ ਜਾਂਦਾ। ਇਸ ਵਕਤ ਦੇਸ਼ ਵਿਚ ਜੋ ਫਸਾਦ ਹੋ ਰਹੇ ਹਨ, ਇਹਨਾਂ ਦੀ ਪਿਠ ਤੇ ਭਾਰੀ ਸਾਜ਼ਸ਼ ਹੈ। ਅਜਿਹੇ ਕੰਮ ਕਰਨ ਵਾਲਿਆਂ ਨੂੰ ਰੱਬ, ਇਸਲਾਮ ਤੇ ਦੇਸ਼ ਨਾਲ ਕੋਈ ਪ੍ਰੇਮ ਨਹੀਂ। ਬਲਕਿ ਉਹ ਲੋਕ ਆਪਣੇ ਵਿਛੜਨ ਵਾਲੇ ਮਾਲਕਾਂ (ਅੰਗਰੇਜ਼ਾਂ) ਦੇ ਪਿਆਰ ਵਿਚ ਇਹ ਕਾਰਨਾਮੇ ਕਰ ਰਹੇ ਹਨ। ਉਹ ਚਾਹੁੰਦੇ ਹਨ ਕਿ ਉਹਨਾਂ ਦੇ ਮਾਲਕ ਹਿੰਦੁਸਤਾਨ ਵਿਚੋਂ ਨਾਂ ਜਾਣ।"

[ਪ੍ਰਭਾਤ ਲਾਹੌਰ ੩੦ ਅਪ੍ਰੈਲ

ਸਰ ਫੀਰੋਜ਼ ਖਾਂ ਨੂਨ, ਬੇਗਮ ਸ਼ਾਹ ਨਵਾਜ਼ ਤੇ ਅਬਦੁਲ ਰਬ

ਨਸ਼ਤਰ ਨੇ ਪਿਸ਼ਾਵਰ ਵਿਚ ਜਾਕੇ ਪਠਾਣਾਂ ਨੂੰ ਭੜਕਾਇਆ। ਇਸ ਲਈ ਪਿਸ਼ਾਵਰ ਵਿਚ ਮੁਸਲਮਾਨਾਂ ਨੇ ਹਿੰਦੂ ਸਿਖਾਂ ਦਾ ਕੰਮ ਕਾਰ ਕਰਨਾ, ਟੁਰਨਾ ਫਿਰਨਾ ਤੇ ਜੀਊਣਾ ਕਠਨ ਬਣਾ ਦਿਤਾ। ੧੬ ਤੇ ੧੮ ਮਈ ਨੂੰ ਐਬਟਾਬਾਦ ਵਿਚ ੮ ਦੁਕਾਨਾਂ ਤੇ ਮਕਾਨ ਸਾੜੇ ਗਏ। ਡੇਰਾ ਇਸਮਾਈਲ ਖਾਂ ਦੇ ਪਿੰਡ ਕਾਦੀ ਵਿਚ ਡਾਕਾ ਪਿਆ। (ਮਿਲਾਪ ੨੦ ਮਈ) ਪਾਕਿਸਤਾਨ ਬਣਨ ਪਰ ਮਿ: ਜਿਨਾਹ ਨੇ ਸਰ ਜਾਰਜ ਕਨਿੰਘਮ ਨੂੰ ਗਵਰਨਰ ਲਾ ਦਿਤਾ। ਉਸ ਨੇ ਕਾਂਗਰਸ ਦੀ ਬਹੁ-ਸੰਮਤੀ ਨੂੰ ਪਿਛਾਹਾਂ ਸੁਟਕੇ ਲੀਗ ਦੀ ਵਜ਼ਾਰਤ ਬਣਾਈ ਅਬਦੁਲ ਕਯੂਮ ਪ੍ਰਧਾਨ ਮੰਤਰੀ ਨੇ ਸੌਂਹ ਖਾਣ ਤੋਂ ਪਿਛੋਂ ਚਵੀ ਅਗਸਤ ਨੂੰ ਵਿਹ ਬਿਆਨ ਦਿਤਾ-:ਸਰਹੱਦ ਦੀਆਂ ਘਟ ਗਿਣਤੀਆਂ ਨੂੰ ਵਾਪਸ ਆ ਜਾਣਾ ਚਾਹੀਦਾ ਹੈ, ਅਸੀਂ ਉਨ੍ਹਾਂ ਦੀ ਰਾਖੀ ਕਰਨਗੇ, ਨਹੀਂ ਤਾਂ ਉਨ੍ਹਾਂ ਦਾ ਵੋਟਜ ਖਤਮ ਹੋ ਜਾਵੇਗਾ"।

੨੮ ਸਿਤੰਬਰ ੧੯੪੭ ਨੂੰ ਦਿੱਲੀ ਦੇ ਤੇਜ ਵਿਚ ਇਕ ਸਰਹੱਦੀ ਹਿੰਦੂ ਦੀ ਚਿਠੀ ਪ੍ਰਕਾਸ਼ਤ ਹੋਈ-:'ਜਦ ਤੋਂ ਸਰਹੱਦ ਵਿਚ ਲੀਗ ਵਜ਼ਾਰਤ ਕਾਇਮ ਹੋਈ ਹੈ, ਹਜ਼ਾਰਾਂ ਹਿੰਦੂ ਤੇ ਸਿਖ ਮਾਰੇ ਗਏ ਹਨ। ਪਿਸ਼ਾਵਰ ਦੇ ਤਖ਼ਤ ਪਾਈ ਬਾਜ਼ਾਰ ਵਿਚ ਪਹਿਲੇ ਦਿਨ ਹੀ ਵੀਹ ਹਿੰਦੂ ਸਿਖ ਕਤਲ ਕੀਤੇ ਗਏ। ਦੁਕਾਨਾਂ ਵਿਚ ਲੁਟ ਮਾਰ ਹੋਈ, ਲਗ ਪਗ ਸਾਰੀਆਂ ਦੁਕਾਨਾਂ ਤੇ ਮਕਾਨ ਲੁਟੇ ਗਏ ਸਨ।

ਗੜ੍ਹੀ ਜ਼ਈ ਵਿਚ ਫੌਜ ਤੇ ਪੁਲੀਸ ਲਿਜਾਣ ਵਾਲੀ ਗੱਡੀ ਪਰ ਹਮਲਾ ਕੀਤਾ ਗਿਆ। ਜਿਸ ਨਾਲ ਕਈ ਸਿਪਾਹੀ ਮਾਰੇ ਗਏ। ੭ ਸਿਤੰਬਰ ਨੂੰ ਪਿਸ਼ਾਵਰ ਸ਼ਹਿਰ ਤੇ ਛਾਵਣੀ ਵਿਚ ਹਿੰਦੂਆਂ ਸਿਖਾਂ ਤੇ ਹਮਲੇ ਸ਼ੁਰੂ ਹੋ ਗਏ। ਛੁਰੇਬਾਜ਼ੀ ਹੋਈ, ਦੁਕਾਨਦਾਰਾਂ ਤੇ ਰਾਹ ਜਾਂਦਿਆਂ ਪਰ ਹਮਲੇ ਕੀਤੇ ਗਏ। ਹਮਲਾਵਰ ਜੀਪਾਂ ਤੇ ਸਵਾਰ ਸਨ। ਉਹ ਜ਼ੋਰੀ ਦੁਕਾਨਾਂ ਤੇ ਮਕਾਨਾਂ ਵਿਚ ਧਸ ਗਏ। ਚਾਰ-ਪੰਜ ਸਿਤੰਬਰ ਨੂੰ ਕਰਫੀਊ ਲਾਇਆ ਗਿਆ। ੬ ਸਿਤੰਬਰ ਨੂੰ ਹਾਲਤ ਖਰਾਬ ਹੋ ਗਈ, ਇਸ ਦਿਨ ਕਰਫੀਊ ਹਟਾ ਲਿਆ ਗਿਆ। ਗਵਰਨਰ ਦੇ ਚੀਫ ਸਕੱਤ੍ਰ ਤੇ ਪ੍ਰਾਈਵੇਟ ਸਕੱਤ੍ਰ ਨੂੰ ਟੈਲੀਫੋਨ ਤੇ ਇਤਲਾਹ ਦਿਤੀ ਗਈ, ਉਨ੍ਹਾਂ ਨੇ

ਸਹਾਇਤਾ ਦੇਣ ਤੋਂ ਇਨਕਾਰ ਕਰ ਦਿਤਾ। ਪਿਸ਼ਾਵਰ ਵਿਚ ਘਟ ਗਿਣਤੀਆਂ ਦੇ ਸਰਕਾਰੀ ਅਫਸਰਾਂ ਨੂੰ ਕਤਲ ਕੀਤਾ ਗਿਆ"।

ਇਸੇ ਤਰਾਂ ਕੋਹਾਟ ਵਿਚ ਸ: ਪ੍ਰਤਾਪ ਸਿੰਘ ਫੋਟੋਗ੍ਰਾਫਰ, ਸ: ਸਾਧੂ ਸਿੰਘ ਤੇ ਸ: ਮਾਲਕ ਸਿੰਘ ਨੂੰ ਸਣੇ ਪ੍ਰਵਾਰ ਕਤਲ ਕੀਤਾ ਗਿਆ। ਕੋਹਾਟ ਜਿਲੇ ਵਿਚ ਵੀ ਕਾਫ਼ੀ,ਤਬਾਹੀ ਹੋਈ।

ਸ: ਖੁਸ਼ਾਲ ਸਿੰਘ ਮੈਨੇਜਰ ਸਮਾਧ ਬਾਬਾ ਫੂਲਾ ਸਿੰਘ ਅਕਾਲੀ ਨੁਸ਼ਹਿਰਾ ਨੇ ਆਪਣੇ ਬਿਆਨ ਵਿਚ ਦਸਿਆ—:ਸਮਾਧ ਦੇ ਨਾਂ ੭੦੫੦ ਵਿਘੇ ਜ਼ਮੀਨ ਹੈ। ਉਥੇ ੪੦ ਘਰ ਸਿਖਾਂ ਦੇ ਵਾਹੀ ਕਰਦੇ ਸਨ। ਸਮਾਧ ਤੇ ਕੁਲ ੧੩੧ ਸਿਖ ਬਾਲ ਬਚਿਆਂ ਸਮੇਤ ਰਹਿੰਦੇ ਸਨ। ੧੦ ਸਿਤੰਬਰ ਨੂੰ ਕੁਝ ਅਫਸਰ ਸਾਡੇ ਪਾਸ ਜਾਕੇ ਕਹਿਣ ਲਗੇ 'ਇਹ ਥਾਂ ਖਾਲੀ ਕਰ ਦਿਉ।' ਜਦ ਅਸੀਂ ਆਪਣਾ ਸਾਮਾਨ ਬੇੜੀਆਂ ਵਿਚ ਰਖਿਆ, ਉਸ ਵਕਤ ੧੫ ਹਜ਼ਾਰ ਮੁਸਲਮਾਨਾਂ ਨੇ ਸਿੰਘਾਂ ਤੇ ਹਮਲਾ ਕਰ ਦਿਤਾ। ਸਿੰਘ ਗੁਰਦਵਾਰੇ ਵਿਚ ਆ ਗਏ। ਗੋਲੀਆਂ ਨਾਲ ਮੁਕਾਬਲਾ ਸ਼ੁਰੂ ਹੋ ਗਿਆ। ੧੧ ਸਿਤੰਬਰ ਨੂੰ ਮੁਸਲਮਾਨਾਂ ਨੇ ਘੇਰਾ ਪਾਈ ਰਖਿਆ। ਗੋਲੀ ਚਲਦੀ ਰਹੀ। ੧੩ ਸਿਤਬਰ ਨੂੰ ਪੁਲੀਸ ਤੇ ਫੌਜ ਦੇ ਅਫਸਰ ਆਏ। ਮੁਸਲਮਾਨਾਂ ਨੇ ਘੇਰਾ ਚੁਕ ਲਿਆ। ਸਮਾਧ ਦੇ ੧੩੧ ਆਦਮੀ ਨੁਸ਼ਹਿਰੇ ਪੁਜ ਗਏ।

ਨੁਸ਼ਹਿਰੇ ਤੋਂ ੧੫ ਸਿਤੰਬਰ ਨੂੰ ਟਰੱਕਾਂ ਤੇ ਵਾਹ ਕੈਂਪ ਵਲ ਆ ਰਹੇ ਸਾਂ ਕਿ ਦਰਿਆ ਅਟਕ ਦੇ ਪਾਰ ਪੰਜ ਮੀਲ ਤੇ ਮੁਸਲਮਾਨਾ ਨੇ ਹਮਲਾ ਕੀਤਾ। ਐਡੀਸ਼ਨਲ ਪੁਲੀਸ ਨਾਲ ਸੀ। ਇਥੇ ੧੯ ਸਿਖ ਮਾਰੇ ਗਏ। ੧੭ ਦਿਸੰਬਰ ੧੯੪੭ ਨੂੰ ਇਕ ਕਾਂਗਰਸੀ ਨੇਤਾ ਨੇ ਦਿਲੀ ਪੁਜਕੇ ਬਿਆਨ ਦਿਤਾ—:ਪਿਸ਼ਾਵਰ ਦੇ ਗੁਰਦਵਾਰਿਆਂ ਤੇ ਮੰਦਰਾਂ ਨੂੰ ਬੁਚੜ ਖਾਨਿਆਂ ਵਿਚ ਬਦਲ ਦਿਤਾ ਗਿਆ ਹੈ। ਗੁਰਦਵਾ: ਭਾਈ ਜੋਗਾ ਸਿੰਘ ਨੂੰ ਬਦਮਾਸ਼ੀ ਦਾ ਅੱਡਾ ਬਣਾਇਆ ਗਿਆ ਹੈ। ਹਿੰਦੂ ਸਿਖ ਟਬਰਾਂ ਨੂੰ ਦੂਰ ਲਿਜਾਕੇ ਮੁਸਲਮਾਨ ਬਣਾਇਆ ਜਾਂਦਾ ਹੈ। ਮੁਸਲਿਮ ਗਾਰਡ ਵਾਲੇ

ਮਰਦਾਂ ਪਾਸੋਂ ਇਹ ਪ੍ਰਾਪੇਗੰਡਾ ਕਰਾ ਰਹੇ ਹਨ ਕਿ ਉਹ ਖੁਸ਼ੀ ਨਾਲ ਮੁਸਲਮਾਨ ਬਣੇ ਹਨ। ਨੈਸ਼ਨਲ ਗਾਰਡ ਵਾਲੇ ਘਰਾਂ ਵਿਚ ਜਾਕੇ ਹਿੰਦੂ ਸਿਖਾਂ ਨੂੰ ਕਤਲ ਕਰਦੇ ਹਨ, ਲੜਕੀਆਂ ਖੋਹ ਲਿਜਾਂਦੇ ਹਨ। ਪੀਰ ਮਾਣਕੀ ਦੇ ਘਰ ਵਿਚ ਬਹੁਤ ਸਾਰੀਆਂ ਲੜਕੀਆਂ ਹਨ। ਅਬਦੁਲ ਕਯੂਮ ਦੀ ਵਜ਼ਾਰਤ ਅਜਿਹ ਕੰਮਾਂ ਵਿਚ ਹਮਲਾਵਰਾਂ ਦੀ ਸਹਾਇਤਾ ਕਰਦੀ ਹੈ।"

ਇਸੇ ਤਰਾਂ ਬੰਨੂੰ ਵਿਚ ਲੁਟ ਮਾਰ ਹੋਈ, ਲੋਕੀ ਕੈਂਪਾਂ ਵਿਚ ਆ ਗਏ। ਮਾਰਚ ਦੀ ਗੜਬੜ ਵਿਚ ਇਕ ਗਡੀ ਬੰਨੂੰ ਤੋਂ ਆ ਰਹੀ ਸੀ, ਇਸ ਵਿਚ ਕਈ ਅਫਸਰ ਵੀ ਸਫ਼ਰ ਕਰਦੇ ਸਨ। ਕਮਰ ਮਸ਼ਾਨੀ ਸਟੇਸ਼ਨ ਦੇ ਪਾਸ ਇਸ ਪਰ ਹਮਲਾ ਕੀਤਾ ਗਿਆ। ਕਈ ਹਿੰਦੂ ਸਿਖ ਮਾਰੇ ਗਏ।

(ਟ੍ਰਿਬਯੂਨ ੧੯ ਮਾਰਚ ੪੭)

ਇਸ ਤੋਂ ਬਾਹਦ ੧੨ ਜਨਵਰੀ ੧੯੪੮ ਨੂੰ ਬੰਨੂ ਤੋਂ ਤਿੰਨ ਹਜ਼ਾਰ ਹਿੰਦੂ ਸਿਖਾਂ ਨੂੰ ਲੈਕੇ ਇਕ ਗੱਡੀ ਗੁਜਰਾਤ ਪੁਜੀ, ਇਸ ਦੇ ਨਾਲ ਨਾਲ ਲੀਗੀ ਲਾਰੀਆਂ ਵਿਚ ਗੁਜਰਾਤ ਤਕ ਆਏ। ਗੁਜਰਾਤ ਸਟੇਸ਼ਨ ਤੇ ਪਠਾਣਾਂ ਨੇ ਇਸ ਪਰ ਹਮਲਾ ਕੀਤਾ ਕਈ ਘੰਟੇ ਲਗਾਤਾਰ ਲੁਟ ਮਾਰ ਤੇ ਕਤਲਾਮ ਹੁੰਦੀ ਰਹੀ, ਹਿੰਦੁਸਤਾਨੀ ਫੌਜੀ ਜੋ ਗੱਡੀ ਦੇ ਨਾਲ ਸਨ, ਬੜੀ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋਏ। ਗੁਜਰਾਤ ਵਿਚ ਅੱਧੇ ਤੋਂ ਵਧੀਕ ਸ਼ਰਨਾਰਥੀ ਮਾਰੇ ਗਏ। ਲੁਟ ਦਾ ਅੰਦਾਜ਼ਾ ਲਾਉਣਾ ਕਠਨ ਹੈ।

੨੩ ਜਨਵਰੀ ੧੯੪੮ ਨੂੰ ਮੰਗਲ ਕਬੀਲੇ ਨੇ ਪਾਰਾ ਚਨਾਰ ਦੇ ਸ਼ਰਨਾਰਥੀ ਕੈਂਪ ਤੇ ਹਮਲਾ ਕੀਤਾ। ਇਸ ਹਮਲੇ ਬਾਰੇ ਸਰਕਾਰ ਹਿੰਦ ਨੇ ਇਹ ਐਲਾਨ ਜਾਰੀ ਕੀਤਾ—:"ਪਾਰਾ ਚਨਾਰ ਕੁਰਮ ਏਜੰਸੀ ਵਿਚ ਹੈ। ਉਥੋਂ ਦੇ ਹਾਕਮਾਂ ਨੇ ਦਸਿਆ ਹੈ ਕਿ ਇਸ ਹਮਲੇ ਵਿਚ ੧੩੦ ਆਦਮੀ ਮਾਰੇ ਗਏ ਤੇ ੫੦ ਜ਼ਖ਼ਮੀ ਹੋਏ ਹਨ, ੫੦ ਚੁਕੇ ਗਏ ਹਨ।

ਅਕਤੂਬਰ ੧੯੪੭ ਵਿਚ ਪਾਰਾ ਚਨਾਰ ਤੇ ਕਬਾਇਲੀਆਂ ਨੇ

ਪਹਿਲਾ ਹਮਲਾ ਕੀਤਾ। ੪੦-੫੦ ਦੁਕਾਨਾਂ ਲੁਟੀਆਂ। ਇਸ ਤੋਂ ਪਿਛੋਂ ਹਿੰਦੂ ਸਿਖਾਂ ਨੂੰ ਸਰਕਾਰੀ ਕੈਂਪ ਵਿਚ ਪੁਚਾ ਦਿਤਾ ਗਿਆ। ਪਰ ਉਥੇ ਖੁਰਾਕ ਦਾ ਪ੍ਰਬੰਧ ਨਹੀਂ ਸੀ, ਚਿਠੀ ਪਤ੍ਰ ਕਰਕੇ ਫੈਸਲਾ ਕੀਤਾ ਗਿਆ ਕਿ ਪੀੜਤਾਂ ਨੂੰ ਰਾਵਲ ਕਿਲੇ ਵਿਚ ਭੇਜਿਆ ਜਾਵੇ। ਪਰ ਸੂਹੱਦੀ ਸਰਕਾਰ ਨੇ ਇਸ ਪਰ ਵਰਤੋਂ ਨਾਂਹ ਕੀਤੀ। ਪਿਛੋਂ ਗਵਰਨਰ ਸਰਹੱਦ ਉਥੇ ਗਿਆ। ਉਸਨੇ ਲੋਕਾਂ ਨੂੰ ਘਰੀਂ ਵਾਪਸ ਜਾਣ ਲਈਕਿਹਾ, ਪਰ ਕੋਈ ਤਿਆਰ ਨਾਂਹ ਹੋਇਆ। ਸਰਕਾਰ ਹਿੰਦ ਨੇ ਜ਼ੋਰ ਦਿਤਾ ਕਿ ਪਾਰਾ ਚਨਾਰ ਦੇ ਹਿੰਦੂ ਸਿਖਾਂ ਨੂੰ ਹਿੰਦੁਸਤਾਨ ਭੇਜ ਦਿਤਾ ਜਾਵੇ, ਪਰ ਪਾਕਿਸਤਾਨ ਸਰਕਾਰ ਨੇ ਉਤਰ ਦਿਤਾ ਕਿ ਕੁਰਮ ਏਜੰਸੀ ਦੇ ਹਿੰਦੂ ਸਿਖ ਜਾਣਾ ਨਹੀਂ ਚਾਹੁੰਦੇ। ਇਸ ਹਮਲੇ ਤੋਂ ਦੋ ਦਿਨ ਪਹਿਲੇ ਸਰਕਾਰ ਹਿੰਦ ਨੇ ਪਾਕਿਸਤਾਨ ਗੌਰਮਿੰਟ ਨੂੰ ਫਿਰ ਇਹੀ ਲਿਖਿਆ:-

ਪਾਕਿਸਤਾਨੀਆਂ ਨੇ ਸੂਬਾ ਸਰਹੱਦ ਵਿਚੋਂ ਹਿੰਦੂ ਸਿਖਾਂ ਨੂੰ ਤਬਾਹ ਕਰਕੇ ਉਜਾੜ ਦਿਤਾ ਹੈ। ਇਸ ਵਕਤ ਹਾਲਤ ਇਹ ਹੈ ਕਿ ਸੂਬੇ ਵਿਚ ਗੜ ਬੜ ਮਚੀ ਹੋਈ ਹੈ। ੧ ਜੂਨ ੧੯੪੮ ਦੀ ਇਤਲਾਹ ਹੈ ਕਿ ਵਜ਼ੀਰਸਤਾਨ ਦਾ ਅੰਗਰੇਜ਼ ਪੁਲੀਟੀਕਲ ਏਜੰਟ ਕਤਲ ਕੀਤਾ ਗਿਆ ਹੈ। ਕਿਰਾਚੀ ਦੇ ਇਕ ਪ੍ਰੈਸ ਨੋਟ ਵਿਚ ਦਸਿਆ ਗਿਆ-:੧੫ ਜੂਨ ੧੯੪੮ ਨੂੰ ਖਾਂ ਅਬਦੁਲ ਗ਼ਫ਼ਾਰ ਖਾਂ ਨੂੰ ਬੰਨੂ ਵਲ ਜਾਂਦੇ ਹੋਏ ਬਹਾਦਰ ਖੇਲ ਦੇ ਪਾਸ ਗ੍ਰਿਫਤਾਰ ਕਰ ਲਿਆ ਗਿਆ ਹੈ। ਉਹ ਫਕੀਰ ਇਪੀ ਨੂੰ ਮਿਲਣ ਜਾ ਰਹੇ ਸਨ। ੧੭ ਜੂਨ ਨੂੰ ੩ ਸਾਲ ਕੈਦ ਦੀ ਸਜ਼ਾ ਦੇਕੇ ਜੇਹਲ ਵਿਚ ਭੇਜ ਦਿਤਾ ਗਿਆ। ਸਰਹੱਦ ਦੀਆਂ ਛੋਟੀਆਂ ੨ ਰਿਆਸਤਾਂ ਅੰਬ, ਦੀਰ, ਸਵਾਤ ਫੁਲੇਰਾ ਤੇ ਚਤਰਾਲ ਵਿਚ ਕੋਈ ਹਿੰਦੂ ਸਿਖ ਨਹੀਂ ਰਿਹਾ।

# ੨੫
# ਸਿੰਧ

ਸੰਨ ੧੮੪੩ ਵਿਚ ਸਰ ਚਾਰਲਸ ਨੈਪੀਅਰ ਨੇ ਸਿੰਧ ਨੂੰ ਫਤੇਹ ਕੀਤਾ। ਮੀਰਾਂ ਦੀ ਹਕੂਮਤ ਖਤਮ ਕੀਤੀ। ਸਿੰਧ ਉਦੋਂ ਤੋਂ ਹੀ ਬੰਬਈ ਪ੍ਰਾਂਤ ਨਾਲ ਰਿਹਾ। ਸੰਨ ੧੯੩੬ ਵਿਚ ਸਿੰਧ ਨੂੰ ਬੰਬਈ ਨਾਲੋਂ ਵਖ ਕੀਤਾ ਗਿਆ।

ਸਿੰਧ ਦਾ ਰਕਬਾ ੪੮੧੩੬ ਮੁਰੱਬਾ ਮੀਲ ਹੈ। ੧੯੪੧ ਦੀ ਆਦਮ ਗਿਣਤੀ ਅਨੁਸਾਰ ਸਿੰਧ ਦੀ ਕੁਲ ਵਸੋਂ ੪੫੩੫,੦੦੮ ਸੀ, ਜਿਸ ਵਿਚੋਂ ੩੨੦੮੩੨੫ ਮੁਸਲਮਾਨ, ਹਿੰਦੂ ੧੨੨੯੯੨੬, ਸਿਖ ੩੧੦੧੧, ਈਸਾਈ ੨੦੨੦੯, ਜੈਨੀ ੩੬੮੭, ਪਾਰਸੀ ੩੮੩੮, ਯਹੂਦੀ ੧੦੮੨, ਅਤੇ ਹੋਰ ੩੬੩੯੦ ਵਸਨੀਕ ਸਨ।

ਭਾਂਵੇ ਸਿੰਧ ਵਿਚ ਬਹੁ-ਸੰਮਤੀ ਮੁਸਲਮਾਨਾਂ ਦੀ ਸੀ ਪਰ ਹਿੰਦੂ ਵਿਦਯਕ, ਆਰਥਿਕ ਅਤੇ ਸਮਾਜਕ ਤੌਰ ਤੇ ਬਹੁਤ ਅਗੇ ਵਧੇ ਹੋਏ ਸਨ। ਸਾਰੇ ਸਿੰਧ, ਦਾ ਵਪਾਰ ਹਿੰਦੂਆਂ ਦੇ ਹੱਥ ਵਿਚ ਸੀ। ਸਿੰਧੀ ਹਿੰਦੁਸਤਾਨ ਤੋਂ ਬਾਹਰ ਕਈ ਟਾਪੂਆਂ ਵਿਚ ਵੀ ਵਪਾਰ ਕਰਦੇ ਹਨ।

ਕਿਰਾਚੀ ਤੇ ਹੈਦਰਾਬਾਦ ਸਿੰਧ ਦੇ ਬਹੁਤ ਸੁੰਦਰ ਸ਼ਹਿਰ ਹਨ। ਇਨ੍ਹਾਂ ਦੀ ਬਨਾਵਟ ਸੁੰਦਰਤਾ ਤੇ ਸਫਾਈ ਵਿਚ ਹਿੰਦੂਆਂ ਦਾ ਭਾਰੀ ਹਿੱਸਾ ਸੀ। ਕਰਾਚੀ, ਹੈਦਰਾਬਾਦ ਸ਼ਿਕਾਰਪੁਰ ਤੇ ਸਖਰ ਵਿਚ ਕਾਫ਼ੀ ਵੱਡੇ ਵੱਡੇ ਸੇਠ ਸਨ।

ਸਖਰ ਵਿਚ ਉਦਾਸੀ ਮਹਾਤਮਾ ਬਾਬਾ ਬਣਖੰਡੀ ਦਾਸ ਜੀ ਦਾ ਪ੍ਰਸਿਧ ਅਸਥਾਨ ਸਾਧ ਬੇਲਾ, ਕਰਾਚੀ ਵਿਚ ਗੁਰਦਵਾਰਾ ਸਿੰਘ ਸਭਾ ਰਤਨ ਤਲਾ, ਅਕਾਲ ਬੁੰਗਾ, ਸਿੰਧੀਆਂ ਦਾ ਸਚ ਖੰਡ ਦਰਬਾਰ, ਹੈਦਰਾਬਾਦ ਵਿਚ ਗੁ: ਹੀਰਾ ਬਾਗ, ਗਿਦੂ ਮਲ ਰੋਡ ਤੇ ਸਿਖ ਵਿਦ

ਧਾਲਾ, ਖਾਲਸਾ ਯਤੀਮ ਖਾਨਾ ਸ਼ਿਕਾਰ ਪੁਰ ਪ੍ਰਸਿਧ ਅਸਥਾਨ ਹਨ। ਕਰਾਚੀ ਤੇ ਹੈਦਰਾਬਾਦ ਵਿਚ ਲੜਕੇ ਲੜਕੀਆਂ ਦੇ ਕਈ ਹਿੰਦੂ ਸਕੂਲ ਤੇ ਕਾਲਜ ਸਨ। ਕਰਾਚੀ ਵਿਚ ਖਾਲਸਾ ਹਾਈ ਸਕੂਲ ਵੀ ਸੀ।

ਸਿੰਧ ਵਿਚ ਇਕ ਹਜ਼ਾਰ ਪਿਛੇ ੨੬੩ ਹਿੰਦੂ ਤੇ ਮੁਸਲਮਾਨ ਕੇਵਲ ੪੪ ਪੜ੍ਹੇ ਲਿਖੇ ਸਨ। ਇਕ ਹਜ਼ਾਰ ਵਿਚੋਂ ੮੧ ਹਿੰਦੂ ਤੇ ੫ ਮੁਸਲਮਾਨ ਔਰਤਾਂ ਪੜ੍ਹੀਆਂ ਹੋਈਆਂ ਸਨ।

ਸਖਰ ਬੈਰਿਜ ਬਣਨ ਕਰਕੇ ਸਿੰਧ ਨੂੰ ਬਹੁਤ ਸਾਰੀਆਂ ਨਹਿਰਾਂ ਦਾ ਪਾਣੀ ਮਿਲਦਾ ਹੈ। ਪਹਿਲੇ ਸਿੰਧ ਬਿਲਕੁਲ ਉਜਾੜ ਇਲਾਕਾ ਸੀ, ਨਹਿਰਾਂ ਕਰਕੇ ਬਹੁਤ ਆਬਾਦ ਹੋ ਗਿਆ। ਪੈਦਾਵਾਰ ਵੀ ਵਧ ਗਈ ਹੈ।

ਸਿੰਧ ਵਿਚ ਹਿੰਦੂਆਂ ਦੀ ਵਸੋਂ ੩੦ ਫੀ ਸਦੀ ਸੀ, ਪਰ ਜ਼ਾਇਦਾਦ ਦੇ ਮਾਲਕ ਸਨ। ਉਨ੍ਹਾਂ ਦੇ ੫ ਦੇ ਹਫਤਾਵਾਰ ਸਿੰਧੀ ਤੇ ੩ ਅੰਗ੍ਰੇਜ਼ੀ ਦੇ ਰੋਜ਼ਾਨਾ ਅਖਬਾਰ ਨਿਕਲਦੇ ਸਨ।

ਸਿੰਧ ਵਿਚ ਸਭ ਤੋਂ ਪਹਿਲੇ ਮੁਸਲਮਾਨ ਆਏ ਹਨ, ਇਸ ਲਈ ਸਿੰਧੀ ਬੋਲੀ ਅਰਬੀ ਲਿੱਪੀ ਵਿਚ ਲਿਖੀ ਜਾਂਦੀ ਹੈ। ਇਸ ਪ੍ਰਾਂਤ ਦੇ 'ਮੀਰ' ਤੇ 'ਪੀਰ' ਬੜੇ ਪ੍ਰਸਿਧ ਹਨ। ਹੈਦਰਾਬਾਦ ਵਿਚ ਸਿੰਧ ਦੇ ਮੀਰਾਂ ਦਾ ਇਕ ਪੁਰਾਣਾ ਕਿਲਾ ਹੈ, ਜਿਸ ਵਿਚ ਮੀਰਾਂ ਦੀਆਂ ਤਸਵੀਰਾਂ ਬਣੀਆਂ ਹੋਈਆਂ ਹਨ। ਇਹਨਾਂ ਤਸਵੀਰਾਂ ਵਿਚੋਂ ਇਕ ਤਸਵੀਰ ਵਿਚ ਸਰ ਚਾਰਲਸ ਨੈਪੀਅਰ ਤੇ ਮਹਾਰਾਜਾ ਰਣਜੀਤ ਸਿੰਘ ਇਕਠੇ ਵਿਖਾਏ ਹਨ। ਇਹ ਤਸਵੀਰ ਸਿੰਧ ਵਿਚ ਅੰਗ੍ਰੇਜ਼ਾਂ ਤੇ ਸਿਖ ਨੀਤੀ ਦੀ ਟੱਕਰ ਨੂੰ ਪ੍ਰਗਟ ਕਰਦੀ ਹੈ।

ਸਿੰਧੀਆਂ ਦੀ ਧਾਰਮਿਕ ਰੁਚੀ ਵਧੇਰੇ ਗੁਰੂ ਘਰ ਵਲ ਹੈ। ਇਹ ਉਦਾਸੀ ਮਹਾਤਮਾ ਦੇ ਪ੍ਰਚਾਰ ਦਾ ਫਲ ਹੈ।

ਸਿੰਧ ਵਿਚ ਨਵੇਂ ਆਬਾਦ ਹੋਏ ਪੰਜਾਬੀ ਸਿਖਾਂ ਦੀ ਜ਼ਮੀਨ ਇਕ ਲਖ ਏਕੜ ਤੋਂ ਵਧੀਕ ਸੀ। ਜ਼ਿਲਾ ਨਵਾਬ ਸ਼ਾਹ ਵਿਚ ੨੦ ਅਤੇ ਮੀਰ ਪੁਰ ਵਿਚ ੫੦ ਪਿੰਡ ਪੰਜਾਬੀ ਸਿਖਾਂ ਦੇ ਸਨ। ਸਖਰ ਵਿਚ ਸਾਧ

ਬੇਲੇ ਦੀ ਜਾਇਦਾਦ ਲਖਾਂ ਰੁਪਏ ਦੀ ਹੈ। ਮੀਰ ਪੁਰ ਦੇ ਗੁਰਦਵਾਰੇ ਦੀ ਇਮਾਰਤ ਤੇ ਜਾਇਦਾਦ ਦੋ ਲਖ ਦੀ ਹੈ। ਪੰਜਾਬੀਆਂ ਨੇ ਸਿੰਧ ਵਿਚ ਜਾ ਕੇ ਖੇਤੀ ਬਾੜੀ ਨੂੰ ਬਹੁਤ ਤਰੱਕੀ ਦਿਤੀ। ਸਿੰਧੀ ਮੁਸਲਮਾਨਾਂ ਨੂੰ ਖੇਤੀ ਕਰਨ ਸਬੰਧੀ ਕਈ ਗਲਾਂ ਦੀ ਜਾਚ ਦਸੀ। ਜੇ. ਬੀ. ਮੰਘਾ ਰਾਮ ਦੇ ਬਿਸਕੁਟਾਂ ਦਾ ਕਾਰਖਾਨਾ (ਸਖਰ) ਸਾਰੇ ਦੇਸ਼ ਵਿਚ ਪ੍ਰਸਿਧ ਸੀ।

ਸਿਧ ਵਿਚ ਫਿਰਕੂ ਜ਼ਹਿਰ ਮੁਸਲਿਮ ਲੀਗ ਨੇ ਪੈਦਾ ਕੀਤਾ। ਪਾਕਿਸਤਾਨ ਬਣਨ ਪਰ ਪੰਜਾਬੀ ਮੁਸਲਮਾਨਾਂ ਨੇ ਜਾ ਕੇ ਸਿੰਧੀਆਂ ਨੂੰ ਚੁਕਿਆ। ਦੋਹਾਂ ਨੇ ਮਿਲ ਕੇ ਲੁਟ ਮਾਰ ਤੇ ਸਾੜ ਫੂਕ ਕੀਤੀ, ਸਿੰਧ ਦੇ ਸਾਰੇ ਹਿੰਦੂਆਂ ਤੇ ਸਿਖਾਂ ਨੂੰ ਕਿਵੇਂ ਉਜਾੜਕੇ ਹਿੰਦੁਸਤਾਨ ਭੇਜਿਆ ਗਿਆ ? ਇਸ ਦਾ ਸੰਖੇਪ ਜ਼ਿਕਰ ਕਰਦੇ ਹਾਂ।

ਅਗਸਤ ੧੯੪੭ ਤਕ ਸਿੰਧ ਵਿਚ ਕਿਸੇ ਹੱਦ ਤੀਕ ਅਮਨ ਰਿਹਾ। ਸਿਤੰਬਰ ਵਿਚ ਗੜਬੜ ਸ਼ੁਰੂ ਹੋ ਗਈ। ਮਿ: ਮਸਊਦ ਲਾਹੌਰ ਤੋਂ ਜ਼ਿਲਾ ਨਵਾਬ ਸ਼ਾਹ ਦਾ ਡਿਪਟੀ ਕਮਿਸ਼ਨਰ ਬਣ ਗਿਆ। ਉਸਨੂੰ ਸਿਖਾਂ ਦਾ ਇਕ ਡੇਪੂਟੇਸ਼ਨ ਮਿਲਿਆ, ਜਿਸਨੂੰ ਮਸਊਦ ਨੇ ਉਤਰ ਦਿਤਾ, "ਸਿੰਧ ਵਿਚੋਂ ਸਿਖਾਂ ਨੂੰ ਚਲੇ ਜਾਣਾ ਚਾਹੀਦਾ ਹੈ।" ਇਹ ਉਤਰ ਸੁਣਕੇ ਸਿਖ ਮੁਖੀਆਂ ਨੂੰ ਨਿਰਾਸਤਾ ਹੋਈ।

ਸਿੰਧ ਵਿਚ ਸਭ ਤੋਂ ਪਹਿਲਾ ਹਮਲਾ ਜੋਧਪੁਰ ਲਾਈਨ ਤੇ ਨਵਾਬ ਸ਼ਾਹ ਅਤੇ ਸੂਫੀਆ ਬਾਦ ਸਟੇਸ਼ਨ ਦੇ ਵਿਚਕਾਰ ਇਕ ਮੁਸਾਫਰ ਗੱਡੀ ਤੇ ਕੀਤਾ ਗਿਆ। ਇਸ ਗੱਡੀ ਦੇ ਇਕ ਡੱਬੇ ਵਿਚ ੪੨ ਸਿਖ ਇਸਤ੍ਰੀਆਂ ਬਚੇ ਆਦਿਕ ਬੈਠੇ ਸਨ। ਮੁਸਲਮਾਨਾਂ ਨੇ ਗੱਡੀ ਰੋਕ ਲਈ। ਡੱਬੇ ਤੇ ਹਮਲਾ ਕਰਕੇ ੨੪ ਸਿਖ ਮਾਰ ਦਿਤੇ। ੧੮ ਨੂੰ ਜ਼ਖਮੀ ਕੀਤਾ। ਬਾਹਦ ਵਿਚ ਇਹ ਮੀਰ ਪੁਰ ਹਸਪਤਾਲ ਵਿਚ ਪੁਚਾਏ ਗਏ।

ਮਾਈ ਪ੍ਰੇਮੀ ਸੁਪਤਨੀ ਸ: ਪ੍ਰੇਮ ਸਿੰਘ ਨਵਾਬ ਸ਼ਾਹ ਇਸ ਗੱਡੀ ਵਿਚ ਮੌਜੂਦ ਸੀ, ਉਸ ਦਾ ਬਿਆਨ ਹੈ ਕਿ ਇਸ ਗੱਡੀ ਵਿਚੋਂ ਕੁਝ ਲੜਕੀਆਂ ਵੀ ਚੁਕੀਆਂ ਗਈਆਂ।

ਜੋਧਪੁਰ ਰੇਲਵੇ ਦੇ ਚੀਫ ਟਰੈਫਿਕ ਮੈਨੇਜਰ ਨੇ ਬੰਬਈ ਨੂੰ ਇਸ

ਘਟਨਾ ਬਾਰੇ ਇਹ ਤਾਰ ਦਿਤੀ, "੫੫ ਨੰਬਰ ਮਿਲਵੀਂ ਗੱਡੀ ੧ ਸਿਤੰਬਰ ਨੂੰ ੧੧–੪੦ ਤੇ ਨਵਾਬ ਸ਼ਾਹ ਤੋਂ ਚਲੀ। ਨਵਾਬ ਸ਼ਾਹ ਤੇ ਸੂਫੀਆਬਾਦ ਦੇ ਵਿਚਕਾਰ ੭੭ਵੇਂ ਮੀਲ ਤੇ ਪਟੜੀ ਉਖਾੜੀ ਗਈ। ਗੱਡੀ ਦੇ ਦੋ ਡੱਬੇ ਡਿਗਪਏ ਹਨ ਤੇ ਇੰਜਨ ਵੀ ਖਰਾਬ ਕੀਤਾ ਗਿਆ।"

ਇਸ ਘਟਨਾ ਨਾਲ ਸਾਰੇ ਸਿੰਧੀ ਹਿੰਦੂਆਂ ਤੇ ਪੰਜਾਬੀ ਸਿਖਾਂ ਵਿਚ ਖਾਸ ਕਰ ਬੇਚੈਨੀ ਫੈਲ ਗਈ। ਲੋਕੀਂ ਨਠਣ ਭਜਣ ਲਗ ਪਏ।

੪ ਸਿਤੰਬਰ ਨੂੰ ਮੀਰ ਪੁਰ ਵਿਚ ਸਿਖਾਂ ਦਾ ਇਕ ਡੈਪੂਟੇਸ਼ਨ ਮਿ: ਖੁਰੋ ਪ੍ਰਧਾਨ ਮੰਤ੍ਰੀ ਸਿੰਧ ਨੂੰ ਮਿਲਿਆ। ਉਸਨੇ ਲੋਕਾਂ ਨੂੰ ਧੀਰਜ ਦਿਤਾ ਪਰ ਹਾਲਾਤ ਬਹੁਤ ਖਰਾਬ ਹੋ ਚੁਕੇ ਸਨ।

(ਸ: ਕਿਸ਼ਨ ਸਿੰਘ ਚਕ ੧੬੭ ਮੀਰਪੁਰ)

ਇਸ ਲਈ ਨਵਾਬ ਸ਼ਾਹ ਤੇ ਜ਼ਿਲਾ ਥਾਰਪਾਰਕਰ ਦੇ ਪੰਜਾਬੀ ਸਿਖ ਜੋਧ ਪੁਰ ਲਾਈਨ ਰਾਹੀਂ ਨਿਕਲਣੇ ਸ਼ੁਰੂ ਹੋ ਗਏ।

ਸ: ਹਰਨਾਮ ਸਿੰਘ ਨਵਾਬ ਸ਼ਾਹ ਨੇ ਦਸਿਆ ਕਿ ਇਕ ਮੁਸਲਮ ਹਜੂਮ ਨੇ ਨਵਾਬ ਸ਼ਾਹ ਦੇ ਗੁਰਦਵਾਰੇ ਤੇ ਹਮਲਾ ਕੀਤਾ। ਅੰਦਰ ਸਠ ਪੈਂਹਠ ਸਿੰਘ ਸਨ ਉਹਨਾਂ ਨੇ ਤਲਵਾਰਾਂ ਤੇ ਬਰਛਿਆਂ ਨਾਲ ਹਮਲਾ-ਵਰਾਂ ਦਾ ਟਾਕਰਾ ਕੀਤਾ। ਕੁਝ ਰਫਲਾਂ ਵੀ ਸਨ, ਉਹ ਵੀ ਵਰਤੀਆਂ। ਇਸ ਤਰਾਂ ਹਮਲੇ ਨੂੰ ਰੋਕਿਆ ਤੇ ਗੁਰਦਵਾਰੇ ਦੀ ਰਾਖੀ ਕੀਤੀ। ਅਖੀਰ ਮੁਸਲਮਾਨਾਂ ਨੇ ਗੁਰਦਵਾਰੇ ਦੇ ਅੰਦਰ ੬ ਬੰਬ ਸੁਟੇ ਪਰ ਉਹ ਚਲ ਨਾ ਸਕੇ। ਇਹ ਸ਼ਹੀ ਹਾਲਤ ਵਿਚ ਡਿਪਟੀ ਕਮਿਸ਼ਨਰ ਨੇ ਕਾਬੂ ਕਰ ਲਏ। ਇਸ ਹਮਲੇ ਵਿਚ ਭਾਈ ਮੇਹਰ ਸਿੰਘ ਤੇ ਕੁਝ ਹੋਰ ਸਿੰਘ ਸ਼ਹੀਦ ਹੋਏ। ੬੦ ਆਦਮੀ ਬਚਕੇ ਆ ਗਏ।

ਇਹ ਹਾਲਤ ਵੇਖ ਕੇ ਜ਼ਿਲਾ ਨਵਾਬ ਸ਼ਾਹ ਚੋਂ ਹਿੰਦੂ ਸਿਖ ਨਿਕਲਣੇ ਸ਼ੁਰੂ ਹੋ ਗਏ। ਮੁਸਲਮਾਨਾਂ ਨੇ ਇਨ੍ਹਾਂ ਨੂੰ ਲੁਟਣ ਤੇ ਡਿਪਟੀ ਕਮਿਸ਼ਨਰ ਨੇ ਸਖਤੀ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛਡੀ।

ਚੌਦਾਂ ਸਤੰਬਰ ੧੯੪੭ ਨੂੰ ਲਾਹੌਰ ਵਿਚ ਸ੍ਰਕਾਰ ਹਿੰਦ ਤੇ ਪਾਕ ਸਤਾਨ ਗੌਰਮਿੰਟ ਵਿਚਕਾਰ ਇਹ ਸਮਝੌਤਾ ਹੋਇਆ:–

"ਦੋਹਾਂ ਪਾਸਿਆਂ ਤੋਂ ਆਉਣ ਜਾਣ ਵਾਲੇ ਸ਼ਰਨਾਰਥੀਆਂ ਦੀ ਤਲਾਸ਼ੀ ਨਾਂ ਲਈ ਜਾਵੇ, ਉਨ੍ਹਾਂ ਨੂੰ ਖਾਣ ਪੀਣ, ਪਹਿਨਣ ਦੀਆਂ ਚੀਜ਼ਾਂ, ਪ੍ਰਾਈਵੇਟ ਗੱਡੀਆਂ, ਲਾਇਸੰਸੀ ਹਥਿਆਰ ਅਤੇ ਬਦਲਣਹਾਰ ਵਸਤਾਂ ਲਿਜਾਣ ਦੀ ਖੁਲ੍ਹ ਹੋਵੇਗੀ।"

ਸਰਕਾਰ ਹਿੰਦ ਨੇ ਇਸ ਫੈਸਲੇ ਦੀ ਪੂਰੀ ਪਾਬੰਦੀ ਕੀਤੀ, ਪਰ ਪਾਕਿਸਤਾਨ ਗੌਰਮਿੰਟ ਨੇ ਇਸ ਨੂੰ ਭੰਗ ਕੀਤਾ। ੧੧ ਅਕਤੂਬਰ ਦੇ 'ਹਿੰਦੁਸਤਾਨ ਟਾਈਮਜ਼' ਵਿਚ ਸਿੰਧ ਬਾਰੇ ਇਕ ਖਬਰ ਇਸ ਪ੍ਰਕਾਰ ਪ੍ਰਕਾਸ਼ਤ ਹੋਈ.—"ਸਿੰਧ ਵਿਚ ਰੇਲਵੇ ਸਟੇਸ਼ਨਾਂ ਤੇ ਮੋਟਰਾਂ ਤੇ ਅਜੇ ਤਲਾਸ਼ੀਆਂ ਜਾਰੀ ਹਨ। ਇਹ ਤਲਾਸ਼ੀਆਂ ਕੇਵਲ ਸਿੰਧ ਤੋਂ ਬਾਹਰ ਜਾਣ ਵਾਲਿਆਂ ਦੀਆਂ ਹੀ ਨਹੀਂ ਹੁੰਦੀਆਂ, ਬਲਕਿ ਸੂਬੇ ਚੋਂ ਇਕ ਦੂਜੀ ਥਾਂ ਜਾਣ ਪਰ ਵੀ ਹੁੰਦੀਆਂ ਹਨ। ਸ਼ਿਕਾਰਪੁਰ ਤੇ ਸੱਖਰ ਦੇ ਵਿਚਕਾਰ ਬੱਸਾਂ ਰਾਹੀਂ ਸਫਰ ਕਰਨ ਵਾਲੇ ਮੁਸਾਫਰਾਂ ਪਾਸੋਂ ਪੁਲੀਸ ਤਲਾਸ਼ੀ ਲੈਕੇ ਨਿਜੀ ਸਾਮਾਨ ਖੋਹ ਲੈਂਦੀ ਹੈ। ਇਹ ਇਕ ਨਵੇਂਵੇਂ ਦਾ ਕੰਮ ਕਢ ਲਿਆ ਹੈ।

"ਜ਼ਿਲਾ ਨਵਾਬਸ਼ਾਹ ਵਿਚ ਘਟ ਗਿਣਤੀਆਂ ਦੇ ਸੈਂਕੜੇ ਪ੍ਰਵਾਰ ਇਧਰ ਉਧਰ ਪਏ ਭਟਕਦੇ ਹਨ। ਕਈ ਮਾਰੇ ਗਏ, ਕਈ ਮੁਸਲਮਾਨ ਕੀਤੇ ਗਏ। ਬਹੁਤ ਸਾਰੇ ਲੋਕੀ ਸਾਮਾਨ, ਮਕਾਨ, ਜ਼ਮੀਨਾਂ, ਦੁਕਾਨਾਂ ਆਦਿਕ ਘਟ ਕੀਮਤ ਤੇ ਵੇਚਕੇ ਆ ਗਏ ਹਨ।

"ਮਿ: ਮਸਊਦ ਕੁਲੈਕਟਰ ਨਵਾਬ ਸ਼ਾਹ ਨੇ ਤਿੰਨ ਹਫਤੇ ਹੋਏ ਇਕ ਹੁਕਮ ਜਾਰੀ ਕੀਤਾ ਸੀ ਕਿ ਜ਼ਿਲੇ ਵਿਚੋਂ ਜਾਣ ਵਾਲਾ ਕੋਈ ਆਦਮੀ ਤੇਰਾਂ ਧੇਂਡ ਕਪੜਿਆਂ ਤੇ ਦਸ ਰੁਪਏ ਤੋਂ ਬਿਨਾਂ ਹੋਰ ਕੁਝ ਨਹੀਂ ਲਿਜਾ ਸਕਦਾ।"

ਇਕ ਹਿੰਦੂ ਬਣੀਆਂ ੨੬੦) ਰੁਪਏ ਲਿਜਾ ਰਿਹਾ ਸੀ, ਉਸ ਪਾਸ ਪੁਲੀਸ ਨੇ ਦਸ ਰੁਪਏ ਰਹਿਣ ਦਿਤੇ, ਬਾਕੀ ਰਕਮ ਲੈ ਲਈ।

ਜ਼ਿਲਾ ਨਵਾਬ ਸ਼ਾਹ ਵਿਚ ਇਕ ਆਦਮੀ ੫੦) ਮੁਜ਼ਾਰਿਆਂ ਨੂੰ ਦੇਣ ਲਈ ਲਿਜਾ ਰਿਹਾ ਸੀ, ਉਸ ਪਾਸੋਂ ਖੋਹ ਲਏ ਗਏ। ਘੜੀਆਂ, ਰੇਡੀਓ, ਫਿੰਡੀਪੈਨ, ਕਪੜੇ ਸੀਉਣ ਵਾਲੀਆਂ ਮਸ਼ੀਨਾਂ ਤਕ ਖੋਹ ਲਈਆਂ।

ਨਵਾਬ ਸ਼ਾਹ ਵਿਚ ਇਕ ਪੇਂਡੂ ਟੀਚਰ ਸਟਾਫ ਨੂੰ ਤਨਖਾਹ ਦੇਣ ਲਈ ਬੈਂਕ ਚੋਂ ਰੁਪੈ ਕਢਾਣ ਲਈ ਆਇਆ, ਉਸ ਨੇ ੧੯੬) ਰੁਪੈ ਕਢਾਏ। ਇਸ ਪਾਸ ਪੁਲੀਸ ਨੇ ੧੦) ਹੀ ਰਹਿਣ ਦਿਤੇ। ਸਰਕਾਰੀ ਪਿਨਸ਼ਨਰਾਂ ਨੂੰ ਖਜ਼ਾਨੇ ਵਿਚੋਂ ਪਿਨਸ਼ਨ ਲੈਕੇ ਘਰ ਲਿਜਾਣ ਦੀ ਆਗਿਆ ਨਹੀਂ, ਡਾਕਖਾਨੇ ਚੋਂ ਕੋਈ ਹਿੰਦੂ ਵੀਹ-ਪੰਜਾਹ ਰੁਪੈ ਤੋਂ ਨਧੀਕ ਨਹੀਂ ਕਢਾ ਸਕਦਾ। (ਇਨਸਪਾਕ ਪੰਨਾ ੨੧੪-੧੫)

'ਸਟੇਟਸਮੈਨ' ਦੀ ਇਤਲਾਹ ਅਨੁਸਾਰ ਕਰਾਚੀ ਚੋਂ ੩੧ ਅਗਸਤ ੧੯੪੭ ਤੋਂ ਲੈਕੇ ੪ ਦਿਸੰਬਰ ਤਕ ੧੩੨੩੨੮ ਹਿੰਦੂ ਨਿਕਲ ਚੁਕੇ ਹਨ। ਇਹ ਆਬਾਦੀ ਦਾ ਅਧਾ ਹਿੱਸਾ ਹਨ, ਬਾਕੀ ਬੰਬਈ ਦੇ ਰਸਤੇ ਜਾਣ ਲਈ ਤਿਆਰ ਹਨ'।

੧੦ ਸਿਤੰਬਰ ਨੂੰ ਕਰਾਚੀ ਵਿਚ ੨੧ ਸਿਖਾਂ ਨੂੰ ਕ੍ਰਿਪਾਨ ਰਖਣ ਦੇ ਦੋਸ਼ ਵਿਚ ਗ੍ਰਿਫਤਾਰ ਕੀਤਾ ਗਿਆ। ਜਿਨ੍ਹਾਂ ਪਾਸ ਨੌ ਇੰਚ ਦੀ ਕ੍ਰਿਪਾਨ ਵੀ ਸੀ, ਉਨ੍ਹਾਂ ਨੂੰ ਵੀ ਤੀਹ ਤੋਂ ਪੰਜਾਹ ਰੁਪੈ ਤਕ ਜੁਰਮਾਨਾ ਕੀਤਾ ਗਿਆ। ਕਰਾਚੀ ਨੂੰ ਪਾਕਿਸਤਾਨ ਦੀ ਰਾਜਧਾਨੀ ਬਣਾਇਆ ਗਿਆ ਪਰ ਹਿੰਦੂਆਂ ਦੇ ਜਾਣ ਨਾਲ ਵਪਾਰ ਬੰਦ ਹੋਇਆ। ਰੌਣਕ ਘਟ ਗਈ. ਅਨੁਮਾਨ ਹੈ ਕਿ ੬੦੦ ਕ੍ਰੋੜ ਸਰਮਾਇਆ ਸਿੰਧ ਤੋਂ ਬਾਹਿਰ ਬੰਬਈ ਤੇ ਹਿੰਦੀ ਰਿਆਸਤਾਂ ਵਿਚ ਗਿਆ।

ਸਿੰਧ ਦੇ ਗਵਰਨਰ ਗੁਲਾਮ ਹੁਸੈਨ ਹਦਾਇਤੁਲਾ ਨੇ ਹਿੰਦੂਆਂ ਨੂੰ ਕਿਹਾ ਕਿ ਉਹ ਸਿੰਧ ਵਿਚੋਂ ਨਾਂਹ ਜਾਣ। ਪਰ ਮੁਸਲਿਮ ਲੀਗੀਆਂ ਦੇ ਵਰਤਾਉ ਨੂੰ ਦੇਖਕੇ ਕੋਈ ਰਹਿਣ ਲਈ ਤਿਆਰ ਨਹੀਂ, ਮਿਸਟਰ ਵਿਸ਼ਵਾ ਨਾਥਨ ਡਿਪਟੀ ਹਾਈ ਕਮਿਸ਼ਨਰ ਹਿੰਦ ਨੇ ਸਾਰੇ ਸਿੰਧ ਦਾ ਦੌਰਾ ਕਰਨ ਦੇ ਬਾਹਦ ੧੯ ਦਿਸੰਬਰ ਨੂੰ ਇਹ ਬਿਆਨ ਦਿਤਾ-: ਹਿੰਦੂ ਸਿਖਾਂ ਨੂੰ ਸਿੰਧ ਵਿਚੋ ਜਾਣ ਦੀਆਂ ਸਹੂਲਤਾਂ ਨੂੰ ਘਟ ਕਰ ਦਿਤਾ ਗਿਆ ਹੈ। ਸ਼ਰਨਾਰਥੀਆਂ ਦੀ ਤਲਾਸ਼ੀ ਲਈ ਜਾਂਦੀ ਹੈ। ਹਰੀਜਨਾਂ ਦੇ ਜਾਣ ਪਰ ਜੋ ਪਾਬੰਦੀ ਲਾਈ ਗਈ ਹੈ, ਉਸਦੇ ਵਿਚ ਰੋਸ ਪ੍ਰਗਟ ਕੀਤਾ ਹੈ। ਪਰ ਪਾਕਿਸਤਾਨ ਸਰਕਾਰ ਨੇ ਉਸ ਦਾ

ਕੋਈ ਉਤਰ ਨਹੀਂ ਦਿਤਾ। ਰਿ: ਬਹਾਵਲ ਪੁਰ ਤੇ ਖ਼ੈਰ ਪੁਰ ਦੇ ਹਿੰਦੂਆਂ ਨੇ ਵੀ ਸਹਾਇਤਾ ਮੰਗੀ ਹੈ।" (ਟ੍ਰਿਬਯੂਨ ੧੯-੧੨-੪੭)

੬ ਜਨਵਰੀ ੧੯੪੯ ਨੂੰ ਸ਼ਿਕਾਰ ਪੁਰ ਤੋਂ ਇਕ ਸੌ ਚੁਰਾਸੀ ਸਿਖ ਇਸਤ੍ਰੀਆਂ ਤੇ ਬੱਚੇ ਕਰਾਚੀ ਪੁਜੇ। ਉਨ੍ਹਾਂ ਨੂੰ ਗੁਰਦਵਾਰਾ ਸਿੰਘ ਸਭਾ ਰਤਨ ਤਲਾ ਵਿਚ ਲਿਆਂਦਾ ਗਿਆ। ੮੦੦੦ ਪਠਾਣਾਂ, ਮੁਸਲਿਮ ਗਾਰਡ ਤੇ ਪੁਲੀਸ ਵਾਲਿਆਂ ਨੇ ਗੁਰਦਵਾਰੇ ਪਰ ਹਮਲਾ ਕੀਤਾ। ਲੁਟ ਮਾਰ, ਤਬਾਹੀ ਤੇ ਕਤਲਾਮ ਕੀਤੀ।

ਜਥੇਦਾਰ ਸਾਧੂ ਸਿੰਘ ਮੈਨੇਜਰ ਗੁ: ਰਤਨ ਤਲਾ ਕਰਾਚੀ ਨੇ ਇਕ ਬਿਆਨ ਵਿਚ ਦਸਿਆ ਕਿ ਗੁਰਦਵਾਰਾ ਪਾਕਿਸਤਾਨ ਦੇ ਸੈਕਟ੍ਰੀਏਟ ਤੋਂ ਵੀਹ ਕਦਮ ਤੇ ਹੈ। ਹਮਲੇ ਦੇ ਵਕਤ ਦੋ ਹਜ਼ਾਰ ਹਿੰਦੂ ਸਿਖ ਇਥੇ ਠਹਿਰੇ ਹੋਏ ਸਨ। ਪੁਲੀਸ, ਨੈਸ਼ਨਲ ਗਾਰਡ ਤੇ ਕਈ ਹਜ਼ਾਰ ਪਠਾਣਾਂ ਨੇ ਮਿਲਕੇ ਹਮਲਾ ਕੀਤਾ। ਸਾੜ ਫੂਕ ਤੇ ਕਤਲਾਮ ਕੀਤੀ, ਇਕ ਸਿਖ ਲੜਕੀ ਦੇ ਪਤੀ ਨੂੰ ਮਾਰਕੇ ਅਸਗਰ ਅਲੀ ਥਾਣੇਦਾਰ ਨੇ ਉਸ ਨਾਲ ਮੂੰਹ ਕਾਲਾ ਕੀਤਾ। ਤਿੰਨਾਂ ਹੋਰ ਪੁਲਸੀਆਂ ਨੇ ਲੜਕੀ ਨਾਲ ਪਾਪ ਕੀਤਾ। ਉਸ ਲੜਕੀ ਨੇ ਪੁਲੀਸ ਦੀ ਸੰਗੀਨ ਖੋਹਕੇ ਥਾਣੇਦਾਰ ਦੇ ਪੇਟ ਵਿਚ ਮਾਰਕੇ ਉਸ ਨੂੰ ਖ਼ਤਮ ਕਰ ਦਿਤਾ। ਪੁਲਸੀਆਂ ਨੇ ਲੜਕੀ ਦੇ ਨਕ ਕੰਨ ਕਟਕੇ ਉਸਨੂੰ ਜ਼ਖ਼ਮੀ ਤੇ ਨੰਗਿਆਂ ਕਰਕੇ ਬਾਜ਼ਾਰ ਵਿਚ ਛਡ ਦਿਤਾ। ਇਹ ਲੜਕੀ ਇਸ ਵਕਤ ਸਿਵਲੀਅਨ ਹਸਪਤਾਲ ਵਿਚ ਹੈ।' ('ਪ੍ਰਤਾਪ' ਦਿਲੀ ੮ ਜਨਵਰੀ ੧੯੪੮)

ਗੁਰਦਵਾਰੇ ਨੂੰ ਫੂਕ ਦਿਤਾ ਗਿਆ। ਹੋਰ ਕਈ ਹਿੰਦੂ ਮਹੱਲਿਆਂ ਵਿਚ ਲੁਟ ਮਾਰ ਸਾੜ ਫੂਕ ਤੇ ਕਤਲਾਮ ਹੋਈ, ਜਦ ਕਾਫ਼ੀ ਲੁਟ ਮਾਰ ਹੋ ਚੁਕੀ, ਫੌਜ ਬੁਲਾਈ ਗਈ, ਡਿਸਟ੍ਰਿਕਟ ਮਜਿਸਟ੍ਰੇਟ ਨੇ ੨ ਬਜੇ ਚਾਲੀ ਘੰਟਿਆਂ ਲਈ ਕਰੀਫ਼ਿਊ ਲਾ ਦਿਤਾ।

(ਸਿਵਲ ਮਿਲਟ੍ਰੀ ੭ ਜਨਵਰੀ)

੬-੭ ਜਨਵਰੀ ਨੂੰ ਕਰਾਚੀ ਵਿਚ ਬਹੁਤ ਤਬਾਹੀ ਹੋਈ, ਸਰਕਾਰੀ ਰਪੋਟ ਅਨੁਸਾਰ ਗੁਰਦਵਾਰੇ ਚੋਂ ਇਕ ਸੌ ਚੁਰਾਸੀ ਸਿਖਾਂ

ਤੋਂ ੭੦ ਮਾਰੇ ਗਏ। ਪਰ ਗਿਣਤੀ ਬਿਲਕੁਲ ਗ਼ਲਤ ਹੈ। ਗੁਰਦਵਾਰੇ ਵਿਚ ਦੋ ਹਜ਼ਾਰ ਆਦਮੀ ਸਨ, ਉਨ੍ਹਾਂ ਚੋਂ ਥੋਹੜੇ ਹੀ ਬਚੇ ਹਨ। ਇਸ ਲੁਟ ਦਾ ਮਾਲ ਪੁਲੀਸ ਨੇ ਜੈਕਬ ਲਾਈਨ (ਪਾਕਿਸਤਾਨ ਦੇ ਕੇ ਦਰੀ ਦਫਤਰ) ਦੇ ਮੁਲਾਜ਼ਮਾਂ ਪਾਸੋਂ ਵੀ ਕਢਿਆ ਹੈ।

ਪਾਕਿਸਤਾਨੀਆਂ ਨੇ ਸਿੰਧ ਵਿਚ ਘਟ ਗਿਣਤੀਆਂ ਦਾ ਰਹਿਣਾ ਅਸੰਭਵ ਬਣਾ ਦਿਤਾ ਹੈ। ਸਿਖ ਕਤਈ ਨਿਕਲ ਆਏ ਹਨ। ਹਿੰਦੂਆਂ ਦਾ ਨਿਕਾਸ ਜਾਰੀ ਹੈ। ਜਿਹੜੇ ਹਿੰਦੂ ਅਜੇ ਸਿੰਧ ਵਿਚ ਹਨ, ਉਨ੍ਹਾਂ ਦੀ ਹਾਲਤ ਬੜੀ ਤਰਸ ਯੋਗ ਹੈ।

੩ ਮਈ ੧੯੪੮ ਨੂੰ ਬਨਾਰਸ ਵਿਚ ਤਕਰੀਰ ਕਰਦੇ ਹੋਏ ਸ੍ਰੀ ਪ੍ਰਕਾਸ਼ ਹਾਈ ਕਮਿਸ਼ਨ ਪਾਕਿਸਤਾਨ ਵਲੋਂ ਸਰਕਾਰ ਹਿੰਦ ਨੇ ਕਿਹਾ-:"ਚਾਰ ਲੱਖ ਹਿੰਦੂ ਅਜੇ ਸਿੰਧ ਵਿਚ ਬਾਕੀ ਹਨ, ਜੇ ਉਨ੍ਹਾਂ ਨੂੰ ਨਾਂਹ ਕਢਿਆ ਗਿਆ ਤਾਂ ਉਨ੍ਹਾਂ ਨੂੰ ਜ਼ੋਰੀਂ ਮੁਸਲਮਾਨ ਬਣਾ ਲਿਆ ਜਾਵੇਗਾ"। (ਪ੍ਰਭਾਤ ੬ ਮਈ)

੩ ਜੁਲਾਈ ਦੇ 'ਡਾਨ' ਦੀ ਖਬਰ ਹੈ ਕਿ ਕਰਾਚੀ ਦੇ ਹਿੰਦੂ ਮੁਖੀ ਸ੍ਰੀ ਨਗੀਨ ਦਾਸ ਨੂੰ ਸਣੇ ਪ੍ਰਵਾਰ ਮੁਸਲਮਾਨ ਬਣਾ ਲਿਆ ਗਿਆ। ਉਸ ਦੇ ਇਸਲਾਮ ਕਬੂਲ ਕਰਨ ਦੀ ਰਸਮ ਇਕ ਲੀਗੀ ਵਜ਼ੀਰ ਦੀ ਕੋਠੀ ਵਿਚ ਅਦਾ ਕੀਤੀ ਗਈ, ਸਿੰਧ ਦੇ ਕਾਂਗਰਸੀ ਨੇਤਾ ਡਾਕਟਰ ਚੋਇਥ ਰਾਮ ਗਿਡਵਾਨੀ ਨੇ ਇਕ ਬਿਆਨ ਵਿਚ ਦਸਿਆ ਹੈ ਕਿ ਸਿੰਧ ਦੇ ੪ ਲਖ ਹਿੰਦੂ ਜੋ ਹਿੰਦੁਸਤਾਨ ਨਹੀਂ ਆਏ, ਮੁਸਲਮਾਨੀ ਲਿਬਾਸ ਪਹਿਨਣ ਲਈ ਮਜਬੂਰ ਹਨ। ਉਨ੍ਹਾਂ ਪਾਸੋਂ ਅਜ ਕਲ ਧੱਕੇ ਨਾਲ ਰੋਜ਼ੇ ਵੀ ਰਖਵਾਏ ਜਾਂਦੇ ਹਨ। ਦਿਨ ਭਰ ਉਨ੍ਹਾਂ ਦਾ ਇਕ ਹੋਟਲ ਵੀ ਨਹੀਂ ਖੁਲ ਸਕਦਾ"। (ਵਰਤਮਾਨ ੨੫ ਜੁਲਾਈ ੧੯੪੮)

ਸਿੰਧ ਰੀਫੀਊਜੀ ਕੌਂਸਲ ਨੇ ੨੩ ਜੁਲਾਈ ਉਨੀ ਸੌ ਅਠਤਾਲੀ ਨੂੰ ਨਿਕਾਸ ਬਾਰੇ ਇਕ ਰਪੋਟ ਪ੍ਰਕਾਸ਼ਤ ਕਰਾਈ ਹੈ। ਜਿਸ ਵਿਚ ਦਸਿਆ ਹੈ-: ੩੧ ਮਈ ਉਨੀ ਸੌ ਅਠਤਾਲੀ ਤਕ ਸਿੰਧ ਵਿਚੋਂ ੯੭੪੩੯੫੫ ਗ਼ੈਰ ਮੁਸਲਿਮ ਨਿਕਲ ਚੁਕੇ ਹਨ"। (,, ,,)

# ਕਸ਼ਮੀਰ

ਕਸ਼ਮੀਰ ਭਾਰਤ ਦਾ ਸਭ ਤੋਂ ਖ਼ੂਬਸੂਰਤ, ਸੁਹਾਵਣੇ, ਪਹਾੜਾਂ, ਨਿਰਮਲ ਸੋਮਿਆਂ, ਛੰਭਾਂ, ਕੀਮਤੀ ਬੂਟੀਆਂ, ਰਸਦਾਰ ਫਲਾਂ ਤੇ ਸੁਗੰਧਤ ਫੁਲਾਂ ਨਾਲ ਭਰਪੂਰ ਭਾਗ ਹੈ। ਰਿਆਸਤ ਕਸ਼ਮੀਰ ਦਾ ਰਕਬਾ ੮੪੪੭੧ ਮੁਰੱਬਾ ਮੀਲ ਤੇ ਆਬਾਦੀ ਚਾਲੀ ਲਖ ਹੈ, ਜਿਸ ਵਿਚੋਂ ੩੦ ਲਖ ਮੁਸਲਮਾਨ ਤੇ ੧੦ ਲਖ ਹਿੰਦੂ ਸਿਖ ਹਨ। ਇਸ ਰਿਆਸਤ ਵਿਚ ੩੯ ਨਗਰ ਤੇ ੮੯੦੫ ਪਿੰਡ, ੩੫੦੩੯੨੯ ਸ਼ਹਿਰੀ ਅਤੇ ੩੬੨੩੧੪ ਪੇਂਡੂ ਵਸਨੀਕ ਹਨ। ਕਸ਼ਮੀਰ ਦੇ ਪਹਾੜਾਂ ਵਿਚ ਨੀਲਮ, ਲੋਹਾ, ਪਟਰੋਲ ਤੇ ਹੋਰ ਖਣਜ ਪਦਾਰਥ ਬਹੁਤ ਹਨ। ਜੰਗਲਾਂ ਦੀ ਲਕੜੀ ਬਹੁਤ ਕੀਮਤੀ ਹੈ। ਕਸ਼ਮੀਰ ਦੀ ਝੀਲ ਵੂਲਰ ਪ੍ਰਸਿਧ ਹੈ।

ਕਸ਼ਮੀਰ ਵਿਚ ਸ੍ਰੀ ਸੰਕਰਾਚਾਰਯ ਦਾ ਮਠ ਅਮਰ ਨਾਥ, ਮਟਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਦਵਾਰਾ, ਸ੍ਰੀ ਨਗਰ ਤੇ ਨਲੂਛੀ (ਮੁਜ਼ਫਰਾਬਾਦ) ਛੇਵੀਂ ਪਾਤਸ਼ਾਹੀ ਦਾ ਗੁਰਦਵਾਰਾ ਪ੍ਰਸਿਧ ਹਨ। ਸ੍ਰੀ ਨਗਰ ਵਿਚ ਮੁਗ਼ਲ ਬਾਦਸ਼ਾਹਾਂ ਦੀਆਂ ਕਈ ਯਾਦਗਾਰਾਂ ਹਨ। ਪੁਣਛ ਦੇ ਪਾਸ ਸੰਤ ਭਾਈ ਮੇਲਾ ਸਿੰਘ ਜੀ ਦਾ ਡੇਰਾ ਨੰਗਾਲੀ ਸਾਹਿਬ, ਭਾਈ ਦੌਲਾ ਸਿੰਘ ਜੀ ਦਾ ਡੇਰਾ ਦੇਹੁਰਾ ਸਾਹਿਬ (ਤਸੀਲ ਬਾਗ਼) ਮੁਜ਼ਫਰਾਬਾਦ ਵਿਚ ਸੰਤਾਂ ਦਾ ਡੇਰਾ ਪ੍ਰਸਿਧ ਅਸਥਾਨ ਹਨ।

ਕਸ਼ਮੀਰ ਦੀਆਂ ਹੱਦਾਂ ਚੀਨ, ਰੂਸ ਅਤੇ ਅਫ਼ਗਾਨਿਸਤਾਨ ਨਾਲ ਲਗਦੀਆਂ ਹਨ, ਇਸ ਲਈ ਸੈਨਿਕ ਦ੍ਰਿਸ਼ਟੀ ਨਾਲ ਵੀ ਇਸ ਦੀ ਬੜੀ ਮਹਾਨਤਾ ਹੈ। ਇਸਦੇ ਕਸ਼ਮੀਰ ਤੇ ਜੰਮੂ ਦੋ ਭਾਗ ਹਨ। ਲਦਾਖ਼ ਤੇ ਗਿਲ ਗਿਤ ਵੀ ਇਸ ਵਿਚ ਸ਼ਾਮਲ ਹਨ।

ਪਾਕਿਸਤਾਨ ਦਾ 'ਕ' ਕਸ਼ਮੀਰ ਦਾ ਸੂਚਕ ਹੈ। ਇਸ ਲਈ ਪਾਕਿਸਤਾਨੀਆਂ ਦੀ ਇਸ ਪਰ ਨਜ਼ਰ ਸੀ ਜੰਮੂ ਡੋਗਰਿਆਂ ਦੀ ਭੂਮੀ ਹੈ। ਅਠਾਰਵੀਂ ਸਦੀ ਵਿਚ ਇਸ ਇਲਾਕੇ ਵਿਚ ਰਾਣਾ ਰੰਜੀਤ ਦੇਵ ਦਾ ਰਾਜ ਸੀ, ਮਹਾਰਾਜਾ ਰੰਜੀਤ ਸਿੰਘ ਦੇ ਸਮੇਂ ਕਸ਼ਮੀਰ ਸਿਖ ਰਾਜ ਵਿਚ ਸ਼ਾਮਲ ਹੋ ਗਿਆ। ਮਹਾਰਾਜਾ ਰੰਜੀਤ ਸਿੰਘ ਨੇ ਜੰਮੂ ਦੇ ਇਲਾਕੇ ਦਾ ਹਾਕਮ ਰਾਜਾ ਗੁਲਾਬ ਸਿੰਘ ਨੂੰ ਨੀਯਤ ਕੀਤਾ। ਮਹਾਰਾਜੇ ਦੀ ਮੌਤ ਦੇ ਪਿਛੋਂ ਗੁਲਬ ਸਿੰਘ ਨੇ ੧੬ ਮਾਰਚ ੧੮੪੬ ਨੂੰ ਅੰਮ੍ਰਿਤਸਰ ਵਿਚ ਅੰਗ੍ਰੇਜ਼ਾਂ ਨਾਲ ਇਕ ਸੰਧੀ ਕੀਤੀ, ਜਿਸ ਅਨੁਸਾਰ ਅੰਗ੍ਰੇਜ਼ਾਂ ਨੇ ੭੫ ਲਖ ਰੁਪਏ ਵਿਚ ਜੰਮੂ ਤੇ ਕਸ਼-ਮੀਰ ਦਾ ਇਲਾਕਾ ਉਸ ਨੂੰ ਦੇ ਦਿਤਾ। ਉਸ ਦਿਨ ਤੋਂ ਹੁਣ ਤੀਕ ਡੋਗਰਾ ਖਾਨਦਾਨ ਇਸ ਰਿਆਸਤ ਤੇ ਰਾਜ ਕਰਦਾ ਹੈ।

੧੯੩੧ ਵਿਚ ਮੁਸਲਮਾਨਾਂ ਨੇ ਅਲੀ ਬੇਗ ਤੇ ਮੀਰ ਪੁਰ ਦੇ ਇਲਾਕੇ ਵਿਚ ਕੁਝ ਗੜਬੜ ਕੀਤੀ, ਪਰ ਉਹ ਛੇਤੀ ਹੀ ਦਬ ਗਈ ਸੀ। ੧੯੪੬ ਵਿਚ ਸ਼ੇਖ ਅਬਦੁਲਾ ਤੇ ਨੈਸ਼ਨਲ ਕਾਨਫ੍ਰੰਸ ਨੇ 'ਕੁਇਟ ਕਸ਼ਮੀਰ' ਦੀ ਲਹਿਰ ਚਲਾਈ, ਇਸ ਵਿਚ ਅਬਦੁਲਾ ਨੂੰ ਕੈਦ ਕੀਤਾ ਗਿਆ। ੧੯੪੭ ਵਿਚ ਰਿਹਾ ਹੋਇਆ। ਮ:ਹਰੀਸਿੰਘਕਸ਼ਮੀਰ ਦੇ ਪ੍ਰ:ਮੰਤ੍ਰੀ ਪੰਡਤ ਰਾਮ ਚੰਦ੍ਰ ਕਾਕ ਨੇ ਅੰਗ੍ਰੇਜ਼ਾਂ ਤੇ ਲੀਗੀਆਂ ਨਾਲ ਗੰਢ ਤ੍ਰੁਪ ਕੀਤੀ ਹੋਈ ਸੀ। ਅਖੀਰ ਉਸ ਨੂੰ ਇਸ ਪਦਵੀ ਤੋਂ ਹਟਾ ਦਿਤਾ ਗਿਆ। ਉਸਦੇ ਵਿਰੁਧ ਕੇਸ ਚਲ ਰਿਹਾ ਹੈ।

ਮਿ: ਜਿਨਾਹ ਤੇ ਮੁਸਲਿਮ ਲੀਗ ਦੀ ਨਜ਼ਰ ਕਸ਼ਮੀਰ ਉਤੇ ਸੀ। ਮਿ: ਕਾਜ਼ਮੀ ਮੈਂਬਰ ਕੇਂਦ੍ਰੀਯ ਅਸੈਂਬਲੀ ਦੇ ਕਥਨ ਅਨੁਸਾਰ "ਕਬਾ-ਇਲੀਆਂ ਨੂੰ ਹਿੰਦੁਸਤਾਨ ਦੇ ਖ਼ਜ਼ਾਨੇ ਵਿਚੋਂ ਅੰਗ੍ਰੇਜ਼ ਤੋਂ ਵਜ਼ੀਫਾ ਮਿਲਦਾ ਸੀ, ਉਹ ਬੰਦ ਹੋ ਗਿਆ ਹੈ, ਇਸ ਲਈ ਪਾਕਿਸਤਾਨ ਨੇ ਉਹਨਾਂ ਨੂੰ ਲੁਟ ਮਾਰ ਕਰਨ ਲਈ ਕਸ਼ਮੀਰ ਵਿਚ ਭੇਜ ਦਿਤਾ।

ਜਿਨਾਹ ਤੇ ਲਿਆਕਤ ਅਲੀ ਨੇ ਮਹਾਰਾਜਾ ਕਸ਼ਮੀਰ ਤੇ ਪ੍ਰਧਾਨ ਮੰਤ੍ਰੀ ਸ੍ਰੀ ਮੇਹਰ ਚੰਦ ਮਹਾਜਨ ਨੂੰ ਕਰਾਚੀ ਸਦਿਆ ਉਹ ਨਹੀਂ ਗਏ।

ਇਸ ਪਰ ਪਾਕਿਸਤਾਨ ਨੇ ਧਮਕੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ। ਕਣਕ, ਪਟਰੋਲ ਤੇ ਕਈ ਹੋਰ ਚੀਜ਼ਾਂ ਭੇਜਣੀਆਂ ਰੋਕ ਦਿਤੀਆਂ।

੩ ਸਿਤੰਬਰ ਤੋਂ ਪਾਕਿਸਤਾਨੀਆਂ ਨੇ ਰਿਆਸਤੀ ਇਲਾਕੇ ਤੇ ਹਮਲੇ ਸ਼ੁਰੂ ਕਰ ਦਿਤੇ। ਇਸ ਦੇ ਵਿਰੁਧ ਮਿ: ਜਿਨਾਹ ਤੇ ਲਿਆਕਤ ਅਲੀ ਨੂੰ ਤਾਰਾਂ ਦਿਤੀਆਂ ਗਈਆਂ, ਪਰ ਕੌਣ ਸੁਣਦਾ ਸੀ? ਮੇਜਰ ਜਨਰਲ ਟੀ. ਲਵਲ ੭ਵੀਂ ਇਨਫੈਂਟਰੀ ਰਾਵਲਪਿੰਡੀ ਨੂੰ ੫ ਸਿਤੰਬਰ ਨੂੰ ੯੨੧੯ ਐਮ. ਤਾਰ ਦਿਤੀ ਗਈ, ਜਿਸ ਵਿਚ ਦਸਿਆ ਗਿਆ ਕਿ ਜੇਹਲਮ ਤੇ ਗੁਜਰਾਤ ਦੇ ਇਲਾਕੇ ਵਿਚੋਂ ਮੁਸਲਮਾਨ ਆਕੇ ਰਿਆਸਤੀ ਪਿੰਡਾਂ ਤੇ ਹਮਲੇ ਕਰਦੇ ਹਨ, ਪਰ ਕਿਸੇ ਪ੍ਰਵਾਹ ਨਾ ਕੀਤੀ। ੧੮ ਅਗ-ਸਤ ਨੂੰ ਮੁਜ਼ਫਰਾਬਾਦ ਵਿਚ ਲੋਕਾਂ ਨੂੰ ਕਬਾਇਲੀ ਹਮਲੇ ਦਾ ਪਤਾ ਲਗ ਗਿਆ। ਕਈ ਮੁਖੀਆਂ ਨੇ ਰਿਆਸਤੀ ਹਾਕਮਾਂ ਨੂੰ ਇਸ ਦੀ ਇਤਲਾਹ ਦਿਤੀ, ਪਰ ਬਚਾਉ ਦਾ ਕੋਈ ਖਾਸ ਪ੍ਰਬੰਧ ਨਾ ਹੋ ਸਕਿਆ, ੨੨ ਅਕਤੂਬਰ ਨੂੰ ਕੋਹਮਰੀ ਤੇ ਮੁਜ਼ਫਰਾਬਾਦ ਵਲੋਂ ਦੋਹਾਂ ਪਾਸਿਆਂ ਤੋਂ ੨੦ ਹਜ਼ਾਰ ਕਬਾਇਲੀਆਂ ਨੇ ਰਿਆਸਤ ਕਸ਼ਮੀਰ ਪਰ ਹਮਲਾ ਕਰ ਦਿਤਾ। ਇਨ੍ਹਾਂ ਨਾਲ ਕਸ਼ਮੀਰੀ ਲੀਗੀ ਵੀ ਸਨ। ਹਮਲਾਵਰਾਂ ਪਾਸ ਨਵੀਨ ਹਥਿਆਰ, ਥਰੀ ਨਾਟ ਥਰੀ ਦੀਆਂ ਗੰਨਾਂ, ਬੰਬ ਤੇ ਮਸ਼ੀਨ ਗੰਨਾਂ ਸਨ। ਪਾਕਿਸਤਾਨ ਦੇ ਕਈ ਫੌਜੀ ਅਫਸਰ ਇਨ੍ਹਾਂ ਦੀ ਅਗਵਾਈ ਕਰ ਰਹੇ ਸਨ। ਨਾਕਿਆਂ ਤੇ ਰਿਆਸਤੀ ਫੌਜ ਥੋੜੀ ਸੀ। ਡੋਗਰੇ ਮਾਰੇ ਗਏ। ਮੁਸਲ-ਮਾਨ ਦੁਸ਼ਮਨਾਂ ਨਾਲ ਮਿਲ ਗਏ।

ਹਮਲੇ ਸਮੇਂ ਕੋਹਾਲੇ ਦੇ ਪਿੰਡਾਂ ਵਿਚੋਂ ਸਿਖ ਨਿਕਲਕੇ ਪਿੰਡ ਬਗਲੇ ਵਿਚ ਇਕਠੇ ਹੋ ਗਏ। ਇਨ੍ਹਾਂ ਨੇ ਬੜੀ ਦਲੇਰੀ ਨਾਲ ਦੁਸ਼ਮਣਾਂ ਦਾ ਟਾਕਰਾ ਕੀਤਾ। ਇਸ ਲੜਾਈ ਵਿਚ ੩੫੦ ਪਠਾਣ ਮਾਰੇ ਗਏ। ਸਿਖਾਂ ਨੇ ਹਮਲਾਵਰਾਂ ਪਾਸੋਂ ਦਸ ਹਜ਼ਾਰ ਕਾਰਤੂਸ ਤੇ ੧੨੦ ਰਫਲਾਂ ਖੋਹੀਆਂ। ਇਸ ਇਲਾਕੇ ਦੇ ਸਿੰਘ ਸੰਤ ਗੁਰਬਖਸ਼ ਸਿੰਘ ਦੀ ਅਗਵਾਈ ਹੇਠ ਅਠ ਹਜ਼ਾਰ ਦਾ ਵਹੀਰ ਬਣਾਕੇ ਤਸੀਲ ਬਾਗ ਵਲ ਤੁਰ ਪਏ। ਕਈ ਥਾਈਂ ਦੁਸ਼ਮਣਾਂ ਨਾਲ ਟਾਕਰਾ ਕਰਦੇ ੧੧ ਨਵੰਬਰ ਨੂੰ ਬਾਗ

ਪੁਜੇ। ਇਸ ਵਹੀਰ ਚੋਂ ੪੫੦੦ ਸਿੰਘ ਇਸਤ੍ਰੀਆਂ ਤੇ ਬਚੇ ਸ਼ਹੀਦ ਹੋਏ।

ਕਬਾਇਲੀਆਂ ਤੇ ਲੀਗੀਆਂ ਨੇ ਬਾਰਾ ਮੂਲੇ ਤੇ ਮੁਜ਼ਫਰਾਬਾਦ ਵਿਚ ਬੜੀ ਤਬਾਹੀ ਕੀਤੀ। ਬਾਰਾਂਮੂਲੇ ਨੂੰ ਲੁਟਿਆ ਤੇ ਸਾੜਿਆ ਗਿਆ ਇਥੇ ੧੦੦੦ ਆਦਮੀ ਮਾਰੇ ਗਏ। ਕਰਨਲ ਡਿਕਸ ਤੇ ਉਸਦੀ ਪਤਨੀ ਇਕ ਬਚਾ ਸੇਂਟ ਜੋਜ਼ਫ ਕਨਵੈਂਟ ਦੀਆਂ ਚਾਰ ਸਿਸਟਰਜ਼ ਵੀ ਮਾਰੀਆਂ ਗਈਆਂ। ਹਸਪਤਾਲ ਤੇ ਡਾਕਖਾਨਾ ਵੀ ਤਬਾਹ ਕੀਤੇ ਗਏ। ਇਥੋਂ ਦੀ ਲੁਟ ਦਾ ਮਾਲ ਲੱਦਣ ਲਈ ਹਮਲਾਵਰਾਂ ਪਾਸ ਸੌ ਲਾਰੀਆਂ ਸਨ।

੨੨ ਅਕਤੂਬਰ ਨੂੰ ਮੁਜ਼ਫਰਾਬਾਦ ਵਿਚ ਪਠਾਨਾਂ ਨੇ ਗੁਰਦਵਾਰਾ ਛੇਵੀਂ ਪਾਤਸ਼ਾਹੀ ਨਲੂਛੀ ਤੇ ਹਮਲਾ ਕੀਤਾ। ਸਿੰਘਾਂ ਨੇ ਗੁਰਦਵਾਰੇ ਵਿਚ ਮੋਰਚਾ ਬਣਾਕੇ ਸਵੇਰ ਤੋਂ ਲੈ ਕੇ ਸ਼ਾਮ ਤਕ ਦੁਸ਼ਮਣਾਂ ਦਾ ਮੂੰਹ-ਤੋੜ ਟਾਕਰਾ ਕੀਤਾ। ਜਥੇਦਾਰ ਕਪੂਰ ਸਿੰਘ ਪ੍ਰਧਾਨ ਗੁ: ਕਮੇਟੀ ਤੇ ਹੋਰ ਕਈ ਸਿੰਘ ਬੜੀ ਬੀਰਤਾ ਨਾਲ ਲੜਦੇ ਹੋਏ ਸ਼ਹੀਦ ਹੋਏ। ਪਿਛੋਂ ਦੁਸ਼ਮਣਾਂ ਨੇ ਗੁਰਦਵਾਰੇ ਨੂੰ ਲੁਟਿਆ ਤੇ ਸਾੜਿਆ।

ਮੁਜ਼ਫਰਾਬਾਦ ਵਿਚ ਸੰਤ ਕਿਸ਼ਨ ਸਿੰਘ ਜੀ ਦੀ ਗੁਫਾ ਨੂੰ ਘੇਰਾ ਪਾਇਆ ਗਿਆ, ਉਸ ਵਕਤ ਅੰਦਰ ਛੇ ਸੌ ਮਰਦ, ਇਸਤ੍ਰੀਆਂ ਤੇ ਬੱਚੇ ਸਨ। ਹਮਲਾਵਰਾਂ ਦੀ ਹਥੀਂ ਸਾਰੇ ਸ਼ਹੀਦ ਹੋ ਗਏ।

ਮੁਜ਼ਫਰਾਬਾਦ ਤੇ ਬਾਰਾਂ ਮੂਲੇ ਵਿਚੋਂ ਤਿੰਨ ਚਾਰ ਸੌ ਲੜਕੀਆਂ ਚੁਕੀਆਂ ਗਈਆਂ। ਕਈਆਂ ਨੇ ਕਿਸ਼ਨ ਗੰਗਾ ਵਿਚ ਛਾਲਾਂ ਮਾਰਕੇ ਸ਼ਹੀਦੀਆਂ ਪਾਈਆਂ। ਮੁਜ਼ਫਰਾਬਾਦ ਦੇ ਸਿਖਾਂ ਨੇ ਆਪਣਾ ਲਹੂ ਡੋਹਲਕੇ ਕਸ਼ਮੀਰ ਨੂੰ ਬਚਾ ਲਿਆ।

ਇਸ ਤੋਂ ਅੱਗੇ ਚਲਕੇ ਕਬਾਇਲਾਂ ਨੇ ਪਿੰਡ ਚਕਾਰ ਤੇ ਗੁਰੂ ਨਾਨਕ ਆਸ਼ਰਾ ਨੂੰ ਤਬਾਹ ਕੀਤਾ। ਇਸ ਇਲਾਕੇ ਦੇ ਸਿਖ ਬਾਲ ਬਚਿਆਂ ਸਮੇਤ ਦੋ ਪਹਾੜੀਆਂ ਵਿਟੂੰਭੀ ਤੇ ਦਰੁਵ ਗਲ ਤੇ ਮੋਰਚੇ ਬਣਾਕੇ ਡਟ ਗਏ। ਇਨਾਂ ਨੇ ਦੁਸ਼ਮਣਾਂ ਦਾ ਮੂੰਹ ਤੋੜ ਮੁਕਾਬਲਾ ਕੀਤਾ। ੨੫ ਅਗਸਤ ਤਕ ਸਖਤ ਲੜਾਈ ਹੁੰਦੀ ਰਹੀ, ਵਿਟੂੰਭੀ ਤੋਂ ਇਕ ਸਿਖ ਲੜਕੀ ਨੇ ਬੰਦੂਕ ਨਾਲ ਨੌ ਹਮਲਾਵਰ ਮਾਰੇ। ਦਸਵੀਂ ਗੋਲੀ

ਚਲਾਉਣ ਲਗੀ ਸੀ ਕਿ ਦੁਸ਼ਮਣ ਦੀ ਗੋਲੀ ਖਾ ਕੇ ਸ਼ਹੀਦ ਹੋ ਗਈ।

ਦਰੁਵ ਗਲ ਦੇ ਸਿਖਾਂ ਨੂੰ ਲੀਗੀਆਂ ਨੇ ਸੁਨੇਹਾ ਭੇਜਿਆ– "ਤੁਸੀਂ ਹੁਣ ਬਚਕੇ ਜਾ ਨਹੀਂ ਸਕਦੇ। ਮੁਸਲਮਾਨ ਬਣ ਜਾਉ"। ਸਿਖਾਂ ਨੇ ਇਸ ਪਰ ਲਾਹਨਤ ਭੇਜੀ, ਅਤੇ ਲੜਨ ਦਾ ਚੈਲੰਜ ਕੀਤਾ। ਇਸ ਪਰ ਸਖਤ ਲੜਾਈ ਹੋਈ, ਜਿਸ ਵਿਚ ਸਿੰਘਾਂ ਨੇ ਦੁਸ਼ਮਣ ਦਾ ਮੂੰਹ ਭੰਨ ਦਿਤਾ। ਕੁਝ ਸਿਖ ਪਠਾਣਾਂ ਦੇ ਘੇਰੇ ਵਿਚ ਆ ਗਏ। ਬੀਬੀ ਅਮਰ ਕੌਰ ਨੇ ਤਲਵਾਰ ਨਾਲ ਪਠਾਣਾਂ ਨੂੰ ਜ਼ਖਮੀ ਕੀਤਾ ਅਤੇ ਘੇਰਾ ਤੋੜਕੇ ਸਿੰਘਾਂ ਨੂੰ ਕਢਕੇ ਲਿਆਂਦਾ।

ਚਵੀ ਅਕਤੂਬਰ ਨੂੰ ਦੁਸ਼ਮਣਾਂ ਨੇ ਮਹੂਰੇ ਦਾ ਪਾਵਰਹਾਊਸ ਸਾੜ ਦਿਤਾ, ਸ੍ਰੀ ਨਗਰ ਵਿਚ ਬੇਚੈਨੀ ਫੈਲ ਰਹੀ ਸੀ, ਇਸ ਹਾਲਤ ਵਿਚ ਮਹਾਰਾਜਾ ਕਸ਼ਮੀਰ ਤੇ ਪਰਜਾ ਦੇ ਪ੍ਰਤੀਨਿਧਾਂ ਨੇ ਮਿਲਕੇ ਚਵੀ ਅਕਤੂਬਰ ਨੂੰ ਸਰਕਾਰ ਹਿੰਦ ਪਾਸ ਹਿੰਦ ਯੂਨੀਅਨ ਵਿਚ ਸ਼ਾਮਲ ਹੋਣ ਲਈ ਦਰਖਾਸਤ ਕੀਤੀ, ੨੬ ਅਕਤੂਬਰ ਨੂੰ ਸਰਕਾਰ ਹਿੰਦ ਨੇ ਸ੍ਰੀ ਨਗਰ ਵਿਚ ਆਪਣੀਆਂ ਫੌਜਾਂ ਉਤਾਰ ਦਿਤੀਆਂ। ਪਟਿਆਲੇ ਦੀ ੧-੧੧ ਰੈਜਮੈਂਟ ਮੈਦਾਨ ਵਿਚ ਪੁਜ ਗਈ, ਹਿੰਦੀ ਫੌਜਾਂ ਨੇ ਇਕ ਦੋ ਦਿਨਾਂ ਵਿਚ ਹੀ ਹਮਲਾਵਰਾਂ ਨੂੰ ਚਾਲੀ ਪੰਜਾਹ ਮੀਲ ਪਿਛੇ ਕਰ ਦਿਤਾ। ਸਿਖ ਪਲਟਨ ਨੇ ਬਹੁਤ ਹੀ ਬਹਾਦਰੀ ਵਿਖਾਈ।

ਹਮਲਾਵਰ ਲੁਟ ਦਾ ਮਾਲ ਲਦਣ ਲਈ ਤਿੰਨ ਸੌ ਲਾਰੀਆਂ ਲਿਆਏ ਸਨ, ਉਨਾਂ ਵਿਚੋਂ ਕੁਟਕ ਲਾਰੀਆਂ ਫੜੀਆਂ ਗਈਆਂ ਜਿਨਾਂ ਤੇ ਲਿਖਿਆ ਹੈ–'ਅਫ਼ਰੀਦੀ ਬਸ ਸੂਬਾ ਸਰਹੱਦ ਐਫ. ਪੀ. ਪੀ. ੨੫੧੯, ਹੋਰ ਕਈ ਦਸਤਾਵੇਜ਼ਾਂ, ਨਵੀਨ ਹਥਿਆਰ ਵੀ ਫੜੇ ਗਏ ਹਨ। ਜਿਨਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਹਮਲਾ ਕਬਾਇਲੀਆਂ ਨੇ ਨਹੀਂ ਕੀਤਾ ਬਲਕਿ ਪਾਕਿਸਤਾਨੀਆਂ ਵਲੋਂ ਕਰਾਇਆ ਗਿਆ।

੬ ਮਾਰਚ ਉਨੀ ਸੌ ਅਠਤਾਲੀ ਨੂੰ ਕਸ਼ਮੀਰ ਬਾਰੇ ਸਰਕਾਰ ਹਿੰਦ ਨੇ 'ਵਾਈਟ ਪੇਪਰ' ਪ੍ਰਕਾਸ਼ਤ ਕੀਤਾ। ਉਸ ਵਿਚ ਲਿਖਿਆ ਹੈ:–

"੨੫ ਅਕਤੂਬਰ ਨੂੰ ਹਮਲਾਵਰਾਂ ਨੇ ਕਸ਼ਮੀਰ ਦੇ ਪੰਜ ਸੋ ਪਿੰਡ ਸਾੜ ਕ ਬਕਰੀਦ ਮਨਾਈ, ਉਤੀ ਵਿਚ ੧੫੦੦ ਹਿੰਦੂ ਸਿਖਾਂ ਨੂੰ ਗਊ ਮਾਸ ਖੁਆਇਆ ਗਿਆ ਸਿਖਾਂ ਨੂੰ ਇਕ ਕਤਾਰ ਵਿਚ ਖੜੇ ਕਰਕ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਬੇਪਤੀ ਕੀਤੀ ਗਈ, ਪਿਛੋਂ ਸਾਰੇ ਸਿਖਾਂ ਨੂੰ ਕਤਲ ਕੀਤਾ ਗਿਆ। ਹਮਲਾਵਰ ਫੌਜਾਂ ਵਿਚ ਛਿਆਸੀ ਹਜ਼ਾਰ ਤੋਂ ਲੈਕੇ ਅਠਾਸੀ ਹਜ਼ਾਰ ਤਕ ਪਠਾਣ ਲੜ ਰਹੇ ਹਨ। ਜਿਨਾਂ ਵਿਚ ਸਵਾਤ ਤੇ ਦੀਰ ਦੇ ੭੦ ਫੀ ਸਦੀ, ਰਿਆਸਤੀ ਫੌਜ ਦੇ ੭੦ ਫੀ ਸਦੀ, ਪੁਣਛ ਦੇ ੫ ਫੀ ਸਦੀ ਆਦਿਕ ਮੁਸਲਮਾਨ ਲੜ ਰਹੇ ਹਨ।

੪ ਨਵੰਬਰ ਨੂੰ ਸ:ਪਟੇਲ ਤੇ ਸ:ਬਲਦੇਵ ਸਿੰਘ ਨੇ ਜੰਮੂ ਦੇ ਇਲਾਕੇ ਦਾ ਦੌਰਾ ਕੀਤਾ ੧੬ ਨਵੰਬਰ ਨੂੰ ਜਥੇਦਾਰ ਊਧਮ ਸਿੰਘ ਨਾਗੋਕੇ ਤੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਜੰਮੂ ਕਸ਼ਮੀਰ ਦੇ ਹਾਲਾਤ ਵੇਖਣ ਲਈ ਗਏ। ੨੩ ਨਵੰਬਰ ਨੂੰ ਉਨ੍ਹਾਂ ਨੇ ਇਕ ਬਿਆਨ ਵਿਚ ਦਸਿਆ:—

ਹਮਲੇ ਤੋਂ ਪਹਿਲਾਂ ਕਸ਼ਮੀਰ ਤੇ ਜੰਮੂ ਦੇ ਇਲਾਕਿਆਂ ਵਿਚ ਖਿਲਰੀ ਹੋਈ ਸਿਖਾਂ ਦੀ ਆਬਾਦੀ ਲਗ ਪਗ ਛਿਆਠ ਹਜ਼ਾਰ ਸੀ ਵੇਰਵਾ ਹੇਠਾਂ ਦਿਤਾ ਜਾਂਦਾ ਹੈ:--

ਇਲਾਕਾ ਮੁਜ਼ਫਰਾਬਾਦ ੧੬ ਹਜ਼ਾਰ, ਇਲਾਕਾ ਬਾਰਾਮੂਲਾ ੯ ਹਜ਼ਾਰ, ਇਲਾਕਾ ਅਨੰਤ ਨਾਗ ੮ ਹਜ਼ਾਰ,ਇਲਾਕਾ ਪੁਣਛ ੧੫੭੦,੦ ਇਲਾਕਾ ਮੀਰਪੁਰ ਚੌਦਾਂ ਹਜ਼ਾਰ ਤੇ ਇਲਾਕਾ ਜੰਮੂਚਾਰ ਹਜ਼ਾਰ। ਇਸ ਆਬਾਦੀ ਵਿਚੋਂ ਹਮਲਾਆਵਰਾਂ ਦੇ ਹਥੋਂ ਹੇਠ ਲਿਖੇ ਅਨੁਸਾਰ ਸਿੰਘ ਸ਼ਹੀਦ ਹੋਏ:- ਮੁਜ਼ਫਰਾਬਾਦ ਬਾਰਾਂ ਹਜ਼ਾਰ, ਬਾਰਾਮੂਲਾ ੨ ਹਜ਼ਾਰ' ਪੁਣਛ ੮ ਹਜ਼ਾਰ, ਮੀਰਪੁਰ ੮ ਹਜ਼ਾਰ, ਜੰਮੂ ੫੦੦। ਕੁਲ ੩੦ ਹਜ਼ਾਰ ੫ ਸੌ। ਇਲਾਕਾ ਅਨੰਤ ਨਾਗ ਦੇ ਵਸਨੀਕ ਸਿਖ ਬਚੇ ਰਹੇ ਹਨ। ਜੇ ਦੋ ਕੁ ਦਿਨ ਹਿੰਦ ਸਰਕਾਰ ਤੇ ਮਹਾਰਾਜਾ ਸਾਹਿਬ ਪਟਿਆਲਾ ਦੀਆਂ ਫੌਜਾਂ ਨਾ ਅਪੜਦੀਆਂ ਕਸ਼ਮੀਰ ਤੇ ਜੰਮੂ ਰਿਆਸਤ ਦੇ ਅੰਦਰੋਂ ਸਿਖਾਂ ਦੀ ਸਫਾਈ ਕਰ ਦਿਤੀ ਜਾਂਦੀ।

ਰਿਆਸਤ ਦੇ ਪੰਡਤਾਂ ਵਿਚੋਂ ਕੋਈ ਦੋ ਕੁ ਸੋ ਆਦਮੀ ਮਾਰੇ ਗਏ ਹਨ, ਬਾਕੀ ਲਗ ਪਗ ਸਾਰੇ ਹੀ ਮੁਸਲਮਾਨ ਬਣਾ ਲਏ ਗਏ ਹਨ। ਹਿੰਦੂ ਕੌਮੋਂ ਦਾ ਨੁਕਸਾਨ ਜਾਨੀ ਬਹੁਤ ਘਟ ਹੋਇਆ ਹੈ।

ਤਿੰਨ ਚਾਰ ਹਜ਼ਾਰ ਦੇ ਲਗ ਪਗ ਔਰਤਾਂ ਤੇ ਬਚੇ ਅਗਵਾ ਕਰ ਲਏ ਗਏ ਹਨ। ਸ੍ਰੀ ਨਗਰ ਦੇ ਹਸਪਤਾਲ ਵਿਚ ਫਟੜ ਪਈਆਂ ੨੫ ਸਿਖ ਤੇ ਹਿੰਦੂ ਔਰਤਾਂ ਨੂੰ ਬੇਗਮ ਸ਼ਾਹ ਨਿਵਾਜ਼ ਇਲਾਜ ਕਰਾਉਣ ਦੇ ਬਹਾਨੇ ਰਾਵਲਪਿੰਡੀ ਲੈ ਗਈ। ਬਾਰਾਮੂਲਾ ਵਿਚ ਅੱਠ ਕੁ ਦਿਨ ਹਮਲਾ ਆਵਰਾਂ ਦਾ ਰਾਜ ਰਿਹਾ। ਉਥੋਂ ਦੇ ਹਸਪਤਾਲ ਦੇ ਸਾਮਾਨ ਵਿਚ ਬਹੁਤ ਸਾਰਾ ਸਾਮਾਨ ਉਸ ਸਾਮਾਨ ਵਿਚੋਂ ਹੈ ਜੋ ਹਿੰਦੁਸਤਾਨ ਦੇ ਬਟਵਾਰੇ ਵਿਚ ਪਾਕਿਸਤਾਨ ਦੇ ਹਿਸੇ ਆਇਆ ਸੀ। ਜਿਹੜੇ ਹਥਿਆਰ ਹੁਣ ਤਕ ਹਮਲਾਆਵਰਾਂ ਪਾਸੋਂ ਪਕੜੇ ਜਾ ਰਹੇ ਹਨ ਉਹਨਾਂ ਵਿਚ ਭੀ ਬਹੁਤ ਸਾਰੇ ਪਾਕਿਸਤਾਨ ਦੀ ਫੌਜ ਦੇ ਹਨ।

੯ ਨਵੰਬਰ ਨੂੰ ਜਿਲਾ ਗੁਜਰਾਤ ਤੇ ਜੇਹਲਮ ਦੇ ਮੁਸਲਮਾਨਾਂ ਨੇ ਹਮਲਾ ਕਰਕੇ ਤਸੀਲ ਭਿੰਬਰ ਦੇ ਬਹੁਤ ਸਾਰੇ ਪਿੰਡ ਸਾੜ ਸੁਟੇ ਅਤੇ ਲੁਟ ਲਏ। ਚਵੀ ਪੰਝੀ ਨਵੰਬਰ (੯-੧੪ ਮਾਰਚ) ਨੂੰ ਮੀਰ ਪੁਰ ਤੇ ਹਮਲਾ ਕੀਤਾ ਗਿਆ। ਇਥੇ ਪੰਝੀ ਹਜ਼ਾਰ ਆਦਮੀ ਸਨ। ਇਥੇ ਲੁਟ ਮਾਰ ਤੇ ਸਾੜ ਫੂਕ ਹੋਈ, ਬਹੁਤ ਸਾਰੀਆਂ ਲੜਕੀਆਂ ਤੇ ਇਸਤ੍ਰੀਆਂ ਵੀ ਚੁਕੀਆਂਗਈਆਂ। ਅਲੀਬੇਗਕੈਂਪ ਵਿਚ ਜੋ ਤਸੀਹੇਇੰਨਾਂ ਨੇ ਝਲੇ ਹਨ, ਉਨ੍ਹਾਂ ਨੂੰ ਕਲਮ ਲਿਖ ਨਹੀਂ ਸਕਦੀ, ਆਦਮੀਆਂ ਤੇ ਬਚਿਆਂ ਨੂੰ ਕਤਲ ਕਰ ਦਿੰਦੇ ਤੇ ਅੜਕੀਆਂ ਦੀ ਬੇਪਤੀ ਕਰਦੇ ਹਨ।

ਸ੍ਰੀ ਮਤੀ ਆਦਰਸ਼ ਕੁਮਾਰੀ ਧਰਮ ਪਤਨੀ ਲਾਲਾ ਸੁਖ ਦਿਆਲ ਮੀਰ ਪੁਰ ਦਾ ਬਿਆਨ ਹੈ-: ਔਰਤਾਂ ਨੂੰ ਨੰਗੀਆਂ ਕਰਕੇ ਤਲਾਸ਼ੀ ਲਈ ਗਈ, ਬਚਿਆਂ ਨੂੰ ਕਤਲ ਕੀਤਾ ਗਿਆ। ਝਿੰਗੜ ਕੈਂਪ ਦੇ ਪਾਸ ਇਕ ਫੌਜੀ ਸ. ਨਥਾ ਸਿੰਘ ਜਾ ਰਿਹਾ ਸੀ, ਉਸ ਨੂੰ ਗ੍ਰਿਫਤਾਰ ਕਰਕੇ ਨੱਕ ਵਿਚ ਨੱਥ ਪਾਕੇ ਸਾਡੇ ਨਾਲ ਗੁਜਰਾਤ ਲਿਆਂਦਾ ਗਿਆ। ਚਾਰ ਸੌ ਨੌਜਵਾਨ ਲੜਕੀਆਂ ਨੂੰ ਵਖ ਕਰ ਲਿਆ ਗਿਆ। ਉਨ੍ਹਾਂ ਨੂੰ

ਨੰਗਿਆਂ ਕਰਕੇ ਉਨ੍ਹਾਂ ਦੇ ਸਰੀਰ ਤੇ ਪਾਕਿਸਤਾਨੀ ਨਾਹਰੇ ਲਿਖੇ ਗਏ ਲੜਕੀਆਂ ਦਾ ਜਲੂਸ ਕਢਿਆ ਗਿਆ। ਸ: ਨਥਾ ਸਿੰਘ ਦਾ ਜਲੂਸ ਕਢਕੇ ਉਸ ਨੂੰ ਕਤਲ ਕੀਤਾ ਗਿਆ। ਦੂਸਰੇ ਦਿਨ ਲੜਕੀਆਂ ਨੂੰ ਬਾਜ਼ਾਰ ਵਿਚ ੫) ਤੋਂ ਲੈਕੇ ੨੦) ਤਕ ਨੀਲਾਮ ਕੀਤਾ ਗਿਆ।

(ਬਿਆਨ ੧੬ ੧-੪੮)

ਲਾਲਾ ਜਗਤ ਨਰਾਇਣ ਸਾਬਕ ਮੈਂਬਰ ਅਸੈਂਬਲੀ ਨੇ ਦਸਿਆ-'ਤਸੀਲ ਭਦਰਵਾਹ ਵਿਚ ਲਗ ਪਗ ੧੭੦੦ ਮਕਾਨ ਸਾੜੇ ਗਏ ਹਨ। ਸੈਂਕੜੇ ਇਸਤ੍ਰੀਆਂ ਚੁਕੀਆਂ ਗਈਆਂ ਹਨ। ਸਾਰੀ ਤਸੀਲ ਭਦਰਵਾਹ ਦੇ ਚੁਰਾਹਿਆਂ ਵਿਚ ਹਿੰਦੂਆਂ ਦੇ ਮੁਰਦੇ ਪਏ ਲਟਕਦੇ ਹਨ। ਚਾਰ ਸੌ ਮੁਰੱਬਾ ਮੀਲ ਦਾ ਇਲਾਕਾ ਬਿਲਕੁਲ ਤਬਾਹ ਕਰ ਦਿਤਾ ਗਿਆ ਹੈ।

ਪੁਣਛ ਦੇ ਪਿੰਡਾਂ ਵਿਚ ਵੀ ਸਖਤ ਤਬਾਹੀ ਕੀਤੀ ਗਈ, ਡੇਰਾ ਨੰਗਾਲੀ ਬਰਬਾਦ ਕੀਤਾ ਗਿਆ। ੭ ਨਵੰਬਰ (੨੨ ਕਤਕ) ਨੂੰ ਤਸੀਲ ਬਾਗ਼ ਦੇ ਵੀਹ-ਬਾਈ ਹਜ਼ਾਰ ਸਿਖਾਂ ਦਾ ਇਕ ਵਹੀਰ ਪੁਣਛ ਵਲ ਚਲਿਆ। ਤੋਲੀ ਪੀਰ ਦੇ ਪਾਸ ਦੁਸ਼ਮਣਾਂ ਨੇ ਘੇਰਾ ਪਾਕੇ ਇਸ ਤੇ ਹਮਲਾ ਕਰ ਦਿਤਾ। ਵਹੀਰ ਵਿਚੋਂ ਅਧੇ ਆਦਮੀ ਮਾਰੇ ਗਏ। ਦੋ ਹਜ਼ਾਰ ਦੁਸ਼ਮਣ ਨੇ ਕਾਬੂ ਕਰ ਲਏ।

ਤਾਜ ਦੀਨ ਪ੍ਰਧਾਨ ਸਟੂਡੈਂਟ ਕਾਂਗਰਸ ਨੇ ੮ ਦਿਸੰਬਰ ੪੭ ਨੂੰ ਦਿਲੀ ਵਿਚ ਪ੍ਰੈਸ ਨੂੰ ਇਕ ਬਿਆਨ ਦਿੰਦੇ ਹੋਏ ਕਿਹਾ:-"ਸਰਹੱਦੀ ਪਠਾਣਾਂ ਨੂੰ ਕਸ਼ਮੀਰ ਵਿਚ ਲੜਨ ਲਈ ਸਰ ਜਾਰਜ ਕਨਿੰਘਮ ਗਵਰਨਰ ਸੂਬਾ ਸਰਹੱਦ ਤੇ ਅਬਦੁਲ ਕਯੂਮ ਪ੍ਰਧਾਨ ਮੰਤ੍ਰੀ ਤਿਆਰ ਕਰਕੇ ਭੇਜਦੇ ਅਤੇ ਉਨ੍ਹਾਂ ਨੂੰ ਵਿਦਾਇਗੀ ਦਿੰਦੇ ਹਨ। ਸਰਹੱਦੀ ਪਠਾਣਾਂ ਨੂੰ ਚੁਕਣ ਦੀ ਜੋ ਸਾਜ਼ਸ਼ ਮੁਸਲਿਮ ਲੀਗ ਤੇ ਅੰਗ੍ਰੇਜ਼ਾਂ ਨੇ ਕੀਤੀ ਹੈ, ਇਸ ਨੂੰ ਮਾਮੂਲੀ ਨਹੀਂ ਸਮਝਣਾ ਚਾਹੀਦਾ।"

ਬਾਰਾਂਮੂਲੇ ਤੋਂ ਹਿੰਦੀ ਫੌਜਾਂ ਨੇ ਕੁਝ ਹਮਲਾਵਰ ਪਕੜੇ। ਉਨ੍ਹਾਂ ਨੇ ਦਸਿਆ -ਸਾਨੂੰ ਪੀਰਾਂ ਤੇ ਸਰਹੱਦ ਦੇ ਵਜ਼ੀਰ ਨੇ ਭਰਤੀ ਕਰਕੇ

'ਜਹਾਦ' ਲਈ ਭੇਜਿਆ ਹੈ।"

ਹਮਲਾਵਰਾਂ ਪਾਸ ਅੰਗ੍ਰੇਜ਼ੀ ਦਾਰੂ ਸਿਕਾ ਸੀ, ਵਾਇਰਲੈਸ ਸੈੱਟ ਸਨ। ਬਰੀਗੇਡੀਅਰ ਅਯੂਬ ਖਾਂ ਚੌਂਦਾਂ ਪੰਜਾਬ ਰਜਮੈਂਟ ਅਗਵਾਈ ਕਰਦਾ ਸੀ। ਉਸਦਾ ਵਾਇਰਲੈਸ ਰਾਹੀਂ ਭੇਜਿਆ ਇਕ ਸੰਦੇਸ਼ ਹਿੰਦੀ ਅਫਸਰਾਂ ਨੇ ਲੈ ਲਿਆ। ਮੇਜਰ ਗੁਲਸ਼ੇਰ ਖਾਂ ਤੇ ਕਪਤਾਨ ਸ਼ਰੀਫ਼ ਦੇ ਪੈਗਾਮ ਵੀ ਪ੍ਰਾਪਤ ਹੋਏ। ਹਮਲਾਵਰਾਂ ਵਿਚੋਂ ਕਈ ਪਕੜੇ ਗਏ ਫੌਜੀ ਪਾਕਸਤਾਨੀ ਫੌਜਾਂ ਵਿਚੋਂ ਸਨ। ਹਿੰਦੀ ਫੌਜਾਂ ਨੂੰ ਕਈ ਨਕਸ਼ੇ ਤੇ ਲਿਖਤਾਂ ਮਿਲੀਆਂ ਹਨ, ਜਿਨ੍ਹਾਂ ਤੋਂ ਇਸ ਹਮਲੇ ਵਿਚ ਪਾਕਿਸਤਾਨੀਆਂ ਦਾ ਸ਼ਾਮਲ ਹੋਣਾ ਸਾਬਤ ਹੁੰਦਾ ਹੈ।

ਭਿੰਬਰ ਵਲ ਜਨਵਰੀ (ਅਠਤਾਲੀ) ਵਿਚ ਇਕ ਲੀਗੀ ਜਹਾਨ ਖਾਂ ਐਮ. ਐਲ.ਏ. ਬੁਸ਼ਾਲ ਜ਼ਿਲਾ ਗੁਜਰਾਤ ਵਿਚ ਮਾਰਿਆ ਗਿਆ ਹੈ।

ਇਕ ਅਮਰੀਕਨ ਰਸਲ ਹੇਟ ਕਸ਼ਮੀਰ ਪਰ ਹਮਲਾ ਕਰਨ ਵਾਲੇ ਪਾਕਿਸਤਾਨੀਆਂ ਨਾਲ ਸ਼ਾਮਲ ਹੋ ਗਿਆ ਸੀ। ਉਸ ਨੂੰ ਚਾਰ ਹਜ਼ਾਰ ਰੁਪਏ ਮਹੀਨਾ ਤੇ ਫੌਜੀ ਆਗੂ ਬਣਾਇਆ ਗਿਆ। ਰਸਲ ਦਾ ਕਥਨ ਹੈ ਕਿ ਕਸ਼ਮੀਰ ਵਿਚ ਪਠਾਣ ਲੁਟ ਮਾਰ ਲਈ ਲੜਦੇ ਹਨ।

ਕੁਝਚਿਰ ਬਾਦਰਸਲ ਦੀ ਅਣਬਣ ਹੋ ਗਈ,ਉਹ ਨੌਕਰੀ ਛਡਕੇ ਚਲਾ ਗਿਆ। ਲਾਰਡ ਮਾਊਂਟ ਬੈਟਨ ਦੇ ਜ਼ੋਰ ਦੇਣ ਪਰ ੫ ਨਵੰਬਰ ੧੯੪੭ ਨੂੰ ਹਿੰਦੁਸਤਾਨ ਨੇ ਕਸ਼ਮੀਰ ਦਾ ਕੇਸ ਸਾਥੀ ਦੇਸਾਂ ਦੀ ਅਸੈਂਬਲੀ ਵਿਚ ਪੇਸ਼ ਕੀਤਾ। ਸਰਕਾਰ ਹਿੰਦ ਨੂੰ ਆਸ ਸੀ ਕਿ ਸਾਥੀ ਦੇਸਾਂ ਦੀ ਅਸੈਂਬਲੀ ਇਨਸਾਫ ਕਰੇਗੀ, ਕਬਾਇਲੀਆਂ ਤੇ ਹਮਲਾਵਰਾਂ ਨੂੰ ਕਸ਼ਮੀਰ ਵਿਚ ਲੜਾਈ ਕਰਨ ਤੋਂ ਝਟ ਰੋਕ ਦੇਵੇਗੀ, ਪਰ ਇਹ ਆਸ ਪੂਰੀ ਨਾਂਹ ਹੋਈ, ਕਿਉਂਕਿ ਇਹ ਝਗੜਾ ਖੜਾ ਕਰਨ ਵਿਚ ਅੰਗ੍ਰੇਜ਼ਾਂ ਦਾ ਹੱਥ ਸੀ, ਪਾਕਿਸਤਾਨੀ ਪ੍ਰਤੀਨਿਧ ਸਰ ਜ਼ਫਰੁਲਾ ਨੇ ਮਿ: ਨਿਊਲ ਬੇਕਰ ਨਾਲ ਗੰਢ ਤੁਪ ਕਰਕੇ ਉਲਟਾ ਹਿੰਦੁਸਤਾਨ ਦੇ ਵਿਰੁਧ ਪ੍ਰਾਪੇਗੰਡਾ ਕੀਤਾ, ਅੰਗ੍ਰੇਜ਼ੀ ਅਖਬਾਰਾਂ ਨੇ ਕਸ਼ਮੀਰ ਵੰਡਣ ਦਾ ਬੇਸੁਰਾ ਰਾਗ ਅਲਾਪਣਾ ਸ਼ੁਰੂ ਕਰ ਦਿਤਾ—'ਟਾਈਮਜ਼'

ਨੇ ਲਿਖਿਆ–:'ਜੰਮੂ ਡੋਗਰਿਆਂ ਦੀ ਪਿਤਰੀ ਭੂਮੀ ਹੈ। ਇਸ ਇਲਾਕੇ ਵਿਚ ਉਨ੍ਹਾਂ ਦੀ ਗਿਣਤੀ ਵੀ ਕਾਫ਼ੀ ਹੈ, ਕਸ਼ਮੀਰ ਦੇ ਇਲਾਕੇ ਵਿਚ ਮੁਸਲਮਾਨਾਂ ਦੀ ਬਹੁ ਸੰਮਤੀ ਹੈ। ਕਸ਼ਮੀਰ ਤੇ ਗਿਲਗਿਤ ਪਾਕਿਸਤਾਨ ਨੂੰ ਅਤੇ ਜੰਮੂ ਦਾ ਇਲਾਕਾ ਹਿੰਦੁਸਤਾਨ ਨੂੰ ਵੰਡਕੇ ਦੇ ਦੇਣਾ ਚਾਹੀਦਾ ਹੈ।'

'ਮਾਨਚੈਸਟਰ ਗਾਰਡੀਅਨ' ਨੇ ਲਿਖਿਆ–:'ਹਿੰਦੁਸਤਾਨ ਤੇ ਪਾਕਿਸਤਾਨ ਦੇ ਇਸ ਝਗੜੇ ਕਰਕੇ ਸਾਂਝਾ ਡੀਫੈਂਸ ਕਮਜ਼ੋਰ ਹੋਣ ਦਾ ਡਰ ਹੈ। ਇਸ ਨਾਲ ਬਾਹਰਲੀ ਕੋਈ ਤਾਕਤ ਆ ਸਕਦੀ ਹੈ। ਇਸ ਲਈ ਇਸ ਦਾ ਨਬੇੜਾ ਛੇਤੀ ਹੋਣਾ ਚਾਹੀਦਾ ਹੈ।"

(ਸਿਵਲ ਮਿਲਟਰੀ ੯ ਦਿਸੰਬਰ ਉਨੀ ਸੌ ਸੰਤਾਲੀ)

ਭਾਂਵੇ ਹਿੰਦੁਸਤਾਨ ਤੇ ਪਾਕਿਸਤਾਨ ਦੋਵੇਂ ਬ੍ਰਿਟਸ਼ ਕਾਮਨ ਵੈਲਥ ਦੇ ਮੈਂਬਰ ਹਨ ਪਰ ਕਸ਼ਮੀਰ ਦੇ ਕੇਸ ਵਿਚ ਕਈ ਅੰਗ਼ਰੇਜ਼ਾਂ ਨੇ ਸਾਥੀ ਦੇਸਾਂ ਦੀ ਅਸੈਂਬਲੀ ਵਿਚ ਪਾਕਿਸਤਾਨ ਦੀ ਹਮਾਇਤ ਕੀਤੀ, ਅੱਗਰੇਜ਼ੀ ਪ੍ਰੈਸ ਨੇ ਪਾਕਿਸਤਾਨੀ ਪ੍ਰਾਪੇਗੰਡੇ ਨੂੰ ਮਹਾਨਤਾ ਦਿਤੀ। ਇਸ ਦਾ ਕਾਰਣ ਇਹ ਹੈ ਕਿ ਕਸ਼ਮੀਰ ਦੀ ਹੱਦ ਰੂਸ ਨਾਲ ਲਗਦੀ ਹੈ। ਅੰਗਰੇਜ਼ ਨਹੀਂ ਚਾਹੁੰਦੇ ਕਿ ਕਸ਼ਮੀਰ ਰਾਹੀਂ ਰੂਸ ਦਾ ਕਿਸੇ ਤਰਾਂ ਹਿੰਦੁਸਤਾਨ ਨਾਲ ਸਬੰਧ ਕਾਇਮ ਹੋਵੇ। ਉਨ੍ਹਾਂ ਨੂੰ ਸਾਂਝੀਵਾਲਤਾ ਦੀ ਲਹਿਰ ਤੋਂ ਡਰ ਲਗਦਾ ਹੈ।

ਕਸ਼ਮੀਰ ਸਬੰਧੀ ਪੰਡਤ ਜਵਾਹਰ ਲਾਲ ਨੇ ਸਪਸ਼ਟ ਨੀਤੀ ਪ੍ਰਗਟ ਕਰ ਦਿਤੀ ਕਿ ਹਮਲਾਵਰਾਂ ਨੂੰ ਕਸ਼ਮੀਰ ਵਿਚੋਂ ਕਢਕੇ ਲੋਕ ਰਾਇ ਲਈ ਜਾ ਸਕਦੀ ਹੈ,ਪਰ ਪਾਕਿਸਤਾਨ ਨੇ ਇਹ ਗੱਲ ਨਹੀਂ ਮੰਨੀ।

੨੨ ਅਪਰੈਲ ਨੂੰ ਸਾਥੀ ਦੇਸ਼ਾਂ ਦੀ ਅਸੈਂਬਲੀ ਨੇ 'ਕਸ਼ਮੀਰ ਕਮਿਸ਼ਨ' ਭੇਜਣ ਦਾ ਫੈਸਲਾ ਕੀਤਾ। ਕਮੀਸ਼ਨ ਨੇ ਪੜਤਾਲ ਕਰ ਲਈ ਹੈ। ਪਹਿਲੇ ਪਾਕਿਸਤਾਨ ਕਸ਼ਮੀਰ ਦੀ ਲੜਾਈ ਵਿਚ ਆਪਣਾ ਦਖਲ ਨਹੀਂ ਸੀ ਮੰਨਦਾ। ਹੁਣ ਉਸ ਨੇ ਇਹ ਮੰਨ ਲਿਆ ਹੈ ਕਿ ਮਈ ਤੋਂ ਪਾਕਿਸਤਾਨ ਦੇ ਚਾਰ ਡੀਵੀਯਨ ਫੌਜ ਦੇ ਕਸ਼ਮੀਰ ਵਿਚ ਲੜ ਰਹੇ ਹਨ।

ਉਨ੍ਹਾਂ ਨੂੰ ਕੋਈ ਵਿਦੇਸ਼ੀ ਤਾਕਤ ਨਵੀਨ ਹਥਿਆਰ ਵੀ ਦੇ ਰਹੀ ਹੈ। ਜਾਪਦਾ ਹੈ ਕਿ ਵਿਦੇਸ਼ੀ ਨੀਤੀਵਾਨ ਇਸ ਝਗੜੇ ਨੂੰ ਲੰਮਾ ਕਰਕੇ ਹਿੰਦੁਸਤਾਨ ਤੇ ਪਾਕਿਸਤਾਨ ਵਿਚਕਾਰ ਚੀਨ ਵਾਲੀ ਪੋਜ਼ੀਸ਼ਨ ਬਨਾਉਣੀ ਚਾਹੁੰਦੇ ਹਨ। ਇਨਸਾਫ਼ ਦੀ ਰੂ ਨਾਲ ਕਸ਼ਮੀਰ ਦੀ ਲੜਾਈ ਵਿਚ ਪਾਕਸਤਾਨ ਦੋਸ਼ੀ ਤੇ ਝੂਠਾ ਸਾਬਤ ਹੋ ਗਿਆ ਹੈ।

ਕਸ਼ਮੀਰ ਦੀ ਰਖਿਆ ਲਈ ਸ੍ਰਕਾਰ ਹਿੰਦ ਨੇ ਬਹੁਤ ਸ਼ਾਨਦਾਰ ਕੰਮ ਕੀਤਾ ਹੈ। ਪੀੜਤਾਂ ਦੀ ਹਰ ਪ੍ਰਕਾਰ ਸਹਾਇਤਾ ਕੀਤੀ ਹੈ। ਹਿੰਦੀ ਫ਼ੌਜਾਂ ਨੇ ਬੜੀ ਸੇਵਾ ਕੀਤੀ ਹੈ। ਬ੍ਰੀਗੇਡੀਅਰ ਪ੍ਰੀਤਮ ਸਿੰਘ ਜੀ ਨੇ ਬਹੁਤ ਜਸ ਖਟਿਆ ਹੈ। ਮਹਾਰਾਜਾ ਪਟਿਆਲਾ ਦੀ ਫ਼ੌਜ ਨੇ ਬੜੀ ਸੂਰਬੀਰਤਾ ਵਿਖਾਈ ਹੈ। ਉਹਨਾਂ ਨੇ ਦੋ ਅਪਰੈਲ ੧੯੪੮ ਨੂੰ ਦੋ ਡਕੋਟਾ ਹਵਾਈ ਜਹਾਜ਼ ਦੁਆਈਆਂ ਦੇ ਸਮੇਤ ਡਾਕਟਰਾਂ ਤੇ ਕੰਪੋਂਡਰਾਂ ਦੇ ਪੀੜਤਾਂ ਦੀ ਸੇਵਾ ਲਈ ਭੇਜੇ ਹਨ। ਲੋਕਾਂ ਨੇ ਕਸ਼ਮੀਰ ਫੰਡ ਲਈ ਮਾਇਕ ਸਹਾਇਤਾ ਵੀ ਦਿਤੀ ਹੈ।

ਕਸ਼ਮੀਰ ਦੀ ਜੰਗ ਵਿਚ ਹਿੰਦੀ ਫ਼ੌਜ ਦੇ ਕਰਨਲ ਰਾਇ ਤੇ ਬ੍ਰੀਗੇਡੀਅਰ ਉਸਮਾਨ ਦੁਸ਼ਮਣਾਂ ਨਾਲ ਲੜਦੇ ਹੋਏ ਸ਼ਹੀਦ ਹੋਏ ਹਨ।

## ੨੯

# ਹੈਦਰਾਬਾਦ ਦੱਖਣ

ਹੈਦਰਾਬਾਦ ਹਿੰਦੁਸਤਾਨ ਦੀਆਂ ਵੱਡੀਆਂ ਰਿਆਸਤਾਂ ਚੋਂ ਇਕ ਹੈ। ਇਸ ਦੀ ਆਬਾਦੀ ੧੬੦੦੦੦੦੦ ਹੈ। ਜਿਸ ਵਿਚ ਹਿੰਦੂ ੮੮ ਫੀ ਸਦੀ ਹਨ। ੧੨ ਕ੍ਰੋੜ ਸਾਲਾਨਾ ਮਾਲੀਆ ਹੈ। ਰਿਆਸਤ ਦਾ ਹੁਕਮਰਾਨ ਨਜ਼ਾਮ ਮੁਸਲਮਾਨ ਹੈ। ਇਸ ਲਈ ਉਹ ਪਾਕਿਸਤਾਨ ਵਲ ਰੁਖ ਰਖਦਾ ਹੈ। ੧੯੪੬ ਵਿਚ ਹੈਦਰਾਬਾਦ ਦੀ ਹਿੰਦੂ ਸਭਾ ਨੇ ਪਾਰਲੀਮੈਂਟਰੀ ਡੈਲੀਗੇਸ਼ਨ ਨੂੰ ਇਕ ਮੈਮੋਰੈਂਡਮ ਦਿਤਾ ਸੀ, ਜਿਸ ਵਿਚ ਦਸਿਆ ਸੀ ਕਿ ਨਜ਼ਾਮ ਹਰ ਸਾਲ ਛੇ ਲਖ ਰੁਪਏ ਮਿ: ਜਿਨਾਹ ਨੂੰ ਪਾਕਿਸਤਾਨ ਦੇ ਪ੍ਰਾਪੇਗੰਡੇ ਲਈ ਦਿੰਦਾ ਹੈ।

ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਹੋ ਜਾਣ ਪਰ ਨਜ਼ਾਮ ਨੇ ਆਪਣੇ ਆਪ ਨੂੰ ਸੁਤੰਤ੍ਰ ਰਿਆਸਤ ਪ੍ਰਗਟ ਕੀਤਾ ਹੈ। ਹਾਲਾਂ ਕਿ ਇਸ ਦੇ ਚੌਹੀਂ ਪਾਸੀਂ ਹਿੰਦੁਸਤਾਨ ਲਗਦਾ ਹੈ। ਰਿਆਸਤੀ ਪਰਜਾ ਹਿੰਦ ਨਾਲ ਰਹਿਣ ਦੀ ਇਛਕ ਹੈ, ਨਜ਼ਾਮ ਨੇ ਆਪਣੀ ਜ਼ਾਰ ਸ਼ਾਹੀ ਕਾਇਮ ਰਖਣ ਲਈ ਇਕ ਅੰਗਰੇਜ਼ ਸਰ ਮਾਂਕਟਨ ਨੂੰ ਕਾਨੂਨੀ ਸਲਾਹਕਾਰ ਰਖਿਆ ਹੋਇਆ ਹੈ। ਅੰਗ੍ਰੇਜ਼ਾਂ ਦੀ ਇੱਛਾ ਹੈ ਕਿ ਦਖਣ ਵਿਚ ਹੈਦਰਾਬਾਦ ਸੁਤੰਤ੍ਰ ਰਿਆਸਤ ਬਣੀ ਰਹੇ। ਇਸ ਵਿਚ ਹਵਾਈ ਅੱਡੇ ਬਣਾਕੇ ਦਖਣੀ ਇਲਾਕਿਆਂ ਪਰ ਅਸਰ ਕਾਇਮ ਰਖਿਆ ਜਾਵੇ। ਨਜ਼ਾਮ ਨੇ ੧੨੬੦੦੦ ਅਰਬੀ, ਪਠਾਣ ਤੇ ਹੋਰ ਮੁਸਲਮਾਨ ਫੌਜ ਵਿਚ ਰਖੇ ਹੋਏ ਹਨ।

ਮਿ: ਕਾਸਮ ਰਜ਼ਵੀ ਦੀ ਇਤਹਾਦੁਲ ਮੁਸਲਮੀਨ ਤੇ ਉਸ ਦੇ ਰਜ਼ਾਕਾਰਾਂ ਨੂੰ ਲੁਟ ਮਾਰ ਤੇ ਕਤਲਾਮ ਕਰਨ ਲਈ ਖੁਲ ਦਿਤੀ ਗਈ ਹੈ। ਉਨ੍ਹਾਂ ਦੀ ਕੋਸ਼ਸ਼ ਹੈ ਕਿ ਰਿਆਸਤ ਵਿਚੋਂ ਹਿੰਦੂ ਬਹੁ ਸੰਮਤੀ ਨੂੰ ਮਾਰਕੇ ਖਤਮ ਕੀਤਾ ਜਾਵੇ ਜਾਂ ਕਢ ਦਿਤਾ ਜਾਵੇ। ਇਸ ਲਈ ਉਹ

ਕਈ ਕਿਸਮ ਦੀਆਂ ਚਾਲਾਂ ਚਲ ਰਿਹਾ ਹੈ। ਨਜ਼ਾਮ ਕਦੀ ਸਰਕਾਰ ਹਿੰਦ ਨਾਲ ਸਮਝੌਤੇ ਦਾ ਜਾਲ ਤਣਦਾ ਹੈ। ਕਦੀ ਉਸਦੇ ਪਿੱਠੂ ਲੜਾਈ ਦੀ ਆਂ ਧਮਕੀਆਂ ਦਿੰਦੇ ਹਨ।

ਪ੍ਰੋਫੈਸਰ ਅਬਦੁਲ ਮਜੀਦ ਨੇ ੨੧ ਅਪਰੈਲ ਉਨੀ ਸੌ ਅਠਤਾਲੀ ਨੂੰ ਇਕ ਬਿਆਨ ਵਿਚ ਕਿਹਾ-:ਹੈਦਰਾਬਾਦ ਦੀਆਂ ਘਟਨਾਵਾਂ ਨੇ ਨਜ਼ਾਮ ਦੀ ਹਕੂਮਤ ਦੇ ਪੁਰਾਣੇ ਢਾਂਚੇ ਦੀ ਬਹੁਤ ਮਿਟੀ ਪਲੀਤ ਕਰ ਦਿਤੀ ਹੈ। ਹੈਦਰਾਬਾਦ ਦੇ ਵਸਨੀਕ ਅਕਹਿ ਕਸ਼ਟ ਸਹਾਰ ਰਹੇ ਹਨ। ਉਸਨੇ ਰਜ਼ਾਕਾਰਾਂ ਨੂੰ ਲੁਟ ਮਾਰ ਤੇ ਕਤਲਾਮ ਦੀ ਆਗਿਆ ਦੇ ਰਖੀ ਹੈ। ਨਜ਼ਾਮ ਪਿਛਾਹਾਂ ਖਿਚੂ ਸਲਾਹਕਾਰਾਂ ਦੇ ਹੱਥਾਂ ਵਿਚ ਖੇਡ ਰਿਹਾ ਹੈ"।

ਹੈਦਰਾਬਾਦ ਸਟੇਟ ਕਾਂਗਰਸ ਨੇ ਇਕ ਪੈਮਫਲਟ ਪ੍ਰਕਾਸ਼ਤ ਕੀਤਾ ਹੈ ਜਿਸ ਵਿਚ ਦਸਿਆ ਹੈ:-੩੦ ਮਾਰਚ ੧੯੪੮ ਤੋਂ ਲੈਕੇ ੩੧ ਮਈ ਤਕ ਨਜ਼ਾਮ ਦੀ ਪੁਲੀਸ, ਮਿਲਟਰੀ ਤੇ ਰਜ਼ਾਕਾਰਾਂ ਨੇ ਮਿਲਕੇ ਲੋਕਾਂ ਤੇ ੫੩ ਹਮਲੇ ਕੀਤੇ ਹਨ, ਜਿਨ੍ਹਾਂ ਵਿਚ ਲੁਟ ਮਾਰ ਤੇ ਤਬਾਹੀ ਕੀਤੀ ਗਈ। ੨੩ ਮਈ ਨੂੰ ਗੰਗਾ ਪੁਰ ਸਟੇਸ਼ਨ ਤੇ ਰਜ਼ਾਕਾਰਾਂ ਨੇ ਮਦਰਾਸ ਮੇਲ ਤੇ ਹਮਲਾ ਕੀਤਾ। ਕਈ ਆਦਮੀ ਮਾਰੇ ਗਏ। ੧੧ ਜ਼ਖਮੀ ਹੋਏ। ੨੨ ਆਦਮੀ ਗੁੰਮ ਹਨ। ੧੩ ਔਰਤਾਂ ਤੇ ਬਚੇ ਲਾ-ਪਤਾ ਹਨ। (ਸਟੇਟਸਮੈਨ ੨੪ ਮਈ ੪੮)

੧ ਜੂਨ ਨੂੰ ਮਿ: ਜਿਨਾਹ ਨੇ ਕੋਇਟੇ ਤੋਂ ਇਕ ਬਿਆਨ ਜਾਰੀ ਕੀਤਾ:-"ਹੈਦਰਾਬਾਦ ਲਈ ਨਾ ਕੇਵਲ ਪਾਕਿਸਤਾਨ ਦੀ ਬਲਕਿ ਸਾਰੀ ਦੁਨੀਆਂ ਦੇ ਮੁਸਲਮਾਨਾਂ ਦੀ ਹਮਦਰਦੀ ਉਸ ਦੇ ਨਾਲ ਹੈ, ਉਹ ਇਕ ਸੁਤੰਤ੍ਰ ਰਿਆਸਤ ਹੈ।"

ਰਿਆਸਤ ਵਿਚ ਕੋਈ ਜ਼ਿੰਮੇਵਾਰ ਹਕੂਮਤ ਨਹੀਂ। ਕੋਈ ਅਸੈਂਬਲੀ ਨਹੀਂ। ਨਜ਼ਾਮ ਸ਼ਾਹੀ ਦੀ ਚੱਕੀ ਵਿਚ ਜਨਤਾ ਪੀਠੀ ਜਾ ਰਹੀ ਹੈ। ਸਰਕਾਰ ਹਿੰਦ ਕਸ਼ਮੀਰ ਵਿਚ ਪਾਕਿਸਤਾਨ ਨਾਲ ਰੁਝੀ ਹੋਈ ਹੈ. ਇਸ ਲਈ ਹੈਦਰਾਬਾਦ ਵਲ ਪੂਰਾ ਧਿਆਨ ਦੇ ਨਹੀਂ ਸਕਦੀ। ਰਿਆ,

ਸਤ ਵਿਚ ਧਕੇਸ਼ਾਹੀ, ਜਬਰ, ਕਤਲਾਮ ਤੇ ਸਾੜ ਫੂਕ ਪੂਰੇ ਜੋਬਨ ਤੇ ਹੈ।

ਨਜ਼ਾਮ ਨੇ ਇਕ ਡਮੀ ਗੌਰਮਿੰਟ ਬਣਾਈ। ਪਰ ਉਸਦੇ ਵਜ਼ੀਰ ਮਿ: ਜੇ. ਵੀ. ਜੋਸ਼ੀ ਨੇ ਰਿਆਸਤ ਦੇ ਇਲਾਕਿਆਂ ਵਿਚ ਫਿਰਕੇ, ਇਕ ਬਿਆਨ ਦਿਤਾ ਹੈ:–ਹੈਦਰਾਬਾਦ ਦੇ ਦਖਣੀ ਜ਼ਿਲਿਆਂ ਵਿਚ ਹਿੰਦੂਆਂ ਨੂੰ ਲੁਟ ਮਾਰ ਦਾ ਸ਼ਿਕਾਰ ਹੋਣਾ ਪਿਆ ਹੈ। ਜੋ ਤਬਾਹੀ ਮੈਂ ਵੇਖੀ ਹੈ, ਉਸ ਨੂੰ ਵੇਖਕੇ ਕੰਬ ਗਿਆ ਹਾਂ।"

ਵਜ਼ਾਰਤ ਦੇ ਸਾਰੇ ਹਿੰਦੂ ਵਜ਼ੀਰ ਤਿਆਗ ਪੱਤ੍ਰ ਦੇ ਗਏ ਹਨ।

ਤੀਹ ਜੁਲਾਈ ੧੯੪੮ ਨੂੰ ਪਾਰਲੀਮੈਂਟ ਵਿਚ ਹੈਦਰਾਬਾਦ ਤੇ ਬਹਿਸ ਹੋਈ, ਜਿਸ ਵਿਚ ਹਿੰਦੁਸਤਾਨ ਦੇ ਪ੍ਰਸਿਧ ਦੁਸ਼ਮਣ ਮਿ: ਚਰਚਲ ਨੇ ਹੈਦਰਾਬਾਦ ਨੂੰ ਸੁਤੰਤ੍ਰ ਸਟੇਟ ਬਨਾਉਣ ਲਈ ਬੜਾ ਜ਼ੋਰ ਲਾਇਆ। ਹਾਲਾਂਕਿ ਹਿੰਦੁਸਤਾਨ ਵਿਚੋਂ ਅੰਗਰੇਜ਼ਾਂ ਦੀ ਰਾਜ ਪ੍ਰਮੁਖਤਾ ਖਤਮ ਹੋ ਚੁਕੀ ਹੈ। ਇੰਡੀਆ ਇੰਡੀਪੈਨਡੈਂਸ ਬਿਲ ਦੀ ਦਫਾ ੭ ਅਨੁਸਾਰ ਅੰਗ-ਰੇਜ਼ ਨੂੰ ਹੈਦਰਾਬਾਦ ਤੇ ਹਿੰਦੁਸਤਾਨ ਦੇ ਝਗੜੇ ਵਿਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ।

## ੩੦

# ਅੰਤਕਾ

ਪਾਕਿਸਤਾਨ ਬਣਨ ਪਰ ਮਿ: ਜਿਨਾਹ ਨੇ ਇਕ ਸੰਦੇਸ਼ ਵਿਚ ਕਿਹਾ:-"ਖੁਦਾ ਦੀ ਰਹਿਮਤ ਨਾਲ ਪਾਕਿਸਤਾਨ ਦੁਨੀਆਂ ਵਿਚ ਪੰਜਵੇਂ ਦਰਜੇ ਦੀ ਅਤੇ ਸਭ ਤੋਂ ਵਡੀ ਸਟੇਟ ਕਾਇਮ ਹੋਈ ਹੈ।'

ਮਜ਼ਹਬੀ ਨਫਰਤ, ਫਿਰਕੇਦਾਰੀ, ਫੁਟ ਪਾਊ ਵਿਦੇਸ਼ੀ ਨੀਤੀ ਦੀਆਂ ਨੀਹਾਂ ਤੇ ਪਾਕਿਸਤਾਨ ਦੀ ਇਮਾਰਤ ਉਸਾਰੀ ਗਈ ਹੈ। ਇਹ ਖੁਦਾ ਦੀ ਰਹਿਮਤ ਨਹੀਂ ਬਲਕਿ ਜ਼ਹਿਮਤ ਸਾਬਤ ਹੋਈ।

ਪਾਕਿਸਤਾਨ ਬਣਨ ਪਰ ਜੋ ਲੁਟ ਮਾਰ, ਸਾੜ ਫੂਕ, ਕਤਲਾਮ ਤੇ ਤਬਾਹੀ ਹੋਈ, ਉਸਦਾ ਕੁਝ ਵੇਰਵਾ ਇਸ ਪ੍ਰਕਾਰ ਹੈ :-

ਪਛਮੀ ਤੇ ਪੂਰਬੀ ਪੰਜਾਬ, ਬਲੋਚਿਸਤਾਨ,
ਸਰਹੱਦ ਤੇ ਸਿੰਧ ਵਿਚ ਕਤਲ ਹੋਏ:- ੫ ਲਖ
ਔਰਤਾਂ ਤੇ ਲੜਕੀਆਂ ਚੁਕੀਆਂ ਗਈਆਂ-ਪਛਮੀ ਪੰਜਾਬ ੧ ਲਖ
ਪੂਰਬੀ ਪੰਜਾਬ ੫੦ ਹਜ਼ਾਰ
ਬਚੇ ਮਾਰੇ ਗਏ ੧ ਲਖ
ਬਿਆਸ ਤੇ ਵੇਈਂ ਵਿਚ ਡੁਬੇ ਮੁਸਲਮਾਨ ੬੦ ਹਜ਼ਾਰ
ਦੋਹੀਂ ਪਾਸੀਂ ਸੜਕਾਂ ਤੇ ਮਰੇ ਕਈ ਹਜ਼ਾਰ
ਸਾੜੇ ਗਏ- ਚੌਥਾ ਹਿਸਾ ਲਾਹੌਰ, ਚੌਥਾ ਹਿਸਾ ਅੰਮ੍ਰਿਤਸਰ
ਡੇਰਾ ਇਸਮਾਈਲ ਖਾਂ ਬਿਲਕੁਲ ਤਬਾਹ ਕੀਤਾ ਗਿਆ
ਪਛਮੀ ਤੇ ਪੂਰਬੀ ਪੰਜਾਬ ਵਿਚ ਸੈਂਕੜੇ ਪਿੰਡ ਭਸਮ ਹੋਏ
ਬੇ-ਘਰ ਫਿਰਦੇ- ੪੦ ਲਖ ਪੂਰਬੀ ਪੰਜਾਬ
੫੦ ਲਖ ਮੁਸਲਮਾਨ
ਹਿੰਦੂਆਂ ਸਿਖਾਂ ਦੀ ਜਾਇਦਾਦ ਦਾ ਨੁਕਸਾਨ ੨੦ ਅਰਬ
ਮੁਸਲਮਾਨਾਂ ਦਾ ਨੁਕਸਾਨ ੩ ਅਰਬ

ਹੈਜ਼ੇ ਨਾਲ ਪਛਮੀ ਪੰਜਾਬ ਵਿਚ ਮਰੇ — ੨੦ ਹਜ਼ਾਰ
ਭੁਖ ਠੰਢ ਤੇ ਹੋਰ ਬੀਮਾਰੀਆਂ ਨਾਲ — ੫ ਹਜ਼ਾਰ (ਫੀ ਹਫਤੇ ਵਿਚ)
ਹਿੰਦ ਚੋਂ ਪਛਮੀ ਪੰਜਾਬ ਵਿਚ ਗਏ ਬੇਕਾਰ ਮੁਲਾਜ਼ਮ — ੫੦ ਹਜ਼ਾਰ
ਬੇਕਾਰ ਕਾਰੀਗਰ ਪਛਮੀ ਪੰਜਾਬ ਦੇ — ੫੦ ਹਜ਼ਾਰ

ਬੀਵਰਲੇ ਨਿਕੋਲਾਸ ਦੇ ਸ਼ਬਦਾਂ ਵਿਚ ਮਹਾਤਮਾ ਗਾਂਧੀ ਨੇ ਲੋਕਾਂ ਨੂੰ ਕੁਰਬਨੀ, ਪ੍ਰੇਮ, ਸਚਾਈ ਅਤੇ ਆਤਮ ਤਿਆਗ ਨਾਲ ਆਜ਼ਾਦੀ ਪ੍ਰਾਪਤ ਕਰਨ ਦੀ ਸਿਖਿਆ ਦਿਤੀ, ਪਰ ਮਿ: ਜਿਨਾਹ ਨੇ ਉਪ੍ਰੋਕਤ ਗੁਣਾਂ ਦੀ ਥਾਂ ਨਫਰਤ ਤੇ ਘਿਰਣਾ ਉਤੇ ਪਾਕਿਸਤਾਨ ਦੀ ਨੀਂਹ ਰਖੀ। [ਇਨਸਾਈਡ ਪਾਕਿਸਤਾਨ ੨੫੭-੬੦

## ਪਛਮੀ ਪੰਜਾਬ ਵਿਚ ਹਿੰਦੂਆਂ ਸਿਖਾਂ ਦਾ ਨੁਕਸਾਨ

ਮੁਸਲਮ ਲੀਗ ਦੀ ਗੁੰਡਾਗਰਦੀ ਨਾਲ ਜੋ ਹਿੰਦੂ ਸਿਖਾਂ ਦਾ ਜਾਨੀ ਤੇ ਮਾਲੀ ਨੁਕਸਾਨ ਪੱਛਮੀ ਪੰਜਾਬ ਦੇ ਹੇਠਲੇ ਜ਼ਿਲਿਆਂ ਵਿਚ ਹੋਇਆ ਹੈ, ਉਸਦਾ ਵੇਰਵਾ ਇਉਂ ਹੈ:-

| ਜ਼ਿਲਾ | ਕਤਲ | ਜ਼ਖਮੀ | ਜਬਰਨ ਮੁਸਲਮਾਨ |
|---|---|---|---|
| ਸਰਗੋਧਾ | ੧੪੦੨ | ੬੭੪ | ੬੬੪੩ |
| ਮੀਆਂ ਵਾਲੀ | ੯੩੦੦ | ੮੯੫ | ੫੪੮੧ |
| ਮੁਜ਼ਫਰਗੜ੍ਹ | ੫੦੭੨ | ੧੩੦ | ੧੦੧੬੦ |
| ਮੁਲਤਾਨ | ੧੫੦੦੦ | ਪਤਾ ਨਹੀਂ | ੫ ਹਜ਼ਾਰ |
| ਡੇਹਰਾਗਾਜ਼ੀ ਖਾਂ | ੬੧੯ | ੫੩੧ | ੯੧੪੮ |
| ਰਾਵਲਪਿੰਡੀ | ੨੩੮੪ | ਪਤਾ ਨਹੀਂ | ੨੨੩੯ |
| ਜੇਹਲਮ | ੨੨੦੪ | ,, | ੩੭੯੫ |
| ਸ਼ੇਖੂਪਰਾ | ੧੩੯੭੫ | ੯੪੮੦ | ੨੮੫੨੬ |
| ਮਿੰਟਗੁਮਰੀ | ੯੦੭੫ | ਪਤਾ ਨਹੀਂ | ੩੦ ਹਜ਼ਾਰ |
| ਝੰਗ | ੪੮੪੦ | ,, | ੧੨ ਹਜ਼ਾਰ ੩ |
| ਜੋੜ | ੬੩੮੮੧ | ੧੧੭੧੦ | ੧੧੨੯੯੫ |

ਉਪ੍ਰੋਕਤ ਹਿਸਾਬ ਨਾਲ ੬੩੯੮੧ ਕਤਲ ੧੧੭੧੦ ਜ਼ਖਮੀ ਤੇ ੧੧੨੯੯੫ ਜਬਰਨ ਮੁਸਲਮਾਨ ਕੀਤੇ ਗਏ। ਸਭ ਨਾਲੋਂ ਬਹੁਤੇ ਜ਼: ਸ਼ੇਖੂਪੁਰਾ, ਮਿੰਟਗੁਮਰੀ ਤੇ ਝੰਗ ਵਿਚ ਮਾਰੇ ਤੇ ਮੁਸਲਮਾਨ ਕੀਤੇ ਗਏ।

**ਸਰਕਾਰ ਹਿੰਦ ਦਾ ਕੰਮ** ਆਬਾਦੀ ਦੇ ਵਟਾਂਦਰੇ ਪਰ ਪਛਮੀ ਪੰਜਾਬ ਵਿਚੋਂ ਹਿੰਦੂ ਸਿਖਾਂ ਨੂੰ ਸਰਕਾਰ ਹਿੰਦ ਨੇ ਗੱਡੀਆਂ ਮੋਟਰਾਂ ਤੇ ਹਵਾਈ ਜਹਾਜ਼ਾਂ ਰਾਂਹੀ ਕਢਣ ਦਾ ਬਹੁਤ ਸ਼ਾਨਦਾਰ ਕੰਮ ਕੀਤਾ ਹੈ। ਅੰਮ੍ਰਿਤਸਰ, ਜਲੰਧਰ, ਹੁਸ਼ਿਆਰ ਪੁਰ, ਕੁਰਖੇਤਰ ਆਦਿਕ ਥਾਵਾਂ ਤੇ ਕੈਂਪ ਬਣਾਕੇ ਪੀੜਤਾਂ ਦੀ ਸੇਵਾ ਤੇ ਸੰਭਾਲ ਕੀਤੀ। ੯ ਲਖ ਰਜ਼ਾਈਆਂ, ਤੁਲਾਈਆਂ, ੨੦ ਲੱਖ ਗਜ਼ ਕਪੜਾ, ੫੫ ਡਾਕਟਰ, ਬਾਰਾਂ ਰੇਡੀਉਸੈਟ ੨੦੦੦੦ ਰੋਜ਼ਾਨਾਂ ਅਖਬਾਰਾਂ ਪੁਚਾਈਆਂ ਹਨ। ਕੈਂਪਾਂ ਵਿਚ ਖੁਰਾਕ, ਸਫਾਈ, ਅਰੋਗਤਾ ਵਿਦਿਆ ਹੁਨਰ ਸਿਖਲਾਈ ਦਾ ਕੰਮ ਕੀਤਾ ਹੈ। ਜੇ ਕਸ਼ਮੀਰ ਦਾ ਰੇੜਕਾ ਨਾਂਹ ਪੈਂਦਾ ਤਾਂ ਸਰਕਾਰ ਹਿੰਦ ਸ਼ਰਨਾਰਥੀਆਂ ਦੀ ਚੰਗੀ ਤਰਾਂ ਸੰਭਾਲ ਕਰ ਲੈਂਦੀ, ਹਿੰਦ ਨੇ ਬਿਨਾ ਕਿਸੇ ਬਾਹਰਲੇ ਦੇਸ ਦੀ ਸਹਾਇਤਾ ਲਏ ਦੇ ਬਹੁਤ ਕੁਝ ਕੀਤਾ ਹੈ।

ਪਛਮੀ ਪੰਜਾਬ ਵਿਚੋਂ ਆ ਰਹੇ ਵਹੀਰਾਂ ਵਿਚ ਹੈਜ਼ਾ ਪੈ ਗਿਆ। ਇਕ ਮਿਤ੍ਰ ਨੇ ਦਸਿਆ ਹੈ ਕਿ ਹੈਜ਼ੇ ਨਾਲ ਜ਼ਿਲਾ ਸ਼ੇਖੂ ਪੁਰਾ ਤੇ ਨਨਕਾਣੇ ਸਾਹਿਬ ਦੇ ਵਹੀਰ ਵਿਚੋਂ ਛੇ ਹਜ਼ਾਰ ਆਦਮੀ ਮੌਤ ਦਾ ਸ਼ਿਕਾਰ ਹੋਏ ਹਨ। ਚੂੰਕਿ ਵਹੀਰ ਵਧੇਰੇ ਅੰਮ੍ਰਿਤਸਰ ਜਾਂ ਫੀਰੋਜ਼ ਪੁਰ ਦੇ ਰਸਤੇ ਆਉਂਦੇ ਸਨ। ਇਸ ਲਈ ਦੋਹਾਂ ਜ਼ਿਲਿਆਂ ਵਿਚ ਹੈਜ਼ੇ ਦੇ ਬਹੁਤੇ ਕੇਸ ਹੋਏ। ਪਰ ਸਰਕਾਰ ਹਿੰਦ ਨੇ ਕਈ ਲਖ ਟੀਕੇ ਭੇਜੇ।

ਪੂਰਬੀ ਪੰਜਾਬ ਦੀ ਇਕ ਸਰਕਾਰੀ ਰਪੋਟ ਅਨੁਸਾਰ ੧੫੬੩੪੬੩ ਨੂੰ ਹੈਜ਼ੇ ਦੇ ਟੀਕੇ ਕੀਤੇ ਗਏ। ੭੫੬੩ ਨੂੰ ਹੈਜ਼ਾ ਹੋਇਆ। ਜਿੰਨਾਂ ਚੋਂ ੧੨੪੦ ਮੌਤਾਂ ਹੋਈਆਂ। ਕੌਮੀ ਸਰਕਾਰ ਦੇ ਉਦਮ ਨਾਲ ਹੈਜ਼ਾ ਰੁਕ ਗਿਆ। ਸਰਕਾਰ ਹਿੰਦ ਨੇ ਤਿੰਨ ਲਖ

ਟੀਕੇ ਪਾਕਿਸਤਾਨ ਨੂੰ ਵੀ ਦਿਤੇ।

**ਈਸਾਈਆਂ ਦੀ ਦੁਰਦਸ਼ਾ**- ਪਾਕਸਤਾਨ ਵਿਚ ਈਸਾਈਆਂ ਦੀ ਵੀ ਬਹੁਤ ਬੁਰੀ ਹਾਲਤ ਹੋਈ। 'ਕੈਥੋਲਕ ਹੈਰਲਡ' ਨੇ ੨੦ ਜਨਵਰੀ ਉਨੀ ਸੌ ਅਠਤਾਲੀ ਦੇ ਪਰਚੇ ਵਿਚ ਪਛਮੀ ਪੰਜਾਬ ਦੇ ਈਸਾਈਆਂ ਬਾਰੇ ਲਿਖਿਆ—:'ਪਛਮੀ ਪੰਜਾਬ ਦੇ ਤਿੰਨ ਹਜ਼ਾਰ ਈਸਾ-ਈਆਂ ਨੇ ਪ੍ਰਧਾਨ ਮੰਤਰੀ ਨੂੰ ਸ਼ਿਕਾਇਤ ਕੀਤੀ ਹੈ ਕਿ ਲਾਹੌਰ ਵਿਚ ਲੁਟ ਦਾ ਮਾਲ ਕਢਣ ਦੇ ਬਹਾਨੇ ਈਸਾਈਆਂ ਦੇ ਘਰਾਂ ਦੀ ਤਲਾਸ਼ੀ ਲਈ ਗਈ, ਉਨ੍ਹਾਂ ਨੂੰ ਲੁਟਿਆ ਗਿਆ। ਇਸਤ੍ਰੀਆਂ ਦੀ ਬੇਪਤੀ ਕੀਤੀ ਗਈ"।

੨੫ ਜਨਵਰੀ ੧੯੪੮ ਦੇ ਲੰਡਨ ਟਾਈਮਜ਼ ਵਿਚ ਇਕ ਚਿਠੀ ਛਪੀ, ਜਿਸ ਵਿਚ ਲਿਖਿਆ ਹੈ—:ਪਛਮੀ ਪੰਜਾਬ ਦੇ ਸਵਾ ਚਾਰ ਲੱਖ ਈਸਾਈ ਜ਼ਿੰਦਗੀ ਤੇ ਮੌਤ ਦੀ ਕਸ਼ਮਕਸ਼ ਵਿਚ ਹਨ। ਬੇਸ਼ੁਮਾਰ ਲੋਕੀ ਭੁਖੇ ਮਰ ਰਹੇ ਹਨ। ਪਿੰਡਾਂ ਵਿਚ ਮੁਸਲਮਾਨ ਈਸਾਈਆਂ ਨੂੰ ਤੰਗ ਕਰਦੇ ਹਨ। ਈਸਾਈਆਂ ਨੂੰ ਸ਼ਹਿਰੀ ਹੱਕ ਦੇਣ ਲਈ ਤਿਆਰ ਨਹੀਂ"।

ਸਰਗੋਧਾ, ਲਾਇਲਪੁਰ ਤੇ ਮੁਲਤਾਨ ਦੇ ਜ਼ਿਲਿਆਂ ਵਿਚ ਮੌਲਵੀਆਂ ਨੇ ਇਹ ਪ੍ਰਾਪੇਗੰਡਾ ਕੀਤਾ ਹੈ ਕਿ ਜਦ ਤੀਕ ਈਸਾਈ ਮੁਸਲਮਾਨ ਨਾਂਹ ਹੋ ਜਾਣ, ਤਦ ਤੀਕ ਜਿਹੜਾ ਵੀ ਉਨ੍ਹਾਂ ਦੀ ਫਸਲ ਕਟਗਾ, ਉਹ ਕਾਫ਼ਰ ਹੋਵੇਗਾ। (ਵਰਤਮਾਨ ਚਵੀ ਅਪਰੈਲ)

ਪਾਕਿਸਤਾਨ ਦੀ ਨੀਤੀ ਤੇ ਵਰਤਾਉ ਨੇ ਸਪਸ਼ਟ ਕਰ ਦਿਤਾ ਹੈ ਕਿ ਇਸ ਵਿਚ ਕੋਈ ਘਟ ਗਿਣਤੀ ਕਾਇਮ ਨਹੀਂ ਰਹਿ ਸਕਦੀ। ਕੋਈ ਹੋਰ ਮਜ਼੍ਹਬ ਜ਼ਿੰਦਾ ਨਹੀਂ ਰਹਿ ਸਕਦਾ।

